ਸ੍ਰੀ ਗੁਰੂ ਅਰਜਨ ਦੇਵ ਜੀ ਦੇ 400 ਸਾਲਾ ਸ਼ਹੀਦੀ ਪੁਰਬ (ਸ਼ਤਾਬਦੀ) ਨੂੰ ਸਮਰਪਿਤ

# ਨੌਂ ਵਿਸ਼ੇਸ਼ਤਾਈਆਂ

# ਸ੍ਰੀ ਸੁਖਮਨੀ ਸਾਹਿਬ ਜੀ



## ਭਾਈ ਗੁਰਇਕਬਾਲ ਸਿੰਘ

ਮੁੱਖ ਦਫ਼ਤਰ : ਮਾਤਾ ਕੌਲਾਂ ਜੀ ਭਲਾਈ ਕੇਂਦਰ, ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ।
ਫੋਨ : 0183-3292255, 98765-25850

੧ੴ ਸਤਿਗੁਰ ਪ੍ਰਸਾਦਿ॥

# ਨੌਂ ਵਿਸ਼ੇਸ਼ਤਾਈਆਂ ਸ੍ਰੀ ਸੁਖਮਨੀ ਸਾਹਿਬ

ਸ੍ਰੀ ਗੁਰੂ ਅਰਜਨ ਦੇਵ ਜੀ ਦੇ ੪੦੦ ਸਾਲਾ ਸ਼ਹੀਦੀ ਪੁਰਬ (ਸ਼ਤਾਬਦੀ) ਨੂੰ ਸਮਰਪਿਤ


ਲੇਖਕ :

**ਭਾਈ ਸਾਹਿਬ ਭਾਈ ਗੁਰਇਕਬਾਲ ਸਿੰਘ**

ਮਾਤਾ ਕੌਲਾਂ ਜੀ ਭਲਾਈ ਕੇਂਦਰ (ਟਰੱਸਟ)

ਤਰਨ ਤਾਰਨ ਰੋਡ, ਅੰਮ੍ਰਿਤਸਰ।





ਪ੍ਰਕਾਸ਼ਕ :

**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ



# ਸਮਰਪਣ !

ਨੌਂ ਵਿਸ਼ੇਸ਼ਤਾਈਆਂ

## ਸ੍ਰੀ ਸੁਖਮਨੀ ਸਾਹਿਬ

ਸ੍ਰੀ ਗੁਰੂ ਅਰਜਨ ਦੇਵ ਜੀ ਦੇ
੪੦੦ ਸਾਲਾ ਸ਼ਹੀਦੀ ਪੁਰਬ
(ਸ਼ਤਾਬਦੀ) ਨੂੰ ਸਮਰਪਿਤ



# ਅਸੀਸੜੀਆਂ



ਸਤਿਕਾਰਯੋਗ ਭਾਈ ਸਾਹਿਬ ਭਾਈ ਗੁਰਇਕਬਾਲ ਸਿੰਘ ਜੀ ਪਾਸੋਂ ਸਤਿਗੁਰੂ ਜੀ *ਆਪਿ ਜਪੈ ਅਵਰਹ ਨਾਮੁ ਜਪਾਵੈ* ਦੀ ਮਹਾਨ ਸੇਵਾ ਲੈ ਰਹੇ ਹਨ। ਗੁਰਮਤਿ ਦੇ ਪ੍ਰਚਾਰ ਵਾਸਤੇ ਜਿੱਥੇ ਭਾਈ ਸਾਹਿਬ ਗੁਰਬਾਣੀ ਕਥਾ-ਕੀਰਤਨ ਰਾਹੀਂ ਦੇਸ਼ਾਂ-ਵਿਦੇਸ਼ਾਂ ਵਿਚ ਸੰਗਤਾਂ ਨੂੰ ਗੁਰਬਾਣੀ ਨਾਲ ਜੋੜ ਰਹੇ ਹਨ। ਉਥੇ ਧਾਰਮਿਕ ਪੁਸਤਕਾਂ ਲਿਖ ਕੇ ਵੀ ਬਹੁਤ ਵੱਡਾ ਪਰਉਪਕਾਰ ਕਰ ਰਹੇ ਹਨ। ਭਾਈ ਸਾਹਿਬ ਜੀ ਦੀ ਪਲੇਠੀ ਪੁਸਤਕ *"ਮੈ ਦਸਿਹੁ ਮਾਰਗੁ ਸੰਤਹੋ"* ਜਿਸ ਵਿਚ ਪ੍ਰਭੂ ਦੇ ਮਾਰਗ ਤੇ ਚੱਲਣ ਦੀਆਂ ਅੱਠ ਅਨਮੋਲ ਜੁਗਤੀਆਂ ਦਰਸਾਈਆਂ ਗਈਆਂ ਸਨ। ਜਿਸ ਨੂੰ ਸੰਗਤਾਂ ਨੇ ਪੜ੍ਹ ਕੇ ਬਹੁਤ ਪਿਆਰ ਦਿੱਤਾ ਅਤੇ ਹੁਣ ਭਾਈ ਸਾਹਿਬ ਜੀ ਨੇ ਦੂਸਰੀ ਪੁਸਤਕ *ਨੌਂ ਵਿਸ਼ੇਸ਼ਤਾਈਆਂ ਸ੍ਰੀ ਸੁਖਮਨੀ ਸਾਹਿਬ ਜੀ* ਦੀਆਂ ਲਿਖ ਕੇ ਭੁੱਲੇ ਭਟਕੇ ਲੋਕਾਂ ਨੂੰ ਸ੍ਰੀ ਸੁਖਮਨੀ ਸਾਹਿਬ ਜੀ ਦੇ ਖਜ਼ਾਨੇ ਨਾਲ ਜੋੜਨ ਦਾ ਉਪਰਾਲਾ ਕੀਤਾ ਹੈ। ਸਾਡੀ ਗੁਰੂ ਪਾਤਸ਼ਾਹ ਅੱਗੇ ਅਰਦਾਸ ਹੈ ਕਿ ਸੰਗਤਾਂ ਇਸ ਪੁਸਤਕ ਨੂੰ ਪੜ੍ਹ ਕੇ ਵੱਧ ਤੋਂ ਵੱਧ ਸ੍ਰੀ ਸੁਖਮਨੀ ਸਾਹਿਬ ਜੀ ਦੀ ਗੁਰਬਾਣੀ ਨਾਲ ਜੁੜ ਜਾਣ।

ਦਾਸ :

**ਬਾਬਾ ਕੁੰਦਨ ਸਿੰਘ ਜੀ ਦੇ ਸੇਵਕ**

ਬਾਬਾ ਹਰਭਜਨ ਸਿੰਘ

(ਨਾਨਕਸਰ ਕਲੇਰਾਂ)

# ਅਸੀਸੜੀਆਂ



ਪਰਮ ਸਤਿਕਾਰਯੋਗ ਭਾਈ ਸਾਹਿਬ ਭਾਈ ਗੁਰਇਕਬਾਲ ਸਿੰਘ ਜੀ ਸੰਚਾਲਕ ਮਾਤਾ ਕੌਲਾਂ ਜੀ ਭਲਾਈ ਕੇਂਦਰ ਟਰੱਸਟ ਜਿਸ ਵਲੋਂ ਅਨੇਕਾਂ ਅਦਾਰੇ ਚੱਲ ਰਹੇ ਹਨ। ਭਾਈ ਸਹਿਬ ਵਲੋਂ ਪਲੇਠੀ ਪੁਸਤਕ 'ਮੈ ਦਸਿਹੁ ਮਾਰਗੁ ਸੰਤਹੋ' ਲਿਖੀ ਗਈ ਸੀ ਜੋ ਸੰਗਤਾਂ ਨੇ ਉਮੀਦ ਤੋਂ ਜਿਆਦਾ ਪਸੰਦ ਕੀਤੀ ਜੋ ਪੜ੍ਹਨ ਨਾਲ ਇਕ ਆਤਮਕ ਰਸ ਪੈਦਾ ਹੁੰਦਾ ਹੈ। ਹਰ ਪ੍ਰਾਣੀ ਪ੍ਰਭੂ ਦੇ ਮਾਰਗ ਤੇ ਚੱਲਣ ਦਾ ਯਤਨ ਕਰਦਾ ਹੈ।

ਅੱਜ ਜਦੋਂ ਸਿੱਖ ਕੌਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਮਿਲ ਕੇ ਸਭਾ ਸੁਸਾਇਟੀਆਂ ਦੇ ਭਰਵੇਂ ਮਿਲ ਵਰਤਨ ਨਾਲ ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚੌਥੀ ਸ਼ਤਾਬਦੀ ਮਨਾ ਰਹੀ ਹੈ। ਉਸ ਵਿਚ ਵਿਸ਼ੇਸ਼ ਸੇਵਾ ਕਰਨ ਲਈ ਗੁਰੂ ਰਾਮਦਾਸ ਜੀ ਨੇ ਭਾਈ ਸਾਹਿਬ ਭਾਈ ਗੁਰਇਕਬਾਲ ਸਿੰਘ ਜੀ ਨੂੰ ਬਹੁਤ ਹੀ ਉਸਾਰੂ ਤੇ ਸਚਾਰੂ ਸੋਚ ਬਖਸ਼ ਕੇ ਇਹ ਦੂਜੀ ਕਿਤਾਬ ਸ੍ਰੀ ਸੁਖਮਨੀ ਸਾਹਿਬ ਜੀ ਦੀਆਂ ਨੌਂ ਵਿਸ਼ੇਸ਼ਤਾਈਆਂ ਵਾਲੀ ਲਿਖਵਾਈ ਹੈ ਇਹ ਸੰਗਤਾਂ ਦੇ ਹਿਰਦਿਆਂ ਨੂੰ ਸ਼ਾਂਤੀ ਪ੍ਰਧਾਨ ਕਰੇਗੀ। ਇਸ ਕਿਤਾਬ ਵਿਚ ਜੋ ਮੈਟਰ ਹੈ ਉਹ ਪੜ੍ਹਕੇ ਹੀ ਅਨੁਭਵ ਹੋਵੇ ਗਾ ਕਹਿਣ ਦਾ ਵਿਸ਼ਾ ਨਹੀਂ ਹੈ ਕਿਉਂਕਿ ਜਿਵੇਂ ਸਤਿਗੁਰੂ ਜੀ ਨੇ ਇਹਨਾਂ ਦੀ ਕਥਨੀ ਵਿਚ ਰਸ ਭਰਿਆ ਹੈ ਉਸੇ ਤਰ੍ਹਾਂ ਇਹਨਾਂ ਦੀ ਲਿਖਤ ਵਿਚ ਆਵੇ ਸ਼ਬਦ ਵੀ ਰਸ ਲਿਬਰੇਜ਼ ਹਨ। ਮੇਰੀ ਦਿਲੀਂ ਅਰਦਾਸ ਹੈ ਸਤਿਗੁਰੂ ਜੀ ਆਪਣੀ ਸੇਵਾ ਇਹਨਾਂ ਪਾਸੋਂ ਲੈਂਦੇ ਰਹਿਣ ਤੇ ਇਹ ਸਿੱਖ ਪੰਥ ਵਿਚ ਮਾਰਗ ਦਰਸ਼ਨ ਸਾਬਤ ਹੋ ਨਿਬੜਣ।

ਗੁਰੂ ਪੰਥ ਦਾ ਦਾਸ :

**ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ**

ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ

ਸ੍ਰੀ ਅੰਮ੍ਰਿਤਸਰ।

# ਅਸੀਸੜੀਆਂ



ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਮਨੁੱਖਤਾ ਦਾ ਭਲਾ ਕਰਨ ਵਾਸਤੇ ਸਤਿਗੁਰੂ ਜੀ ਨੇ ਸਮੇਂ ਦੀਆਂ ਬਾਣੀਆਂ ਬਖਸ਼ੀਆਂ ਮਹੀਨਾਂ ਸਫਲ ਕਰਨ ਵਾਸਤੇ 'ਬਾਰ੍ਹਾਂ ਮਾਂਹ' ਜੀ ਦੀ ਰਚਨਾ ਕੀਤੀ।

ਦਿਨ ਸਫਲ ਕਰਨ ਵਾਸਤੇ 'ਸ੍ਰੀ ਜਪੁਜੀ ਸਾਹਿਬ' ਜੀ ਦੀ ਰਚਨਾ ਕੀਤੀ। ਇਕ ਦਿਨ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਗੁਰਬਾਣੀ ਵਿਚ ਸਵਾਸ-ਸਵਾਸ ਨਾਮ ਜਪਣ ਦੀ ਗੱਲ ਬਾਰ-ਬਾਰ ਆਉਂਦੀ ਹੈ। ਇਸ ਲਈ ਸਾਡੇ ਤੇ ਕ੍ਰਿਪਾ ਕਰੋ ਕਿ ਦਿਨ ਰਾਤ ਦੇ ਹਰ ਇਕ ਮਨੁੱਖ ਜਦੋਂ ਚੌਵੀ ਹਜ਼ਾਰ ਸਵਾਸ ਲੈਂਦਾ ਹੈ ਉਹ ਸਫਲ ਹੋ ਜਾਣ ਸਤਿਗੁਰੂ ਜੀ ਨੇ ਸਿੱਖਾਂ ਦੀ ਬੇਨਤੀ ਸੁਣ ਕੇ ਸ੍ਰੀ ਸੁਖਮਨੀ ਸਾਹਿਬ ਜੀ ਦੀ ਰਚਨਾ ਕੀਤੀ ਅਤੇ ਇਸ ਦਾ ਨਾਮ ਰੱਖਿਆ 'ਸ੍ਰੀ ਸੁਖਮਨੀ ਸਾਹਿਬ' ਮਨ ਨੂੰ ਸੁਖ ਦੇਣ ਵਾਲੀ ਰੋਗਾਂ ਦੀ ਔਸ਼ਧੀ ਸਿਮਰਨ ਕਰਕੇ ਰਿੱਧੀਆਂ-ਸਿੱਧੀਆਂ ਨੌਂ ਨਿੱਧ ਦੇਣ ਵਾਲੀ ਅਤੇ ਗਿਆਨ-ਧਿਆਨ, ਤੱਤ-ਬੁੱਧ ਦੇਣ ਵਾਲੀ ਇਸ ਬਾਣੀ ਦੇ ਅਧਾਰ ਤੇ ਸਿੱਖ ਪੰਥ ਦੇ ਮਹਾਨ ਕੀਰਤਨੀਏ ਭਾਈ ਸਾਹਿਬ ਭਾਈ ਗੁਰਇਕਬਾਲ ਸਿੰਘ ਜੀ ਨੇ ਨੌਂ ਵਿਸ਼ੇਸ਼ਤਾਈਆਂ ਲਿਖ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹ ਦੀਆਂ ਖੁਸ਼ੀਆਂ ਲੈ ਰਹੇ ਹਨ। ਸਿੱਖ ਪਾਠਕਾਂ ਨੂੰ ਬੇਨਤੀ ਕਰਦਾ ਹਾਂ ਕਿ ਇਹ ਪੁਸਤਕ ਪੜ੍ਹ ਕੇ ਆਪ ਜੀ ਗੁਰੂ ਵੱਲ ਦੋ-ਕਦਮ ਜ਼ਰੂਰ ਅੱਗੇ ਵਧੋਗੇ।

ਦਾਸ

ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ

ਸ੍ਰੀ ਅੰਮ੍ਰਿਤਸਰ।

## ਤਤਕਰਾ

## ਸੱਤਵੀਂ ਵਿਸ਼ੇਸ਼ਤਾਈ :-

ਜੇ ਕੋਈ ਔਗੁਣ ਛੱਡਣਾ ਸਾਡੇ ਵੱਸ ਵਿਚ ਨਾ ਹੋਵੇ,
ਸ੍ਰੀ ਸੁਖਮਨੀ ਸਾਹਿਬ ਜੀ ਦਾ ਨੇਮ ਵਧਾਓ, ਤੁਹਾਡਾ ਔਗੁਣ
ਦੂਰ ਕਰਨ ਦੀ ਡਿਊਟੀ ਗੁਰੂ ਆਪਣੇ 'ਤੇ ਲੈ ਲਵੇਗਾ। 121

## ਅਠਵੀਂ ਵਿਸ਼ੇਸ਼ਤਾਈ :-

ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਜੰਤਰ-ਮੰਤਰ, ਭੂਤ-ਭ੍ਰੇਤਾਂ,
ਵਹਿਮਾਂ-ਭਰਮਾਂ ਤੇ ਕਿਸੇ ਦੀ ਈਰਖਾ ਤੋਂ ਵੀ ਰਾਖੀ ਕਰਦੀ ਹੈ। 137

## ਨੌਵੀਂ ਵਿਸ਼ੇਸ਼ਤਾਈ :-

ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਸਾਡੇ ਪੜ੍ਹਦੇ ਵੀ ਕੱਜਦੀ ਹੈ। 162



# ਸ਼ੁਕਰਾਨਾ

ਸ਼ੁਕਰਾਨਾ ਹੈ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤੇ ਗੁਰੂ ਸਾਹਿਬ ਦੇ ਪਿਆਰੇ ਬਾਬਾ ਨੰਦ ਸਿੰਘ ਜੀ ਦਾ ਬਾਬਾ ਕੁੰਦਨ ਸਿੰਘ ਜੀ ਦਾ ਜਿੰਨ੍ਹਾਂ ਦੀ ਸੰਗਤ ਤੇ ਜੀਵਨ ਪੜ੍ਹ ਕੇ ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਨਾਲ ਪਿਆਰ ਪਿਆ ਮੌਜੂਦਾ ਮਹਾਂਪੁਰਖ ਬਾਬਾ ਹਰਭਜਨ ਸਿੰਘ ਜੀ (ਛੋਟੇ), ਅਤੇ ਸੱਚਖੰਡ ਸ੍ਰੀ ਹਰਮੰਦਿਰ ਸਾਹਿਬ ਜੀ ਦੇ ਸਿੰਘ ਸਾਹਿਬਾਨਾਂ ਜੀ ਦਾ ਬਹੁਤ ਸ਼ੁਕਰਾਨਾ ਜਿੰਨ੍ਹਾਂ ਦੀਆਂ ਅਸੀਸਾਂ ਨਾਲ ਬਲ ਮਿਲਿਆ।

ਇਸ ਕਿਤਾਬ ਦੇ ਲਿਖਣ ਤੋਂ ਛਾਪਣ ਤੱਕ ਜੋ ਵੀ ਗੁਰੂ ਸਾਹਿਬ ਜੀ ਨੇ ਗੁਰਮੁਖ ਪਿਆਰਿਆਂ ਤੋਂ ਸਹਿਯੋਗ ਦਵਾਇਆ ਹੈ ਉਹਨਾਂ ਵਿਚ ਹਰਵਿੰਦਰ ਸਿੰਘ (ਡੀ ਸੀ ਵੀਰ ਜੀ) ਸਹਾਇਕ ਸੰਪਾਦਕ ਸਿਫਤਿ ਸਾਲਾਹ, ਜੀ ਦਾ ਬਹੁਤ ਸ਼ੁਕਰਾਨਾ ਹੈ ਜਿੰਨ੍ਹਾਂ ਨੇ ਦਿਨ ਰਾਤ ਭੱਜ-ਦੌੜ ਕਰਕੇ ਸਾਰੇ ਡਿਜ਼ਾਇਨ ਤੇ ਸੁਧਾਈ ਤੇ ਹੋਰ ਡਿਊਟੀਆਂ ਨਿਭਾਈਆਂ ਹਨ। ਭਾਈ ਜਸਵਿੰਦਰ ਸਿੰਘ ਪਟਿਆਲਾ ਤੇ ਇਹਨਾਂ ਦੇ ਸਾਥੀਆਂ ਦੇ ਬਹੁਤ ਹੀ ਧੰਨਵਾਦੀ ਹਾਂ ਜੋ ਸਾਰੀ ਰੂਪ ਰੇਖਾ ਦੀ ਸ਼ੁਰੂਆਤ ਕਰਵਾਉਂਦੇ ਹਨ। ਹਰਵੀਨ ਕੌਰ ਭੈਣ ਜੀ ਗਰੀਨ ਐਵੀਨਿਊ ਜਿਨ੍ਹਾਂ ਨੇ ਦਿਨ ਰਾਤ ਇਕ ਕਰਕੇ ਸਾਰੀ ਕਿਤਾਬ ਦੀ ਫਾਈਨਲ ਰੂਪ-ਰੇਖਾ ਤਿਆਰ ਕਰਵਾਈ ਹੈ ਅਤੇ ਖਾਸ ਕਰਕੇ ਭਾਈ ਜਸਵਿੰਦਰ ਸਿੰਘ ਜੀ ਸਿਵਲ ਲਾਈਨ ਵਾਲੇ, ਭਾਈ ਪਾਲ ਸਿੰਘ ਜੀ ਜਿਨ੍ਹਾਂ ਨੇ ਕਿਤਾਬ ਬਾਰੇ ਅਨੇਕਾਂ ਡਿਊਟੀਆਂ ਵਿਚ ਸਹਿਯੋਗ ਦਿੱਤਾ ਹੈ ਅਤੇ ਭਾਈ ਚਤਰ ਸਿੰਘ ਜੀਵਨ ਸਿੰਘ ਜਿੰਨ੍ਹਾਂ ਨੇ ਸਾਰੀ ਛਪਾਈ ਕੰਪਿਊਟਰ ਕਾਰਜ ਅਤੇ ਕਿਤਾਬ ਪ੍ਰਕਾਸ਼ਤ ਕਰਨ ਦੀ ਡਿਊਟੀ ਨਿਭਾਈ ਹੈ।

ਹੋਰ ਵੀ ਗੁਰੂ ਦੇ ਪਿਆਰੇ ਅਤੇ ਗੁਰੂ ਦੀ ਸੰਗਤਾਂ ਦੀਆਂ ਅਸੀਸਾਂ ਸਦਕਾ ਇਸੇ ਤਰ੍ਹਾਂ ਦਾਸ ਗਰੀਬ ਦੇ ਸਿਰ ਤੇ ਬਨ੍ਹੀਆਂ ਰਹਿਣ।

ਦਾਸ :

ਭਾਈ ਗੁਰਇਕਬਾਲ ਸਿੰਘ

## ਜ਼ਰੂਰੀ ਬੇਨਤੀ

ਸੰਗਤਾਂ ਪ੍ਰਤੀ ਨਿਮਰਤਾ ਸਹਿਤ ਬੇਨਤੀ ਹੈ ਕਿ ਇਹ ਨੋਂ ਵਿਸ਼ੇਸ਼ਤਾਈਆਂ ਕੋਈ ਅੰਤ ਨਹੀਂ ਹੈ ਇਹ ਜਿਤਨੀ ਖੋਜ ਗੁਰੂ ਸਾਹਿਬ ਜੀ ਨੇ ਕਰਾਈ ਹੈ ਉਤਨੀ ਆਪ ਜੀ ਦੇ ਸਾਹਮਣੇ ਆਈ ਹੈ। ਸ੍ਰੀ ਸੁਖਮਨੀ ਸਾਹਿਬ ਜੀ ਦੀਆਂ ਵਿਸ਼ੇਸ਼ਤਾਈਆਂ ਦੀ ਕੋਈ ਫਾਈਨਲ ਗਿਣਤੀ ਨਹੀਂ ਕਰ ਸਕਦਾ।

*ਦਾਸ : ਲੇਖਕ*




# ਭੂਮਿਕਾ

ਜਗਤ ਦੇ ਉਧਾਰਨਹਾਰ, ਸੋਢੀ ਕੁਲ ਦੇ ਭੂਸ਼ਣ, ਪ੍ਰਤੱਖ ਹਰੀ, ਪਾਰਬ੍ਰਹਮ ਦਾ ਸਰੂਪ, ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸੰਸਾਰ ਵਿਚ ਕੇਵਲ ਪਰਉਪਕਾਰ ਵਾਸਤੇ ਹੀ ਸਰੀਰ ਧਾਰਨ ਕੀਤਾ। ਆਪ ਜੀ ਦਾ ਹਿਰਦਾ ਇਤਨਾ ਨਰਮ, ਇਤਨਾ ਦਇਆ ਵਾਲਾ ਹੈ ਕਿ ਉਸ ਹਿਰਦੇ ਵਿਚ ਸੰਸਾਰੀ ਜੀਵਾਂ ਦਾ ਦਰਦ ਹਰ ਵੇਲੇ ਧੜਕਣ ਬਣ ਕੇ ਧੜਕਦਾ ਹੈ। ਕਿਸੇ ਦਾ ਦਰਦ ਵੇਖ ਹੀ ਨਹੀਂ ਸਕਦੇ।

ਗੁਰੂ ਅਰਜਨ ਦੇਵ ਜੀ ਦੇ ਪਰਉਪਕਾਰ ਗਿਣੋਗੇ ਤਾਂ ਤੁਸੀਂ ਕਹੋਗੇ, 'ਸਤਿਗੁਰੂ ਤੇਰੇ ਵਰਗਾ ਤੂੰ ਹੀ ਹੈਂ।' ਏਹੋ ਜਿਹੀਆਂ ਦਾਤਾਂ ਦੇ ਗਏ, ਕੋਈ ਗਿਣਤੀ ਨਹੀਂ, ਉਨ੍ਹਾਂ ਦਾਤਾਂ ਤੋਂ, ਕਿਤਨਿਆਂ ਨੇ ਲਾਭ ਲਿਆ, ਕਿਤਨੇ ਲੈ ਰਹੇ ਹਨ ਤੇ ਕਿਤਨੇ ਲੈਂਦੇ ਰਹਿਣਗੇ।

ਤਰਨ ਤਾਰਨ ਸਾਹਿਬ, ਗੁਰੂ ਸਾਹਿਬ ਦੇ ਕੋਮਲ ਹਿਰਦੇ ਵਿਚੋਂ ਨਿਕਲੀ ਬਖ਼ਸ਼ਿਸ਼ ਨੇ ਪਤਾ ਨਹੀਂ ਕਿਹੜੀ ਤਾਕਤ ਭਰੀ ਕਿ ਚਮੜੀ ਦੇ ਕਈ ਰੋਗ: ਜਿਵੇਂ ਕੋਹੜ, ਮੋਕੇ ਆਦਿ ਜਾਂ ਕੋਈ ਵੀ ਹੋਰ ਸਰੀਰਕ ਦੁੱਖ, ਕਸ਼ਟ ਹੋਣ, ਸਤਿਗੁਰੂ ਦੇ ਚਰਨਾਂ ਦਾ ਧਿਆਨ ਧਰ ਕੇ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਸਭ ਦੁੱਖ ਨਿਵਾਰੇ ਜਾਂਦੇ ਹਨ।

ਜਲੰਧਰ ਦੇ ਕੋਲ ਨਕੋਦਰ ਰੋਡ 'ਤੇ ਗੁਰਦੁਆਰਾ ਮਾਲੜੀ ਸਾਹਿਬ ਦੇ ਅਸਥਾਨ 'ਤੇ ਐਸੀ ਬਖ਼ਸ਼ਿਸ਼ ਕਰ ਦਿੱਤੀ ਕਿ ਕਿਸੇ ਨੂੰ ਜੋੜਾਂ ਦੀਆਂ ਦਰਦਾਂ ਹੋਣ, ਉਸ ਅਸਥਾਨ 'ਤੇ ਹਾਜ਼ਰੀ ਭਰਨ ਨਾਲ ਕਸ਼ਟ ਤੋਂ ਛੁਟਕਾਰਾ ਮਿਲਦਾ ਹੈ।

ਇਹੀ ਨਹੀਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੇਣ, ਸ੍ਰੀ ਸੁਖਮਨੀ ਸਾਹਿਬ ਦੀ ਦੇਣ, ਅੰਮ੍ਰਿਤਸਰ ਵਿਚ ਗੁਰਦੁਆਰਾ ਸੰਤੋਖਸਰ ਦੀ ਦੇਣ, ਹਰਿਮੰਦਰ ਸਾਹਿਬ ਦੀ ਨਿਰਾਲੀ ਮਰਿਯਾਦਾ ਨੂੰ ਬੰਨ੍ਹ ਕੇ ਇਕ ਜਹਾਜ਼ ਸਿੱਖ ਕੌਮ ਨੂੰ ਦੇਣ ਦੀ ਦੇਣ। ਇਥੋਂ ਤਕ ਕਿ, ਦੁਖੀਆਂ ਨੂੰ ਸੁਖੀ ਬਣਾਉਣ ਲਈ

ਇਸ ਪਵਿੱਤਰ ਦਾਤੇ ਨੇ ਤਾਂ ਆਪਣਾ ਸਰੀਰ ਵੀ ਭੇਟਾ ਕਰ ਦਿੱਤਾ। ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਉਸ ਸਮੇਂ ਪਤਾ ਨਹੀਂ ਦੁਨੀਆਂ 'ਤੇ ਕਿਹੜੀ ਭਉਜਲ ਆਉਣੀ ਸੀ, ਕਿਹੜੀ ਅੱਗ ਵਰਸਣੀ ਸੀ, ਜਿਸ ਨੂੰ ਕਿ ਸਮੇਂ ਦੇ ਮਾਲਕ, ਗੁਰੂ ਨਾਨਕ ਦੀ ਪੰਜਵੀਂ ਜੋਤ, ਕਦੀ ਕਿਸੇ ਦਾ ਦੁੱਖ, ਕਸ਼ਟ, ਬਿਪਤਾ ਨਾ ਵੇਖ ਸਕਣ ਵਾਲੇ ਅੰਤਰਜਾਮੀ ਸਤਿਗੁਰੂ ਨੇ, ਆਪਣੇ ਸਰੀਰ 'ਤੇ ਸਾਰਾ ਦੁੱਖ ਲੈ ਕੇ, ਦੁਨੀਆਂ ਨੂੰ ਉਸ ਭਿਆਨਕ ਅੱਗ ਤੋਂ ਬਚਾ ਲਿਆ। ਜਿਸ ਦਿਨ ਪਿਆਰ ਦੀ ਨਜ਼ਰ ਨਾਲ ਵੇਖੋਗੇ, ਕਹੋਗੇ, ਇਹ ਸਿਰ ਵੀ ਤੇਰੇ ਚਰਨਾਂ ਵਿਚ ਭੇਟਾ ਹੋ ਜਾਵੇ, ਉਹ ਵੀ ਥੋੜ੍ਹਾ ਹੈ। ਸਾਡੇ ਸਰੀਰ ਦਾ ਇਕ-ਇਕ ਰੋਮ ਵੀ ਗੁਰੂ ਅਰਜਨ ਦੇਵ ਜੀ ਦੀਆਂ ਦੇਣੀਆਂ ਨਹੀਂ ਦੇ ਸਕਦਾ, ਜਿਤਨੀਆਂ ਕੁ ਉਨ੍ਹਾਂ ਨੇ ਕਿਰਪਾ ਕੀਤੀਆਂ, ਉਹ ਕੁਝ ਝੋਲੀ 'ਚ ਪਾ ਗਏ।

ਬਾਬਾ ਨੰਦ ਸਿੰਘ ਜੀ ਦੇ ਬਚਨ ਹਨ : ਕੋਈ ਪਿਓ ਪੁੱਤਰ ਲਈ ਫਰੂਟ ਲੈ ਕੇ ਆਉਂਦਾ ਹੈ, ਕੋਈ ਮਾਇਆ ਲੈ ਕੇ ਆਉਂਦਾ ਹੈ, ਕੋਈ ਬਸਤ੍ਰ ਲੈ ਕੇ ਆਉਂਦਾ ਹੈ, ਪਰ ਸਾਡਾ ਪਿਤਾ, ਗੁਰੂ ਨਾਨਕ ਆਪਣੇ ਬੱਚਿਆਂ ਲਈ 'ਧੁਰ ਕੀ ਬਾਣੀ' ਲੈ ਕੇ ਆਇਆ ਹੈ। ਆਪਣੇ ਬੱਚਿਆਂ ਲਈ ਧੁਰ ਤੋਂ ਗੁਰਬਾਣੀ ਦੀ ਦਾਤ ਲੈ ਕੇ ਆਇਆ ਹੈ। ਗੁਰਬਾਣੀ ਦੀ ਦਾਤ ਝੋਲੀ ਵਿਚ ਪਾ ਕੇ ਸਾਰੀ ਦੁਨੀਆਂ 'ਤੇ ਬਹੁਤ ਵੱਡਾ ਤਰਸ ਕੀਤਾ। ਸਾਰੀ ਦੁਨੀਆਂ ਦੇ ਕਲਿਆਣ ਵਾਸਤੇ ਬਹੁਤ ਸਾਰੀ ਬਾਣੀ ਉਚਾਰ ਕੇ ਜੀਵਾਂ ਦੇ ਆਤਮਕ ਬਲ ਨੂੰ ਉਪਰ ਚੁੱਕਿਆ। ਦੁਖੀਆਂ ਦੇ ਦਰਦ ਵੰਡਾਉਣ ਵਾਲੇ, ਸਾਰੀ ਦੁਨੀਆਂ ਉੱਤੇ ਦਇਆ ਦੀ ਦ੍ਰਿਸ਼ਟੀ ਕਰਨ ਵਾਲੇ, ਪੰਜਵੇਂ ਜਾਮੇਂ ਵਿਚ ਹੋਰ ਮਿਹਰ ਦੇ ਘਰ ਵਿਚ ਆਏ। ਇਹਨਾਂ ਅੰਮ੍ਰਿਤ ਰੂਪੀ ਸੁਖਮਨੀ ਦੀ ਦਾਤ ਸਾਰੇ ਜਗਤ ਦੀ ਝੋਲੀ ਵਿਚ ਪਾਈ। ਦਇਆ ਦੇ ਸਮੁੰਦਰ, ਪੰਜਵੇਂ ਗੁਰੂ ਨਾਨਕ ਨੇ, ਸਦਾ ਥਿਰ ਰਹਿਣ ਵਾਲੀਆਂ, ਬੜੀਆਂ ਵੱਡੀਆਂ ਦਾਤਾਂ ਸਾਡੀ ਝੋਲੀ ਵਿਚ ਪਾਈਆਂ, ਜਿਨ੍ਹਾਂ ਮਹਾਨ ਦਾਤਾਂ ਵਿਚੋਂ ਇਕ ਮਹਾਨ ਦਾਤ, ਬਖ਼ਸ਼ਿਸ਼ਾਂ ਦਾ ਖ਼ਜ਼ਾਨਾ ਹੈ - 'ਸ੍ਰੀ ਸੁਖਮਨੀ ਸਾਹਿਬ'। ਇਹ ਲੋਕ ਵਿਚ ਵੀ ਸੁਖ ਦੇਂਦੀ ਹੈ ਤੇ ਪ੍ਰਲੋਕ ਵਿਚ ਵੀ ਉੱਤਮ ਪਦਵੀ ਦਿਵਾਉਂਦੀ ਹੈ।

ਸੁਖਮਨੀ ਸਾਹਿਬ ਦਾ ਰੋਜ਼ਾਨਾ ਪਾਠ ਕਰਨ ਨਾਲ ਇਨਸਾਨ ਨੂੰ

ਅਨੇਕਾਂ ਹੀ ਬਖ਼ਸ਼ਿਸ਼ਾਂ ਪ੍ਰਾਪਤ ਹੁੰਦੀਆਂ ਹਨ।

*ਇਹ ਲੋਕ ਸੁਖੀਏ ਪਰਲੋਕ ਸੁਹੇਲੇ॥*
*ਨਾਨਕ ਹਰਿ ਪ੍ਰਭਿ ਆਪਹਿ ਮੇਲੇ॥*

(ਅੰਗ ੨੯੨)

ਕੀ-ਕੀ ਸਿਫ਼ਤਾਂ ਕਰੀਏ, ਸਤਿਗੁਰੂ ਦੇ ਬਖ਼ਸ਼ੇ ਇਸ ਅਨਮੋਲ ਖ਼ਜ਼ਾਨੇ ਦੀਆਂ। ਹੱਥਾਂ 'ਤੇ ਸਰ੍ਹੋਂ ਜਮਾਣ ਵਾਲੀਆਂ ਗੱਲਾਂ ਹਨ, ਕੋਈ ਸੁਣੀਆਂ-ਸੁਣਾਈਆਂ ਨਹੀਂ। ਜਿਸ ਕਿਸੇ ਨੇ ਵੀ ਇਸ ਬਾਣੀ ਦਾ ਆਸਰਾ ਲਿਆ ਹੈ, ਚਾਹੇ ਉਹ ਕਿਸੇ ਵੀ ਧਰਮ ਦਾ ਹੋਵੇ, ਭਾਵੇਂ ਉਸ ਨੇ ਬਾਣੀ ਤਨ ਕਰ ਕੇ ਪੜ੍ਹੀ ਹੋਵੇ ਤੇ ਭਾਵੇਂ ਮਨ ਕਰ ਕੇ, ਇਸ ਬਾਣੀ ਨੇ ਉਸ ਦਾ ਲੋਕ-ਪ੍ਰਲੋਕ ਸੁਆਰ ਹੀ ਦਿੱਤਾ ਹੈ।

ਸੁਖਮਨੀ ਸਾਹਿਬ ਦੀ ਬਾਣੀ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਦੁਆਰਾ ਮੰਜੀ ਸਾਹਿਬ, ਰਾਮਸਰ ਸਾਹਿਬ ਦੇ ਨਾਲ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ, 'ਗਉੜੀ ਰਾਗ' ਵਿਚ ਉਚਾਰਨ ਕੀਤੀ। ਇਹ ਬਾਣੀ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਗ 262 ਤੋਂ ਅੰਗ 296 ਤੱਕ ਦਰਜ ਹੈ।

ਇਸ ਦੀਆਂ ਹਰੇਕ ਅਸਟਪਦੀ ਦੀਆਂ ਅੱਠ ਪਉੜੀਆਂ ਹਨ। ਇਕ-ਇਕ ਪਉੜੀ ਵਿਚ 10 ਪੰਗਤੀਆਂ ਹਨ। ਕੇਵਲ ਪਹਿਲੀ ਪਉੜੀ ਵਿਚ 'ਰਹਾਉ' ਦੀਆਂ ਦੋ ਪੰਕਤੀਆਂ ਵੱਧ ਹਨ -

*"ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥*
*ਭਗਤ ਜਨਾ ਕੈ ਮਨਿ ਬਿਸ੍ਰਾਮ॥ ਰਹਾਉ॥*

ਇਹ ਪੰਗਤੀਆਂ ਸਾਰੀ ਬਾਣੀ ਦਾ ਮੂਲ ਰੂਪ ਹਨ, ਬਾਕੀ ਸਾਰੀ ਬਾਣੀ ਟੀਕਾ ਰੂਪ ਹੈ। ਕਲਜੁਗ ਦੇ ਘੋਰ ਸਮੇਂ ਵਿਚ, ਪਤਾ ਨਹੀਂ ਆਪਣੀ ਕਿੰਨੀ ਕੁ ਕਮਾਈ ਦੇ ਕੇ ਗੁਰੂ ਅਰਜਨ ਦੇਵ ਜੀ ਨੇ ਇਹ ਹੀਰੇ ਲਾਲਾਂ ਵਰਗਾ ਖ਼ਜ਼ਾਨਾ ਸਾਡੀ ਝੋਲੀ ਪਾਇਆ ਹੈ। ਅਨੰਤ ਵਡਿਆਈਆਂ ਹਨ ਸੁਖਮਨੀ ਸਾਹਿਬ ਦੀਆਂ। ਪਿਉ ਦੀਆਂ ਦਾਤਾਂ ਤੇ ਦਾਤਾਂ ਦੀਆਂ ਵਡਿਆਈਆਂ ਨੂੰ ਗਿਣਤੀ ਵਿਚ ਲਿਆਉਣਾ ਮੁਮਕਿਨ ਨਹੀਂ। ਸਿਰਫ਼ ਜਿੰਨੀ ਕੁ ਚੁੱਭੀ ਲਾਈ ਜਾਵੇ, ਉਤਨੀ ਕੁ ਗਿਣਤੀ ਆ ਜਾਵੇਗੀ, ਉਸ ਅੱਗੇ 'ਸਮਾਪਤੀ' ਨਹੀਂ ਆ

ਸਕਦੀ। ਸੁਖਮਨੀ ਸਾਹਿਬ ਦੀ ਬਾਣੀ ਦਾ ਮਹਾਤਮ ਕਿਸੇ ਨਾ ਕਿਸੇ ਤਰੀਕੇ ਆਪ ਸਭ ਤੱਕ ਪਹੁੰਚ ਸਕੇ, ਇਸੇ ਮਕਸਦ ਦੀ ਖ਼ਾਤਰ, ਗੁਰੂ ਸਾਹਿਬ ਦੀ ਪ੍ਰੇਰਨਾ, ਗੁਰੂ ਸਾਹਿਬ ਦੀ ਕਿਰਪਾ ਦਾ ਸਦਕਾ ਭਾਈ ਗੁਰਇਕਬਾਲ ਸਿੰਘ ਜੀ ਨੇ ਇਹ ਅਨੰਤ ਵਡਿਆਈਆਂ ਵਿਚੋਂ 9 ਵਿਸ਼ੇਸ਼ਤਾਈਆਂ ਸੁਖਮਨੀ ਸਾਹਿਬ ਦੀਆਂ ਵੇਰਵੇ ਸਹਿਤ ਕਿਤਾਬ ਲਿਖਣ ਦਾ ਉਪਰਾਲਾ ਕੀਤਾ ਹੈ। ਭਾਈ ਸਾਹਿਬ ਦੀ ਇਕੋ ਰੀਝ ਹੈ ਕਿ ਗੁਰੂ ਕਿਰਪਾ ਕਰੇ, ਹਰ ਬੱਚੇ, ਜੁਆਨ, ਬਜ਼ੁਰਗ ਦੀ ਇਸ ਬਾਣੀ ਨਾਲ ਪ੍ਰੀਤ ਪੈ ਜਾਵੇ, ਸਾਡਾ ਸਾਰਿਆਂ ਦਾ ਸੁਖਮਨੀ ਸਾਹਿਬ ਦੀ ਬਾਣੀ ਮਨ ਕਰਕੇ ਪੜ੍ਹਨ ਦਾ ਨਿੱਤ ਦਾ ਨੇਮ ਬਣ ਜਾਵੇ।

ਵਲੋਂ:

ਭੈਣ ਹਰਵੀਨ ਕੌਰ,
321, ਗਰੀਨ ਐਵੀਨਿਊ,
ਅੰਮ੍ਰਿਤਸਰ।

# ਪਹਿਲੀ ਵਿਸ਼ੇਸ਼ਤਾਈ

**"ਸ੍ਰੀ ਸੁਖਮਨੀ ਸਾਹਿਬ ਜੀ ਦਾ ਇਕ ਪਾਠ ਸ਼ਰਧਾ ਨਾਲ ਕਰਨ ਨਾਲ ੨੪੦੦੦ ਸੁਆਸ ਸਫਲੇ ਹੁੰਦੇ ਹਨ।"**

ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਬੇਰੀ ਹੇਠ ਬੈਠ ਕੇ ਨਿਤਨੇਮ ਵਿਚ ਜੁੜੇ ਹੋਏ ਸਨ। ਜਦੋਂ ਨਿਤਨੇਮ ਤੋਂ ਵਿਹਲੇ ਹੋਏ ਤਾਂ ਕੁਝ ਸਿੱਖਾਂ ਨੇ ਬੇਨਤੀ ਕੀਤੀ ਸਤਿਗੁਰੂ ਜੀ ਦੇ ਚਰਨਾਂ ਵਿਚ ਕਿ ਸੱਚੇ ਪਾਤਸ਼ਾਹ ਜੀ, ਬਾਣੀ ਰਾਹੀਂ ਉਪਦੇਸ਼ ਮਿਲਦਾ ਹੈ ਕਿ ਸੁਆਸ-ਸੁਆਸ ਨਾਮ ਜਪੋ, ਬੰਦਗੀ ਕਰੋ, ਕੋਈ ਵੀ ਸੁਆਸ ਬਿਰਥਾ ਨਾ ਜਾਵੇ, ਗੁਰੂ ਨੂੰ ਉਹ ਭਾਉਂਦਾ ਹੈ ਜੋ ਸੁਆਸ-ਸੁਆਸ ਨਾਮ ਜਪੇ।

ਗੁਰੂ ਰਾਮਦਾਸ ਜੀ ਦੀਆਂ ਪੰਗਤੀਆਂ ਵੀ ਹਨ -

*"ਜੋ ਸਾਸਿ ਗਿਰਾਸ ਧਿਆਏ ਮੇਰਾ ਹਰਿ ਹਰਿ*
*ਸੋ ਗੁਰਸਿਖੁ ਗੁਰੂ ਮਨਿ ਭਾਵੈ॥"*

(ਅੰਗ ੩੦੫)

ਸਿੱਖਾਂ ਨੇ ਬੇਨਤੀ ਕੀਤੀ, ਸਤਿਗੁਰੂ ਇਹ ਸਾਸ-ਗਿਰਾਸ ਦੀ ਅਵਸਥਾ ਇਕ ਦਮ ਨਹੀਂ ਮਿਲਦੀ, ਸਮਾਂ ਪਾ ਕੇ ਮਿਲਦੀ ਹੈ। ਪੌੜੀਆਂ ਹਨ -

*ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥*

(ਅੰਗ ੭)

ਇਥੇ ਧਿਆਨ ਯੋਗ ਗੱਲ ਹੈ, ਧਿਆਨ ਦੇਣਾ—

ਇਹ ਨਹੀਂ ਕਿ ਉੱਦਮ ਹੀ ਨਹੀਂ ਕਰਨਾ। ਸਾਨੂੰ ਸਾਰਿਆਂ ਨੂੰ ਉੱਦਮ ਨਹੀਂ ਛੱਡਣਾ ਚਾਹੀਦਾ, ਇਨ੍ਹਾਂ ਪੌੜੀਆਂ 'ਤੇ ਚੜ੍ਹਨ ਦਾ ਯਤਨ ਕਰਦੇ

ਰਹਿਣਾ ਚਾਹੀਦਾ ਹੈ, ਦਿਲ ਢਾਹ ਕੇ ਨਹੀਂ ਬੈਠ ਜਾਣਾ ਕਿ ਮੈਂ ਤਾਂ ਇਥੇ ਪਹੁੰਚ ਹੀ ਨਹੀਂ ਸਕਦਾ।

ਦੁਆਪਰ ਯੁੱਗ ਦੇ ਅਵਤਾਰ ਸ੍ਰੀ ਕ੍ਰਿਸ਼ਨ ਜੀ ਨੇ ਇਕ ਕੀੜੇ ਦੀ ਮਿਸਾਲ ਦਿੱਤੀ ਸੀ। ਆਪਣੇ ਘਰਾਂ ਵਿਚ ਕਈ ਵਾਰੀ ਵੇਖੋ, ਇਕ ਕੀੜਾ ਕੰਧ 'ਤੇ ਕਿੰਨੀ ਵਾਰ ਚੜ੍ਹਨ ਦਾ ਯਤਨ ਕਰਦਾ ਹੈ, ਡਿੱਗਦਾ ਹੈ, ਫਿਰ ਚੜ੍ਹਨ ਦਾ ਯਤਨ ਕਰਦਾ ਹੈ। ਕਈ ਵਾਰੀ ਜਿੱਥੇ ਹੱਥ ਧੋਂਦੇ ਹੋ ਵਾਸ਼-ਬੇਸਨ, ਜਾਂ ਕੁਝ ਹੋਰ ਐਸੀਆਂ ਥਾਵਾਂ 'ਤੇ ਜਿਥੇ ਤਿਲਕਣ ਹੋਵੇ, ਉਥੇ ਕੀੜਾ ਚੜ੍ਹਦਾ ਹੈ, ਡਿੱਗਦਾ ਹੈ, ਫੇਰ ਚੜ੍ਹਦਾ ਹੈ, ਫੇਰ ਡਿੱਗਦਾ ਹੈ। ਕ੍ਰਿਸ਼ਨ ਜੀ ਨੇ ਕੀੜੇ ਵੱਲ ਵੇਖ ਕੇ ਆਖਿਆ ਸੀ, ਦੇਖੋ ! ਦਸ ਵਾਰੀ ਡਿੱਗਾ, ਪੰਦਰਾਂ ਵਾਰੀ ਡਿੱਗਾ, ਵੀਹ ਵਾਰੀ ਡਿੱਗਾ, ਪਰ ਇਕੀਵੀਂ ਵਾਰੀ ਚੜ੍ਹਨ ਵਿਚ ਸਫਲ ਹੋ ਗਿਆ। ਕੀੜੇ ਤੋਂ ਹੀ ਸਬਕ ਲੈ ਲਵੋ, ਯਤਨ ਜਾਰੀ ਰੱਖਣਾ, ਇਕ ਦਿਨ ਜ਼ਰੂਰ ਸਫਲਤਾ ਮਿਲ ਜਾਵੇਗੀ। ਇਕ ਦਮ ਨਹੀਂ ਅਵਸਥਾ ਬਣਦੀ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਜੋ ਕਿ ਰੱਸ ਨਾਲ ਭਰੇ ਜੀਵਨ ਦਾ ਅਨੰਦ ਹਰ ਸਮੇਂ ਮਾਣਦੇ ਸਨ, ਬੜੀ ਹਲੀਮੀ ਵਾਲੀ ਬੰਦਗੀ ਕਰਨ ਵਾਲੀ ਰੂਹ ਸਨ। ਉਹਨਾਂ ਨੂੰ ਵੀ ਕੁਝ ਪ੍ਰੇਮੀਆਂ ਨੇ ਅਧਿਆਤਮਕ ਪ੍ਰਸ਼ਨ ਕੀਤਾ ਸੀ ਕਿ ਭਾਈ ਸਾਹਿਬ! 'ਵਾਹਿਗੁਰੂ' 'ਵਾਹਿਗੁਰੂ' ਜਾਪ ਕਰੀਦਾ ਹੈ 'ਰੱਸ' ਨਹੀਂ ਆਉਂਦਾ। ਉਤਰ ਵਿਚ ਭਾਈ ਸਾਹਿਬ ਜੀ ਨੇ ਬੇਨਤੀ ਕੀਤੀ, ਪਿਆਰਿਓ! ਇਹ ਸਹਿਜ ਦਾ ਮਾਰਗ ਹੈ। ਇਹ ਅਵਸਥਾ ਇਕ ਦਮ ਨਹੀਂ ਮਿਲਦੀ। ਗੁਰੂ ਅਮਰਦਾਸ ਜੀ ਵੀ ਤਾਂ ਮੋਹਰ ਇਹੀ ਲਾਉਂਦੇ ਹਨ। ਜੀਵਨ 'ਚ ਅਨੰਦ ਆ ਗਿਆ, ਸੱਚੇ ਗੁਰੂ ਦਾ ਮਿਲਾਪ ਹੋਇਆ ਹੈ ਪਰ ਇਹ ਮਿਲਾਪ ਹੋਇਆ ਹੈ ਸਹਿਜਤਾ ਨਾਲ :

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*
*ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥* (ਅੰਗ ੯੧੭)

ਭਾਈ ਵੀਰ ਸਿੰਘ ਜੀ ਨੇ ਬਚਨ ਕੀਤਾ, ਕਿ ਇਹ ਸਹਿਜ ਦਾ ਮਾਰਗ ਹੈ। ਮਿਸਾਲ ਦੇ ਕੇ ਸਮਝਾਇਆ ਕਿ ਜਿਵੇਂ ਜੰਗ ਦੇ ਮੈਦਾਨ ਵਿਚ ਫੌਜੀ ਦੁਸ਼ਮਣ ਨਾਲ ਲੜ ਕੇ ਜਿੱਤ ਪ੍ਰਾਪਤ ਕਰਦਾ ਹੈ ਉਦੋਂ ਫਿਰ ਫੌਜੀ ਨੂੰ 'ਅਨੰਦ' ਭਾਵ 'ਰਸ' ਭਾਵ ਪ੍ਰਾਪਤੀ (ਅਵਸਥਾ) ਪ੍ਰਾਪਤ ਹੁੰਦੀ ਹੈ। ਜੀਵਨ



ਸਤਿਗੁਰੂ ਜੀ ਦੀ ਕ੍ਰਿਪਾ ਨਾਲ ਅੰਮ੍ਰਿਤ ਸੰਚਾਰ ਦੌਰਾਨ ਭਾਈ ਸਾਹਿਬ ਭਾਈ ਗੁਰਇਕਬਾਲ ਸਿੰਘ ਜੀ ਅੰਮ੍ਰਿਤ ਅਭਿਲਾਖੀਆਂ ਨੂੰ ਅੰਮ੍ਰਿਤ ਛਕਾਉਂਦੇ ਹੋਏ।



ਸਤਿਗੁਰੂ ਜੀ ਦੀ ਕ੍ਰਿਪਾ ਨਾਲ ਅੰਮ੍ਰਿਤ ਛੱਕ ਕੇ ਗੁਰੂ ਵਾਲੇ ਬਣੇ ਪ੍ਰੇਮੀਆਂ ਨੂੰ ਭਾਈ ਸਾਹਿਬ ਭਾਈ ਗੁਰਇਕਬਾਲ ਸਿੰਘ ਜੀ ਰਹਿਤ ਮਰਿਆਦਾ ਸਮਝਾਉਂਦੇ ਹੋਏ।

## ਗੁਰਮਤਿ ਸਤਿਸੰਗ ਸਭਾ ਧੰਨ ਧੰਨ ਮਾਤਾ ਕੌਲਾਂ ਜੀ ਰਜਿ:
## ਵੱਲੋਂ ਛੱਪ ਚੁੱਕੀਆਂ ਪੁਸਤਕਾਂ




ਧੰਨ ਧੰਨ ਬਾਬਾ ਕੁੰਦਨ ਸਿੰਘ ਜੀ ਨਾਨਕਸਰ ਕਲੇਰਾਂਵਾਲੇ ਮਹਾਂਪੁਰਖਾਂ ਦੀ ਜੀਵਨੀ ਇਸ ਪੁਸਤਕ ਵਿਚ ਪੜ੍ਹੋ।




ਘਰ ਬੈਠੇ ਕੀਰਤਨ ਸਿੱਖਣ ਲਈ ਅਨਮੋਲ ਪੁਸਤਕ।




1. ਗੁਰੂ ਸਾਹਿਬ ਜੀ ਦੀ ਅਪਾਰ ਕ੍ਰਿਪਾ ਸਦਕਾ ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ ਵਿਖੇ ਚੱਲ ਰਿਹਾ ਮਾਤਾ ਕੌਲਾਂ ਜੀ ਭਲਾਈ ਕੇਂਦਰ ਟਰੱਸਟ (ਬੇਵਾ ਔਰਤਾਂ) ਇੱਥੇ ਹਰ ਮਹੀਨੇ ਗੁਰੂ ਸਾਹਿਬ ਜੀ ਦੀ ਕ੍ਰਿਪਾ ਨਾਲ ਲਗਭਗ 1200 ਬੇਵਾ ਔਰਤਾਂ ਫ੍ਰੀ ਰਾਸ਼ਨ ਪ੍ਰਾਪਤ ਕਰ ਰਹੀਆਂ ਹਨ।

2. ਸਤਿਗੁਰੂ ਜੀ ਦੀ ਮਿਹਰ ਬਖਸ਼ਿਸ ਸਦਕਾ ਗੁਰਮਤਿ ਸਤਿਸੰਗ ਸਭਾ ਵੱਲੋਂ ਸੇਵਾ ਦੇ ਖੇਤਰ ਵਿਚ ਇੱਕ ਹੋਰ ਮੀਲ ਪੱਥਰ ਮਾਤਾ ਕੌਲਾਂ ਜੀ ਬੰਦੀ ਛੋੜ ਚੈਰੀਟੇਬਲ ਹਸਪਤਾਲ ਦੇ ਰੂਪ ਵਿਚ ਇਕ ਹੋਰ ਨਵਾਂ ਉਪਰਾਲਾ ਜਿਸ ਦੀ ਸ਼ੁਭ ਆਰੰਭਤਾ 28 ਫਰਵਰੀ 2005 ਨੂੰ ਹੋਈ। ਜਿਸ ਵਿਚ ਰੋਜ਼ਾਨਾ 850 ਮਰੀਜ਼ ਲਾਭ ਉਠਾ ਰਹੇ ਹਨ।

# ਗੁਰਮਤਿ ਸਤਿਸੰਗ ਸਭਾ ਧੰਨ ਧੰਨ ਮਾਤਾ ਕੌਲਾਂ ਜੀ (ਰਜਿ:)

ਸਮੂਹ ਸਭਾ ਦੇ ਪ੍ਰੇਮੀ ਤੇ ਸਮੂਹ ਦੇਸ਼ ਵਿਦੇਸ਼ ਦੀਆਂ ਸੰਗਤਾ ਨੂੰ ਦੋ ਹੱਥ ਜੋੜ ਕੇ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਵੇਲੇ ਹੇਠ ਲਿਖੇ ਜੱਥੇ ਗੁਰਮਤਿ ਸਤਿਸੰਗ ਸਭਾ ਧੰਨ ਧੰਨ ਮਾਤਾ ਕੌਲਾਂ ਜੀ (ਰਜਿ:) ਤੇ ਮਾਤਾ ਕੌਲਾਂ ਜੀ ਭਲਾਈ ਕੇਂਦਰ ਟਰੱਸਟ ਦੀ ਪਿਆਰ ਭਰੀ ਕਮਾਂਡ ਹੇਠ ਨਿਸ਼ਕਾਮ ਸੇਵਾ ਦੇਸ਼ ਤੇ ਵਿਦੇਸ਼ ਵਿੱਚ ਨਿਭਾ ਰਹੇ ਹਨ।

1. ਕੂਕਰ ਗੁਰੂ ਦਰਬਾਰ ਭਾਈ ਗੁਰਇਕਬਾਲ ਸਿੰਘ ਜੀ
2. ਭਾਈ ਅਮਨਦੀਪ ਸਿੰਘ ਜੀ
3. ਭਾਈ ਹਰਵਿੰਦਰ ਪਾਲ ਸਿੰਘ ਜੀ (ਲਿਟਲ ਮਾਸਟਰ)
4. ਭਾਈ ਗੁਰਿੰਦਰ ਸਿੰਘ ਜੀ (ਜੌਨੀ ਵੀਰ ਜੀ)
5. ਭਾਈ ਹਰਦੇਵ ਸਿੰਘ ਜੀ ਦੀਵਾਨਾ
6. ਭਾਈ ਜਸਵਿੰਦਰ ਸਿੰਘ ਜੀ ਸਿਵਲ ਲਾਈਨ
7. ਭਾਈ ਗੁਰਦੀਪ ਸਿੰਘ ਜੀ ਬਸੰਤ ਐਵੀਨਿਊ
8. ਭਾਈ ਤੇਜਪਾਲ ਸਿੰਘ ਜੀ ਤਰਨ ਤਾਰਨ ਰੋਡ
9. ਭਾਈ ਜਤਿੰਦਰ ਸਿੰਘ ਜੀ (ਬਿੱਟੂ ਵੀਰ ਜੀ)
10. ਭਾਈ ਅਰਵਿੰਦਰ ਸਿੰਘ ਜੀ ਲੌਂਗ ਮਾਸਟਰ
11. ਭਾਈ ਮਨਜੀਤ ਸਿੰਘ ਜੀ ਮਜੀਠਾ ਰੋਡ ਵਾਲੇ
12. ਭਾਈ ਹਰਮਿੰਦਰ ਸਿੰਘ ਜੀ ਬਾਬਾ ਜੀ ਕਥਾ ਵਾਚਕ
13. ਭਾਈ ਅੰਤਰਪ੍ਰੀਤ ਸਿੰਘ ਜੀ
14. ਭਾਈ ਕੰਵਲਜੀਤ ਸਿੰਘ ਜੀ ਦਿੱਲੀ ਵਾਲੇ
15. ਭਾਈ ਹਰਭਜਨ ਸਿੰਘ ਜੀ ਲੁਧਿਆਣੇ ਵਾਲੇ
16. ਭਾਈ ਬਲਵਿੰਦਰ ਸਿੰਘ ਜੀ ਕਥਾ ਵਾਚਕ ਦੇਹਰਾਦੂਨ ਵਾਲੇ
17. ਭਾਈ ਗਗਨਜੋਤ ਸਿੰਘ ਜੀ ਜਲੰਧਰ ਵਾਲੇ
18. ਧੰਨ ਧੰਨ ਮਾਤਾ ਕੌਲਾਂ ਜੀ ਬੀਬੀਆਂ ਦੇ ਸਿਵਲ ਲਾਈਨ ਤੇ ਸ਼ਹਿਰ ਦੇ ਸਾਰੇ ਜੱਥੇ

**ਕਾਰ ਸੇਵਾ ਕਾਰ ਸੇਵਾ ਕਾਰ ਸੇਵਾ**

# ਗੁਰਦੁਆਰਾ ਸਾਹਿਬ ਦੀ ਕਾਰ ਸੇਵਾ ਆਗਮਨ ਅਸਥਾਨ ਧੰਨ ਧੰਨ ਬਾਬਾ ਦੀਪ ਸਿੰਘ ਜੀ ਪਹੂਵਿੰਡ ਸਾਹਿਬ

ਇਸ ਅਸਥਾਨ ਤੇ ਪੂਰਨ ਬ੍ਰਹਮ ਗਿਆਨੀ ਸੰਤ ਸਿਪਾਹੀ ਬਾਬਾ ਦੀਪ ਸਿੰਘ ਜੀ ਦਾ ਆਗਮਨ ਹੋਇਆ ਅਤੇ ਬਾਬਾ ਜੀ ਦਾ ਬਚਪਨ ਬਤੀਤ ਹੋਇਆ ਹੈ, ਇਥੋਂ ਹੀ ਬਾਬਾ ਜੀ ਅਨੰਦਪੁਰ ਸਾਹਿਬ ਅੰਮ੍ਰਿਤ ਦੀ ਦਾਤ ਲੈਣ ਲਈ ਗਏ। ਇਸ ਦੀ ਕਾਰ ਸੇਵਾ ਗੁਰੂ ਮਹਾਰਾਜ ਜੀ ਤੇ ਸ਼ਹੀਦ ਸਿੰਘ ਆਪਣੀ ਕ੍ਰਿਪਾ ਨਾਲ ਲੈ ਰਹੇ ਹਨ।

## ਇਸ ਅਸਥਾਨ ਤੇ ਉਸਾਰੀ ਅਧੀਨ ਕਾਰਜ

1. ਪ੍ਰਕਾਸ਼ ਅਸਥਾਨ ਹਾਲ ਪਹਿਲੇ ਤੋਂ ਤਿੰਨ ਗੁਣਾਂ ਵੱਡਾ ਕੀਤਾ ਜਾ ਰਿਹਾ ਹੈ।
2. ਮਾਤਾ ਜੀਉਣੀ ਜੀ ਲੰਗਰ ਹਾਲ
3. ਫੁੱਲਾਂ ਨਾਲ ਸੱਜੀ ਹੋਈ (200 ਗੱਡੀਆਂ ਲਈ) ਪਾਰਕਿੰਗ
4. ਨਵੇਂ ਸਮੇਂ ਦੀ ਕੰਪਿਊਟਰ ਤਕਨੀਕ ਨਾਲ ਬਾਬਾ ਦੀਪ ਸਿੰਘ ਜੀ ਦੇ ਪਿਤਾ ਜੀ ਦੇ ਨਾਮ ਨਾਲ ਭਾਈ ਭਗਤੂ ਜੀ ਅਜਾਇਬ ਘਰ
5. ਆਏ ਯਾਤਰੂਆਂ ਲਈ ਸਰਾਂ ਦਾ ਕਾਰਜ
6. ਬਾਬਾ ਦੀਪ ਸਿੰਘ ਜੀ ਪਬਲਿਕ ਸਕੂਲ ਇੰਗਲਿਸ਼ ਮੀਡੀਅਮ ਬੋਰਡਿੰਗ
7. ਸੁੰਦਰ ਪਾਰਕ

### ਸ੍ਰੀ ਅੰਮ੍ਰਿਤਸਰ ਵਿਖੇ ਗੁਰਦੁਆਰਾ ਸਾਹਿਬ ਜੀ ਦੀਆਂ ਹੋ ਚੁਕੀਆਂ ਕਾਰ ਸੇਵਾ

1. ਗੁਰਦੁਆਰਾ ਮਾਤਾ ਕੌਲਾਂ ਜੀ ਸ੍ਰੀ ਕੌਲਸਰ ਸਾਹਿਬ, ਨਜ਼ਦੀਕ ਗੁ: ਬਾਬਾ ਅਟੱਲ ਰਾਏ ਸਾਹਿਬ
2. ਗੁਰਦੁਆਰਾ ਸਤਿਸੰਗ ਸਭਾ ਧੰਨ ਧੰਨ ਬਾਬਾ ਦੀਪ ਸਿੰਘ ਜੀ ਸ਼ਹੀਦ, ਬਜ਼ਾਰ ਲੁਹਾਰਾਂ, ਚੌਂਕ ਲਛਮਣਸਰ
3. ਅਨੇਕਾਂ ਗੁਰਦੁਆਰਿਆਂ ਵਿੱਚ ਸੋਨੇ ਦੀਆਂ ਪਾਲਕੀਆਂ, ਸੋਨੇ ਦੇ ਦਰਵਾਜ਼ੇ, ਸੋਨੇ ਦੀਆਂ ਬਾਰੀਆਂ ਦੀ ਸੇਵਾ।



ਕੂਕਰ ਗੁਰੂ ਦਰਬਾਰ
ਭਾਈ ਗੁਰਇਕਬਾਲ ਸਿੰਘ

**ਗੁਰਮਤਿ ਸਤਿਸੰਗ ਸਭਾ ਧੰਨ ਧੰਨ ਮਾਤਾ ਕੌਲਾਂ ਜੀ ਰਜਿ:**

**ਮਾਤਾ ਕੌਲਾਂ ਜੀ ਭਲਾਈ ਕੇਂਦਰ ਟਰੱਸਟ**, ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ

ਫੋਨ : 91-183-3092255, 3094659

Fax : 91-183-2483920

Email : matakaulanji@rediffmail.com

ਵਿਚ ਵੀ ਕਾਮ, ਕ੍ਰੋਧ, ਲੋਭ, ਮੋਹ ਹੰਕਾਰ ਅਤੇ ਅਗੋਂ ਕਈ ਵੈਰੀਆਂ, ਈਰਖਾ, ਨਿੰਦਿਆ, ਚੁਗਲੀ, ਆਦਿਕ ਇਹਨਾਂ ਨਾਲ ਜਦ ਤਕ ਜੰਗ ਹੈ ਤਦ ਤਕ ਰੱਸ ਕਿੱਥੇ। ਵਾਹਿਗੁਰੂ ਵਾਹਿਗੁਰੂ ਰੂਪੀ ਗੋਲੇ ਰਸਨਾ ਅਤੇ ਮਨ ਰੂਪੀ ਤੋਪ ਵਿਚੋਂ ਚਲਾ ਕੇ ਦੁਸ਼ਮਨਾਂ ਨੂੰ ਸ਼ਾਂਤ ਕਰਨ ਤੋਂ ਬਾਅਦ ਹੀ ਸਵਾਸ-ਸਵਾਸ ਜਪਣ ਅਤੇ ਰੱਸ ਦੀ ਪ੍ਰਾਪਤੀ ਹੁੰਦੀ ਹੈ।

ਇਕ ਵਾਰੀ ਕੋਈ 26-27 ਸਾਲ ਦਾ ਨੌਜਵਾਨ ਬਾਬਾ ਨੰਦ ਸਿੰਘ ਜੀ ਕੋਲ ਆਇਆ ਤੇ ਕਹਿਣ ਲੱਗਾ ਕਿ ਮੈਂ ਸੁਣਿਆ ਹੈ, ਤੁਸੀਂ ਗੁਰੂ ਨਾਨਕ ਦੇ ਦਰਸ਼ਨ ਕੀਤੇ ਹਨ। ਬਾਬਾ ਜੀ ਨੇ ਨਾ ਨਾਂਹ ਕੀਤੀ ਤੇ ਨਾ ਹਾਂ। ਸੋਚਿਆ ਜੇ ਕਹਿੰਦੇ ਹਾਂ ਕਿ ਕੀਤੇ ਹਨ ਤਾਂ ਹਉਮੈ ਹੈ, ਜੇ ਕਹਿੰਦੇ ਹਾਂ ਨਹੀਂ ਕੀਤੇ ਤਾਂ ਝੂਠ ਹੈ। ਕਹਿਣ ਲੱਗੇ ਤੂੰ ਕਿਉਂ ਪੁੱਛ ਰਿਹਾ ਹੈਂ? ਕਹਿਣ ਲੱਗਾ, ਇਸ ਲਈ ਪੁੱਛ ਰਿਹਾ ਹਾਂ ਕਿ ਤੁਸੀਂ ਕੀਤੇ ਹਨ ਤੇ ਮੈਨੂੰ ਵੀ ਕਰਵਾ ਦਿਓ। ਬਾਬਾ ਜੀ ਕਹਿਣ ਲੱਗੇ ਕਿੰਨਾ ਪੜ੍ਹਿਆ ਹੈਂ? ਕਹਿੰਦਾ ਐਮ.ਏ. ਪੜ੍ਹਿਆ ਹਾਂ। ਬਾਬਾ ਜੀ ਕਹਿੰਦੇ ਅਸੀਂ ਤੇ ਸਿਰਫ਼ ਪੰਜ ਅੱਖਰ ਪੜ੍ਹੇ ਹਾਂ।

(ਸੰਤ ਵਧਾਵਾ ਸਿੰਘ ਜੀ ਹੋਏ ਹਨ, ਬਾਬਾ ਨੰਦ ਸਿੰਘ ਜੀ ਦੇ ਵਿਦਿਆ ਗੁਰੂ। ਉਨ੍ਹਾਂ ਨਾ ਫੱਟੀ ਲਈ ਸੀ ਤੇ ਨਾ ਹੀ ਸਲੇਟ। ਮਿੱਟੀ 'ਤੇ ਹੀ ਵਾਹਿਆ ਸੀ 'ੳ ਅ ੲ' ਸ ਹ' ਤੇ ਅੱਗੋਂ ਕਹਿ ਦਿੱਤਾ 'ਕੱਟਿਆ ਜਮ ਕਾ ਫਾਹਾ।' ਤੇ ਕਿਹਾ ਤੇਰੇ ਲਈ ਇੰਨੇ ਹੀ ਕਾਫ਼ੀ ਹਨ। ਇਥੇ ਇਹ ਨਾ ਸਮਝ ਲੈਣਾ ਕਿ ਮਹਾਂਪੁਰਸ਼ ਅਨਪੜ੍ਹ ਸਨ, ਦੁਨਿਆਵੀ ਪੜ੍ਹਾਈ ਇਥੋਂ ਤਕ ਸੀ। ਬਾਣੀ ਦੀ ਮਰਯਾਦਾ ਵਿਚ, ਗੁਰੂ ਗ੍ਰੰਥ ਸਾਹਿਬ ਜੀ ਦੀ ਮਰਯਾਦਾ ਵਿਚ ਜੋ ਬਰੀਕੀਆਂ ਮਹਾਂਪੁਰਸ਼ਾਂ ਨੇ ਕੱਢੀਆਂ ਉਹ ਆਮ ਆਦਮੀ ਦੀ ਸੋਚ ਤੋਂ ਵੀ ਪਰੇ ਹਨ। ਜਿਥੇ ਦੁਨਿਆਵੀ ਪੜ੍ਹਾਈ ਖ਼ਤਮ ਹੁੰਦੀ ਹੈ, ਉਥੋਂ ਗੁਰੂ ਨਾਨਕ ਦੇ ਘਰ ਦੀ ਕੱਚੀ ਦੀ ਪੜ੍ਹਾਈ ਸ਼ੁਰੂ ਹੁੰਦੀ ਹੈ। ਇਕ ਵਿਦਵਾਨ ਤੇ ਮਹਾਂਪੁਰਸ਼ ਵਿਚ ਬੜਾ ਫ਼ਰਕ ਹੈ।) ਬਾਬਾ ਜੀ ਕਹਿੰਦੇ ਤੂੰ ਐਮ.ਏ. ਪੜ੍ਹਿਆ ਹੈਂ, ਅਸੀਂ ਤਾਂ ਕੱਚੀ ਵੀ ਨਹੀਂ ਪੜ੍ਹੇ। ਤੂੰ ਇੰਝ ਕਰ, ਸਾਨੂੰ ਬੈਠੇ-ਬੈਠੇ ਐਮ.ਏ. ਕਰਵਾ ਦੇ, ਅਸੀਂ ਤੈਨੂੰ ਗੁਰੂ ਨਾਨਕ ਦੇ ਦਰਸ਼ਨ ਕਰਵਾ ਦੇਂਦੇ ਹਾਂ। ਉਹ ਨੌਜਵਾਨ ਕਹਿਣ ਲੱਗਾ, ਐਮ.ਏ. ਬੈਠੇ ਬੈਠੇ ਕਿਵੇਂ ਹੋ ਸਕਦੀ ਹੈ, ਇਸ ਦੇ ਲਈ ਮਿਹਨਤ ਕਰਨੀ ਪੈਂਦੀ ਹੈ, ਬਾਕੀ ਕਲਾਸਾਂ ਪਾਸ ਕਰਨੀਆਂ ਪੈਂਦੀਆਂ ਹਨ

ਫਿਰ ਐਮ.ਏ. ਹੁੰਦੀ ਹੈ। ਬਾਬਾ ਜੀ ਕਹਿਣ ਲੱਗੇ, ਗੁਰੂ ਨਾਨਕ ਦੇ ਦਰਸ਼ਨ ਵੀ ਇਕਦਮ ਨਹੀਂ ਹੁੰਦੇ। ਉਸ ਦੇ ਲਈ ਵੀ ਘਾਲਣਾ ਕਰਨੀ ਪੈਂਦੀ ਹੈ, ਉੱਦਮ ਕਰਨੇ ਪੈਂਦੇ ਹਨ।

ਦਾਸ ਦਾ ਇਹ ਕੁਝ ਉਦਾਹਰਣਾਂ ਦੇਣ ਤੋਂ ਭਾਵ ਹੈ ਕਿ ਪੌੜੀਆਂ ਚੜ੍ਹੇ ਬਗੈਰ ਮੰਜ਼ਿਲ ਨਹੀਂ ਮਿਲਦੀ। ਸੁਆਸ-ਗਿਰਾਸ ਦੀ ਅਵਸਥਾ ਬਣੇ, ਇਹ ਪੌੜੀ ਬੜੀ ਉੱਚੀ ਹੈ, ਪਰ ਅਸੀਂ ਉਸ ਕੀੜੇ ਤੋਂ ਸੇਧ ਲੈਣੀ ਹੈ, ਉੱਦਮ ਨਹੀਂ ਛੱਡਣਾ। ਸਿੱਖ ਕਹਿਣ ਲੱਗੇ ਕਿ ਸਵਾਸ-ਸਵਾਸ ਨਾਮ ਚਲੇ, ਇਹ ਪੌੜੀ ਬੜੀ ਉੱਚੀ ਹੈ, ਇਸ ਅਵਸਥਾ 'ਤੇ ਪਹੁੰਚਣ ਤੋਂ ਪਹਿਲਾਂ ਹੀ ਜੇ ਮੌਤ ਆ ਗਈ ਤਾਂ ਸਾਡਾ ਕੀ ਬਣੇਗਾ ? ਗੁਰੂ ਰਾਮਦਾਸ ਜੀ ਕਹਿੰਦੇ ਹਨ :

*ਜੋ ਸਾਸ ਗਿਰਾਸ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖ ਗੁਰੂ ਮਨ ਭਾਵੈ॥*

(ਅੰਗ ੩੦੫)

ਕੋਈ ਸੌਖਾ ਰਾਹ ਬਖ਼ਸ਼ ਦਿਉ ਮਹਾਰਾਜ ਜੀ।

ਦੂਜੀ ਬੇਨਤੀ :- ਸਿੱਖ ਕਹਿਣ ਲੱਗੇ, ਅਸੀਂ ਅਲਪੱਗ ਜੀਵ ਹਾਂ, ਸਾਡੀ ਸੋਚ "ਪੋਚ" ਹੈ, ਗ੍ਰਿਹਸਥੀ ਦੀ ਕਾਰ ਵਿਹਾਰ ਵੀ ਕਰਨੀ ਹੈ, ਬੱਚਿਆਂ ਦੀ ਦੇਖਭਾਲ ਵੀ ਕਰਨੀ ਹੈ, ਆਏ-ਗਏ ਅਤਿਥੀ ਦੀ ਸੇਵਾ ਵੀ ਕਰਨੀ ਹੈ। ਆਪ ਹੀ ਕੋਈ ਸੌਖਾ ਰਾਹ ਬਖ਼ਸ਼ੋ। ਸਤਿਗੁਰੂ ਜੀ !

ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਵੀ ਕਹਿਣ ਲੱਗੇ, ਸਤਿਗੁਰੂ, ਅਨੇਕਾਂ ਮੱਤਾਂ ਵਿਚ ਜੀਵਾਂ ਦੇ ਕਲਿਆਣ ਲਈ ਕੁਝ ਰਚਿਆ ਗਿਆ ਹੈ। ਜਿਵੇਂ ਸਨਾਤਨ ਮੱਤ ਵਾਲੇ ਗੀਤਾ ਦਾ ਪਾਠ ਕਰਨ ਵਿਚ ਹੀ ਜੀਵ ਦੀ ਕਲਿਆਣ ਮੰਨਦੇ ਹਨ। ਆਪ ਜੀ ਵੀ ਕੋਈ ਅਜਿਹੀ ਬਾਣੀ ਰਚੋ ਜਿਸ ਦੇ ਪਾਠ ਕੀਤਿਆਂ ਜੀਵਾਂ ਦੀ ਕਲਿਆਣ ਹੋ ਜਾਵੇ ਤੇ 24000 ਸੁਆਸ ਸਫਲੇ ਹੋ ਜਾਣ। ਆਪ ਜੀ ਦੇ ਸਿੱਖ ਕਿਧਰੇ ਭਟਕ ਨਾ ਜਾਣ।

ਸਿੱਖਾਂ ਦੀ ਇਸ ਅਰਦਾਸ ਬਾਰੇ ਸੂਰਜ ਪ੍ਰਕਾਸ਼ ਗ੍ਰੰਥ ਵਿਚ ਵੀ ਜ਼ਿਕਰ ਹੈ -

*'ਤਾ ਤੇ ਰਚੋ ਏਕ ਆਧ ਬਾਨੀ। ਨਿਤ ਜਿਸ ਪੜ੍ਹਤ ਹੋਹਿ ਅਘ ਹਾਨੀ।*
*ਰਿਦੈ ਬਸਾਵੈ ਕਮਾਵੈ ਜੋਈ। ਬਹੁਰਿ ਨ ਜਨਮ ਮਰਨ ਤਿਸ ਹੋਈ।'*

'ਅਘ' ਕਹਿੰਦੇ ਹਨ ਪਾਪਾਂ ਨੂੰ, ਕਮਜ਼ੋਰੀਆਂ ਨੂੰ, ਮਾੜੇ ਵਿਚਾਰਾਂ ਨੂੰ।

'ਹਾਨੀ' ਤੋਂ ਭਾਵ ਹੈ ਖ਼ਤਮ ਹੋਣਾ। ਇਹ ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ ਸਿੱਖਾਂ ਨੇ ਬੇਨਤੀ ਕੀਤੀ, ਸਤਿਗੁਰੂ ਜੀ, ਇਹੋ ਜਿਹੀ ਬਾਣੀ ਰਚੋ ਜਿਹੜੀ ਸਿੱਖ ਰੋਜ਼ ਪੜ੍ਹਨ ਤੇ ਉਨ੍ਹਾਂ ਦੇ ਪਾਪ ਧੋਤੇ ਜਾਣ। ਪੜ੍ਹਨ ਤੋਂ ਬਾਅਦ, ਇਸ ਨੂੰ ਜੇ ਕੋਈ ਹਿਰਦੇ ਵਿਚ ਵਸਾ ਲਵੇ ਤੇ ਕਮਾ ਲਵੇ, ਉਸ ਦਾ ਜਨਮ-ਮਰਨ ਮਿਟ ਜਾਵੇ।

ਸਿੱਖਾਂ ਦੀ ਇਹ ਪਿਆਰ ਤੇ ਨਿਮਰਤਾ ਭਰੀ ਬੇਨਤੀ ਸੁਣ ਕੇ, ਸਤਿਗੁਰੂ ਦੇ ਕੋਮਲ ਹਿਰਦੇ ਵਿਚ ਸਾਰੀ ਸ੍ਰਿਸ਼ਟੀ ਦੇ ਸੁਆਸ ਸਫਲੇ ਕਰਨ ਲਈ ਉਮਾਹ ਪੁੰਘਰਿਆ ਕਿ ਕਿਉਂ ਨਾ ਐਸੀ ਬਾਣੀ ਰਚੀਏ, ਜਿਸ ਨੂੰ ਪੜ੍ਹਨ ਨਾਲ ਮਨੁੱਖ ਦੇ ਇਕ ਦਿਨ ਵਿਚ ਲੈਣ ਵਾਲੇ 24000 ਸੁਆਸ ਸਫਲੇ ਹੋ ਜਾਣ। ਸਿੱਖਾਂ ਦੀ ਬੇਨਤੀ 'ਤੇ ਗ਼ੌਰ ਕਰਦੇ ਹੋਏ, ਰਾਮਸਰ ਸਾਹਿਬ ਦੇ ਪਵਿੱਤਰ, ਸੁਹਾਵਣੇ, ਰਮਣੀਕ ਮਾਹੌਲ ਵਾਲੇ ਵਾਤਾਵਰਣ ਵਿਚ ਬੈਠ ਕੇ ਜੀਵਾਂ ਦੇ ਕਲਿਆਣ ਵਾਸਤੇ ਸੁਖਮਨੀ ਸਾਹਿਬ ਦੀ ਬਾਣੀ ਉਚਾਰਨ ਕੀਤੀ। ਸਤਿਗੁਰੂ ਨੇ ਆਪਣੀ ਰੂਹਾਨੀ ਬਖ਼ਸ਼ਿਸ਼ ਵਰਤਾ ਕੇ ਇਹ ਅਨਮੋਲ ਖ਼ਜ਼ਾਨਾ ਸੰਸਾਰ ਦੀ ਝੋਲੀ ਵਿਚ ਪਾਇਆ।

ਸ਼ਹੀਦ ਭਾਈ ਮਨੀ ਸਿੰਘ ਜੀ ਵਾਲੀ ਟਕਸਾਲ ਦੇ ਮੁਖੀ ਦੀ ਸੇਵਾ ਨਿਬਾਹੁਣ ਵਾਲੇ ਸੰਤ ਕਿਰਪਾਲ ਸਿੰਘ ਜੀ, ਜਿਨ੍ਹਾਂ ਨੇ ਸ੍ਰੀ ਸੁਖਮਨੀ ਸਾਹਿਬ ਦਾ ਟੀਕਾ ਕੀਤਾ ਹੈ, ਉਹ ਆਪਣੀ ਲਿਖਤ ਵਿਚ ਲਿਖਦੇ ਹਨ ਕਿ ਇਕ ਸਾਧਾਰਣ ਵਿਅਕਤੀ ਰੋਜ਼ਾਨਾ 24000 ਸੁਆਸ ਲੈਂਦਾ ਹੈ। ਜੋਗੀਆਂ ਦੇ ਮੱਤ ਵਿਚ ਇਕ ਗ੍ਰੰਥ ਹੈ 'ਜੋਗ ਕਲਪਤਰ'। ਇਸ ਗ੍ਰੰਥ ਅਨੁਸਾਰ ਸੱਚੇ ਜੋਗੀ-ਸੰਤ ਲੋਕ ਰੋਜ਼ਾਨਾ 21624 ਸੁਆਸ ਰੋਜ਼ ਦੇ ਲੈਂਦੇ ਹਨ। ਬਾਕੀ ਦੇ ਸੁਆਸ ਉਨ੍ਹਾਂ ਦੇ ਜਮ੍ਹਾਂ ਰਹਿੰਦੇ ਹਨ। ਜਿਵੇਂ ਗੌਰਮਿੰਟ ਦੀ ਨੌਕਰੀ ਕਰਨ ਵਾਲੇ ਦੀ ਜਿਤਨੀ ਕੁ ਤਨਖ਼ਾਹ ਹੁੰਦੀ ਹੈ, ਮਹੀਨੇ ਪਿੱਛੋਂ ਤਨਖ਼ਾਹ ਦੇਣ ਲੱਗਿਆਂ ਕੁਝ ਕੁ ਰੁਪਏ 'ਪ੍ਰੋਵੀਡੈਂਟ ਫ਼ੰਡ' ਦੇ ਕੱਟ ਲਏ ਜਾਂਦੇ ਹਨ। ਜਿਸ ਵੇਲੇ ਨੌਕਰੀ ਦੀ ਮਿਆਦ ਪੂਰੀ ਹੋ ਜਾਂਦੀ ਹੈ, ਫਿਰ ਉਨ੍ਹਾਂ ਦੇ ਰੁਪਈਆਂ ਦੇ ਨਾਲ ਕੁਝ ਹੋਰ ਰੁਪਏ ਰਲਾ ਕੇ ਵਾਪਸ ਕੀਤੇ ਜਾਂਦੇ ਹਨ। ਇਸੇ ਤਰ੍ਹਾਂ ਜਿਹੜੇ ਸੱਚੇ ਜੋਗੀ ਰੱਬ ਦੀ ਨੌਕਰੀ ਕਰਦੇ ਹਨ, ਰਾਤ-ਦਿਨ ਵਾਹਿਗੁਰੂ ਦੇ ਸਿਮਰਨ ਵਿਚ ਹੀ ਗੁਜ਼ਾਰਦੇ ਹਨ, ਉਨ੍ਹਾਂ ਦੇ 21624 ਸੁਆਸ ਨਿਕਲਦੇ ਹਨ, ਬਾਕੀ ਦੇ ਸੁਆਸ ਉਨ੍ਹਾਂ ਦੇ

ਜਮਾਂ ਹੋ ਜਾਂਦੇ ਹਨ। ਇਸੇ ਕਾਰਨ ਜੋਗੀਆਂ ਦੀ ਉਮਰ ਵੱਡੀ ਹੁੰਦੀ ਹੈ।

ਗੁਰੂ ਅਰਜਨ ਦੇਵ ਜੀ ਨੇ ਇਹ ਬਾਣੀ ਸਰਬ-ਸਾਂਝੇ ਚਾਰੇ ਵਰਨਾਂ ਵਾਸਤੇ ਰਚੀ ਹੈ। ਇਕ ਸੁਖਮਨੀ ਸਾਹਿਬ ਦੇ ਪਾਠ ਦੇ ਪੂਰੇ ਅੱਖਰ ਕੁੱਲ 21624 ਹਨ ਤੇ 2373 ਅੱਖਰ ਪੈਰਾਂ ਵਿਚ ਹਨ। ਜਿਵੇਂ - 'ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥' 'ਪ੍ਰਭ' ਅੱਖਰ ਦੇ ਪੱਪੇ ਦੇ ਪੈਰ ਵਿਚ 'ਰਾਰਾ' ਅੱਖਰ ਹੈ। ਇਸ ਤਰ੍ਹਾਂ ਅੱਖਰਾਂ ਦਾ ਜੋੜ 21624+2373=23997 ਬਣਦਾ ਹੈ। ਤੇਰ੍ਹਵੀਂ ਅਸਟਪਦੀ ਦੀ ਦੂਜੀ ਪਉੜੀ ਵਿਚ ਤਿੰਨ ਅੱਖਰ ਵਧਾਏ ਹਨ, ਸਾਰੀ ਪਉੜੀ ਵਿਚ 'ਸੰਤ' ਸ਼ਬਦ ਆਇਆ ਹੈ, ਪਰ ਤਿੰਨ ਪੰਕਤੀਆਂ ਹਨ ਜਿਨ੍ਹਾਂ ਵਿਚ 'ਸੰਤਨ' ਹੈ।

1. "ਸੰਤਨ ਕੈ ਦੂਖਨਿ ਕਾਗ ਜਿਉ ਲਵੈ॥"
2. "ਸੰਤਨ ਕੈ ਦੂਖਨਿ ਸਰਪ ਜੋਨਿ ਪਾਇ॥"
3. "ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ॥"

ਇਨ੍ਹਾਂ ਤਿੰਨਾਂ ਪੰਕਤੀਆਂ ਵਿਚ ਸੰਤ ਦੀ ਬਜਾਏ ਸੰਤਨ ਲਿੱਖ ਕੇ ਤਿੰਨ 'ਨੰਨੇ' ਵਧਾ ਕੇ 23997+3=24000 ਅੱਖਰ ਪੂਰੇ ਕੀਤੇ ਹਨ।

ਇਸ ਦਾ ਭਾਵ ਇਹ ਹੈ ਕਿ ਚਾਹੇ ਜੋਗੀ ਇਸ ਬਾਣੀ ਨੂੰ ਪੜ੍ਹਨ ਜਾਂ ਆਮ ਗ੍ਰਿਹਸਥੀ, ਸਾਰਿਆਂ ਦੇ ਹੀ ਸਾਰੇ ਸੁਆਸ ਸਫਲੇ ਹੁੰਦੇ ਹਨ। ਕਲਜੁਗੀ ਜੀਵਾਂ ਲਈ ਵੀ ਕਿਰਪਾ ਕੀਤੀ, ਜੋਗੀਆਂ ਲਈ ਵੀ।

ਜੇ ਕੋਈ ਸਾਸ ਗਿਰਾਸ ਦੀ ਅਵਸਥਾ 'ਤੇ ਨਹੀਂ ਵੀ ਪਹੁੰਚਿਆ, ਇਕ ਪਾਠ ਵੀ ਸੁਖਮਨੀ ਸਾਹਿਬ ਦਾ ਸ਼ਰਧਾ ਭਾਵਨਾ ਨਾਲ ਕਰ ਲਵੇ, ਉਸ ਦੇ 24000 ਸੁਆਸ ਸਫਲੇ ਹੋ ਜਾਣਗੇ।

ਸੂਰਜ ਪ੍ਰਕਾਸ਼ ਵਿਚ ਇਸ ਬਾਰੇ ਪੰਗਤੀਆਂ ਦਰਜ ਹਨ :-

*ਪ੍ਰਾਤ ਸਮੇਂ ਇਕ ਮਨ ਕਰਿ ਪਾਠ।*
*ਮਿਟਹਿ ਪਾਪ ਕਿਰਤ ਜਾਮ ਜੁ ਆਠ।*
*ਜਨਮ ਮਰਨ ਤਿਨ ਕੋ ਕਟਿ ਜਾਇ।*
*ਪਠਿ ਪ੍ਰਭੁ ਚਰਨਨਿ ਰਹੇ ਸਮਾਇ।*

ਭਾਵ ਇਕ ਪਾਠ ਵੀ ਅੰਮ੍ਰਿਤ ਵੇਲੇ ਮਨ ਕਰਕੇ ਕਰ ਲਵੋ, ਅਠੇ

ਪਹਿਰਾਂ ਦੇ ਪਾਪ ਧੋਤੇ ਜਾਂਦੇ ਹਨ।

ਇਹ ਹੈ ਸੁਖਮਨੀ ਸਾਹਿਬ ਦੀ ਬਾਣੀ ਦੀ ਪਹਿਲੀ ਮਹਾਨਤਾ, ਵਿਸ਼ੇਸ਼ਤਾਈ ਕਿ ਸੁਖਮਨੀ ਸਾਹਿਬ ਦੀ ਬਾਣੀ ਦਾ ਇਕ ਪਾਠ ਸ਼ਰਧਾ ਨਾਲ ਕਰਨ ਨਾਲ 24000 ਸੁਆਸ ਸਫਲ ਹੁੰਦੇ ਹਨ।

ਦਾਸ ਇਥੇ ਇਕ ਗੱਲ ਖੋਲ੍ਹ ਦੇਵੇ। ਕਈ ਜਿਨ੍ਹਾਂ ਦੀ ਉੱਚੀ ਅਵਸਥਾ ਬਣ ਜਾਵੇ, ਉਹ ਕਹਿ ਦੇਂਦੇ ਹਨ, ਅਸੀਂ ਹੁਣ ਸੁਆਸ-ਸੁਆਸ ਨਾਮ ਜਪਦੇ ਹਾਂ, ਹੁਣ ਸਾਨੂੰ ਸੁਖਮਨੀ ਸਾਹਿਬ ਦੀ ਬਾਣੀ ਪੜ੍ਹਨ ਦੀ ਲੋੜ ਨਹੀਂ। ਇਹ ਤਾਂ ਮਹਾਂਪੁਰਸ਼ ਜਾਨਣ ਕਿ ਇਸ ਵਿਚ ਕਿਤਨੀ ਗਹਿਰਾਈ ਹੈ। ਬੜੇ ਬੜੇ ਮਹਾਂਪੁਰਸ਼ ਜਿਨ੍ਹਾਂ ਦੀ ਸੁਆਸ-ਸੁਆਸ ਨਾਮ ਜਪਣ ਦੀ ਅਵਸਥਾ ਹੈ, ਉਨ੍ਹਾਂ ਨੇ ਵੀ ਸੁਖਮਨੀ ਸਾਹਿਬ ਦਾ ਲੜ ਨਹੀਂ ਛੱਡਿਆ। ਦਾਸ ਕੁਝ ਮਹਾਪੁਰਸ਼ਾਂ ਦਾ ਜ਼ਿਕਰ ਕਰ ਰਿਹਾ ਹੈ -

ਸੰਤ ਸੰਗਤ ਸਿੰਘ ਜੀ ਕਮਾਲਪੁਰ ਵਾਲੇ, ਰੋਜ਼ ਦੇ ਪੰਜ ਪਾਠ ਸੁਖਮਨੀ ਸਾਹਿਬ ਜੀ ਦੇ ਮੁੱਖ ਤੋਂ ਕਰਦੇ ਸਨ ਜਾਂ ਸ੍ਰਵਣ ਕਰਦੇ ਸਨ। ਸੰਗਤਾਂ ਕੋਲੋਂ ਵੀ ਲੱਖਾਂ ਪਾਠ ਸੁਖਮਨੀ ਸਾਹਿਬ ਦੇ ਕਰਵਾਏ। ਉਹ ਜਾਣਦੇ ਸਨ ਕਿ ਇਸ ਵਿਚ ਖ਼ਜ਼ਾਨਾ ਹੈ। ਸੰਤ ਉੱਤਮ ਸਿੰਘ ਜੀ ਜਿਨ੍ਹਾਂ ਨੇ ਬਾਲ ਅਵਸਥਾ ਤੋਂ ਸੁਖਮਨੀ ਸਾਹਿਬ ਦਾ ਪਾਠ ਕੰਠ ਕੀਤਾ ਤੇ ਸਾਰੀ ਉਮਰ ਅਖ਼ੀਰਲੇ ਸੁਆਸਾਂ ਤੱਕ ਰੋਜ਼ ਨਿਯਮ ਨਾਲ ਸੁਖਮਨੀ ਸਾਹਿਬ ਦੇ ਕਈ-ਕਈ ਪਾਠ ਬੜੇ ਪ੍ਰੇਮ ਤੇ ਵਿਸ਼ਵਾਸ ਨਾਲ ਕਰਦੇ ਤੇ ਸੁਣਦੇ ਰਹਿੰਦੇ ਸਨ।

ਸੰਤ ਨਿਹਚਲ ਸਿੰਘ ਜੀ ਜਮਨਾ ਨਗਰ ਵਾਲੇ ਰੋਜ਼ ਦੋ ਪਾਠ ਸੁਣਦੇ ਸਨ।

ਸੰਤ ਜਵਾਹਰ ਸਿੰਘ ਜੀ ਮਿੱਠੇ-ਟਿਵਾਣੇ ਵਾਲੇ ਰੋਜ਼ ਦੋ ਪਾਠ ਕਰਦੇ ਸਨ।

ਨੂਰਪੁਰ ਨਿਵਾਸੀ ਸੰਤ ਗੁਲਾਬ ਸਿੰਘ ਜੀ ਰੋਜ਼ ਦੋ ਪਾਠ ਸੁਣਦੇ ਸਨ।

ਸ਼ਾਹ ਜੀਵਨੇ ਵਾਲੇ ਸੰਤ ਹਰਦਰਸ਼ਨ ਸਿੰਘ ਜੀ ਨੇ ਰੋਜ਼ ਨੇਮ ਨਾਲ ਸੁਖਮਨੀ ਸਾਹਿਬ ਦੇ ਪਾਠ ਕਰਨੇ ਵੀ ਤੇ ਸੁਣਨੇ ਵੀ।

ਬਾਬਾ ਨੰਦ ਸਿੰਘ ਜੀ ਰੋਜ਼ ਦੇ ਪੰਜ ਪਾਠ ਸੇਵਕ ਕੋਲੋਂ ਸੁਣਦੇ ਸਨ। ਇਹ ਨਹੀਂ ਕਿ ਇਨ੍ਹਾਂ ਮਹਾਂਪੁਰਸ਼ਾਂ ਦੇ ਹੋਰ ਨਿਤਨੇਮ ਨਹੀਂ ਸਨ ਜਾਂ ਸੁਆਸ-

ਸੁਆਸ ਨਾਮ ਨਹੀਂ ਸੀ ਜਪਦੇ, ਪਰ ਸਭ ਕੁਝ ਹੋਣ ਦੇ ਬਾਵਜੂਦ ਵੀ ਸੁਖਮਨੀ ਸਾਹਿਬ ਦਾ ਲੜ ਨਹੀਂ ਛੌਡਿਆ।

ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਸਵਾਸ ਸਵਾਸ ਦੀ ਬੜੀ ਅਵਸਥਾ ਦੇ ਮਾਲਕ ਸਨ, ਪਰ ਰੋਜ਼ ਪੰਜ ਗ੍ਰੰਥੀ ਦਾ ਨਿਤਨੇਮ ਕਰਦੇ ਸਨ। ਸੁਖਮਨੀ ਸਾਹਿਬ ਦਾ ਨੇਮ ਉਨ੍ਹਾਂ ਵੀ ਨਹੀਂ ਛਡਿਆ। ਕਈ ਵਾਰੀ ਸਫ਼ਰ ਵਿਚ ਹੀ ਹੋਣਾ, ਸੇਵਕਾਂ ਨੇ ਸੌਂ ਜਾਣਾ, ਪਰ ਆਪ ਸੁਖਮਨੀ ਸਾਹਿਬ ਦਾ ਨੇਮ ਭੁਗਤਾ ਕੇ ਆਰਾਮ 'ਚ ਹੁੰਦੇ ਸਨ।

ਸੰਤ ਹੀਰਾ ਸਿੰਘ ਸ਼ਾਹਪੁਰ ਵਾਲਿਆਂ ਸਾਰੀ ਜ਼ਿੰਦਗੀ ਸੁਖਮਨੀ ਸਾਹਿਬ ਦਾ ਨੇਮ ਨਹੀਂ ਛੌਡਿਆ। ਹੋਰ ਵੀ ਅਣਗਿਣਤ ਹੋਣਗੇ ਸੰਤ-ਮਹਾਂਪੁਰਸ਼ ਜਿਨ੍ਹਾਂ ਨੇ ਸਿਮਰਨ-ਬੰਦਗੀ ਹੋਣ ਦੇ ਬਾਵਜੂਦ ਵੀ ਸੁਖਮਨੀ ਸਾਹਿਬ ਦਾ ਲੜ ਨਹੀਂ ਛੌਡਿਆ।

ਅਸੀਂ ਬੜੀ ਪਿਆਰੀ ਇਹ ਸਿੱਖਿਆ ਜ਼ਰੂਰ ਲੈਣੀ ਹੈ ਕਿ ਸਵਾਸ ਸਵਾਸ ਅਵਸਥਾ ਨਹੀਂ ਬਣੀ, ਸੁਖਮਨੀ ਸਾਹਿਬ ਜੀ ਦਾ ਸ਼ਰਧਾ ਨਾਲ ਪਾਠ ਕਰੋ, ਅੱਠ ਪਹਿਰਾਂ ਦੇ 24000 ਸਵਾਸ ਸਫਲੇ ਹੋ ਜਾਣਗੇ। ਸਵਾਸ-ਸਵਾਸ ਅਵਸਥਾ ਬਣ ਵੀ ਗਈ ਤਾਂ ਵੀ ਸੁਖਮਨੀ ਸਾਹਿਬ ਦਾ ਲੜ ਨਹੀਂ ਛਡਣਾ।

ਇਹ ਪਹਿਲੀ ਵਿਸ਼ੇਸ਼ਤਾਈ ਹੈ ਕਿ ਇਕ ਪਾਠ ਸ੍ਰੀ ਸੁਖਮਨੀ ਸਾਹਿਬ ਦਾ ਕਰਨ ਨਾਲ ਸਾਡੇ ਦਿਨ ਰਾਤ ਦੇ 24000 ਸਵਾਸ ਸਫਲੇ ਹੋ ਜਾਂਦੇ ਹਨ।

1. ਇਹ ਪਹਿਲੀ ਵਿਸ਼ੇਸ਼ਤਾਈ ਪੜ੍ਹਨ ਤੋਂ ਬਾਅਦ ਕਿਸੇ ਵੀਰ, ਭੈਣ, ਬਜ਼ੁਰਗ ਦਾ ਇਕ ਪਾਠ ਵੀ ਸ੍ਰੀ ਸੁਖਮਨੀ ਸਾਹਿਬ ਜੀ ਦਾ ਨੇਮ ਬਣ ਜਾਵੇ ਤਾਂ ਗੁਰੂ ਦੀ ਕ੍ਰਿਪਾ ਨਾਲ ਇਹ ਉਪਰਾਲਾ ਅਸੀਂ ਸਫਲ ਸਮਝਾਂਗੇ।

—ਵੱਲੋਂ : ਦਾਸ ਲੇਖਕ



# ਦੂਜੀ ਵਿਸ਼ੇਸ਼ਤਾਈ

"ਕਲਜੁਗ ਤੋਂ ਰਾਖੀ ਲਈ ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਬਹੁਤ ਮਜ਼ਬੂਤ ਕਿੱਲਾ ਹੈ।"

ਇਹ ਜੋ ਸਮਾਂ ਚਲ ਰਿਹਾ ਹੈ, ਘੋਰ ਕਲਜੁਗ ਦਾ ਚਲ ਰਿਹਾ ਹੈ। ਕਲਜੁਗ ਦੇ ਲੱਛਣ ਵੱਧ ਰਹੇ ਹਨ।

ਜਿਵੇਂ ਇਕ ਮਿਸਾਲ ਹੈ, ਕੋਈ ਰਾਜਾ ਹੋਵੇ ਕਿਸੇ ਦੇਸ਼ ਦਾ, ਉਸ ਕੋਲੋਂ ਸਾਰੇ ਡਰਦੇ ਹਨ, ਕਿਉਂਕਿ ਰਾਜਾ ਜੋ ਚਾਹੇ ਕਰ ਸਕਦਾ ਹੈ, ਜਿਹੜਾ ਮਰਜ਼ੀ ਚਾਹੇ ਕਾਨੂੰਨ ਬਣਾ ਸਕਦਾ ਹੈ, ਜਿਸ ਨੂੰ ਚਾਹੇ ਫਾਂਸੀ ਲਗਵਾ ਸਕਦਾ ਹੈ। ਪੂਰੀ ਤਾਕਤ ਦਾ ਮਾਲਕ ਹੁੰਦਾ ਹੈ।

ਇਹ ਜਿਹੜਾ ਯੁੱਗ ਜਾ ਰਿਹਾ ਹੈ, ਇਸ 'ਤੇ ਕਲਜੁਗ ਦਾ ਰਾਜ ਹੈ। ਪਹਿਲੇ ਸਤਿਜੁਗ, ਫਿਰ ਤ੍ਰੇਤਾ, ਫਿਰ ਦੁਆਪਰ ਤੇ ਹੁਣ ਕਲਜੁਗ ਦਾ ਰਾਜ ਹੈ। ਕਿਉਂਕਿ ਉਹ ਰਾਜਾ ਹੈ। ਪੰਜ ਇਸ ਦੇ ਜਰਨੈਲ ਹਨ-ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। 'ਆਲਸ, ਨੀਂਦਰ, ਦਵੈਸ਼, ਈਰਖਾ, ਚੁਗਲੀ, ਆਲਸ, ਦਲਿਦਰੀ, ਬੁਰਾ ਸੋਚਣਾ ਹੋਰ ਵੀ ਬਹੁਤ ਇਸ ਦੀਆਂ ਫ਼ੌਜਾਂ ਹਨ।

ਜੇ ਸੁਖਮਨੀ ਸਾਹਿਬ ਦੀ ਵਾੜ ਲਗੀ ਹੋਵੇ ਤਾਂ ਇਸ ਦੇ ਅੱਗੇ ਕਲਜੁਗ, ਉਸ ਦੀਆਂ ਫ਼ੌਜਾਂ, ਉਸ ਦੇ ਜਰਨੈਲਾਂ ਦਾ ਵੀ ਕੋਈ ਜ਼ੋਰ ਨਹੀਂ ਚਲਦਾ।

ਕਦੀ ਨੋਟ ਕਰੋ ਕਿ ਕੋਈ ਚੰਗਾ ਕਰਮ ਉੱਤੇ ਆਵੇ, ਅੰਮ੍ਰਿਤ ਵੇਲਾ ਬਣ ਜਾਂਦਾ ਹੈ, ਪਰ ਕੁਝ ਸਮੇਂ ਬਾਅਦ ਹੀ ਕਦੀ ਉਠਿਆ ਜਾਵੇਗਾ, ਤੇ ਕਦੀ ਨਾਗਾ ਪੈ ਜਾਵੇਗਾ ਜਾਂ ਕਿਸੇ ਮਨਮੁਖ ਦਾ ਸੰਗ ਘੇਰ ਕੇ ਲੈ ਜਾਵੇਗਾ। ਜਦੋਂ ਅੰਮ੍ਰਿਤ ਵੇਲੇ ਉੱਠਣ ਦਾ ਸਮਾਂ ਹੋਵੇਗਾ, ਮਨ ਕਹੇਗਾ ਸੌਂ ਜਾ। ਕਿਥੇ

ਤਾਂ ਅੰਮ੍ਰਿਤ ਵੇਲੇ ਅੰਮ੍ਰਿਤ ਵਰਗਾ ਰਸ ਲੈਂਦੇ ਹੋਵੋਗੇ ਤੇ ਕਿਧਰੇ ਕਲਜੁਗ ਇੰਨਾ ਹੈਵੀ ਹੋ ਜਾਂਦਾ ਹੈ ਕਿ ਕਹਿੰਦਾ ਹੈ ਸੌਂ ਜਾ। ਕਈ ਵਾਰੀ ਸਾਡੇ ਨਾਲ ਐਸਾ ਬੀਤਦਾ ਹੈ ਜਦੋਂ ਸਮਾਂ ਤਾਂ ਅੰਮ੍ਰਿਤ ਪੀਣ ਦਾ ਹੁੰਦਾ ਹੈ, ਪਰ ਨੀਂਦਰ ਆਪਣਾ ਜ਼ੋਰ ਪਾ ਦੇਂਦੀ ਹੈ।

ਕੋਈ ਗੁਰਮੁਖ ਪਿਆਰਾ ਦਾਸ ਨੂੰ ਮਿਲਿਆ ਤੇ ਕਹਿਣ ਲੱਗਾ, ਬੜੀ ਕੋਸ਼ਿਸ਼ ਕਰਦਾ ਹਾਂ, ਅੰਮ੍ਰਿਤ ਵੇਲਾ ਬਣ ਜਾਵੇ, ਪਰ ਨਹੀਂ ਬਣਦਾ। ਅਲਾਰਮ ਵੀ ਲਗਾਉਂਦਾ ਹਾਂ, ਇਕ ਨਹੀਂ ਦੋ-ਦੋ, ਤਿੰਨ-ਤਿੰਨ ਘੜੀਆਂ 'ਤੇ ਵੀ ਅਲਾਰਮ ਵਜਦਾ ਹੈ, ਪਰ ਨੀਂਦਰ ਇਤਨਾ ਜ਼ੋਰ ਪਾਉਂਦੀ ਹੈ, ਵਸ ਨਹੀਂ ਚਲਦਾ, ਅਲਾਰਮ ਬੰਦ ਕਰ ਕੇ ਸੌਂ ਜਾਂਦਾ ਹਾਂ। ਭਾਵ ਕਲਜੁਗ ਜ਼ੋਰ ਪਾਉਂਦਾ ਹੈ, ਨਹੀਂ ਉਠਣ ਦੇਂਦਾ।

ਇਕ ਵਾਰੀ ਕਲਜੁਗ, ਗੁਰੂ ਨਾਨਕ ਸਾਹਿਬ ਦੇ ਸਾਹਮਣੇ ਆ ਕੇ ਖੜਾ ਹੋ ਗਿਆ ਤੇ ਕਹਿਣ ਲੱਗਾ, ਕਿ ਮੇਰੇ ਕੋਲੋਂ ਹੀਰੇ, ਮੋਤੀ, ਜਵਾਹਰਾਤ ਲੈ ਲਵੋ। ਇਹ ਅੰਮ੍ਰਿਤ ਵੇਲੇ ਗੁਰਬਾਣੀ ਨਾ ਪੜ੍ਹੋ ਤੇ ਨਾ ਪੜ੍ਹਾਉ। ਕੋਲ ਖੜਾ ਸੀ ਭਾਈ ਮਰਦਾਨਾ, ਕਲਜੁਗ ਨੂੰ ਪੁੱਛਣ ਲੱਗਾ, ਮੈਨੂੰ ਇਕ ਗੱਲ ਦੱਸ, ਇਹ ਤੂੰ ਜਿਹੜੀ ਆਪਣੇ ਉਪਰ ਚਾਦਰ ਲਈ ਹੈ, ਉਹ ਤਾਂ ਸਾਰੀ ਛੇਕੋ ਛੇਕ ਹੈ, ਤੇਰੇ ਕੋਲ ਤਾਂ ਆਪਣੇ ਉੱਤੇ ਲੈਣ ਲਈ ਕੋਈ ਚੰਗਾ ਕਪੜਾ ਵੀ ਨਹੀਂ ਤੇ ਤੂੰ ਸਾਨੂੰ ਹੀਰੇ-ਮੋਤੀ ਦੇਣ ਦੀਆਂ ਗੱਲਾਂ ਪਿਆ ਕਰਦਾ ਹੈਂ। ਕਲਜੁਗ ਕਹਿਣ ਲੱਗਾ- ਇਹ ਵੀ ਤੇਰੇ ਨਾਨਕ ਦਾ ਯੱਬ ਹੈ। ਭਾਈ ਮਰਦਾਨਾ ਕਹਿੰਦਾ ਹੈ ਕਿ ਮੇਰਾ ਗੁਰੂ ਨਾਨਕ ਤਾਂ ਅੰਮ੍ਰਿਤ ਵੰਡਦਾ ਹੈ, ਯੱਬ ਨਹੀਂ। ਕਲਜੁਗ ਕਹਿਣ ਲੱਗਾ ਜਦੋਂ ਸਿੱਖ ਅੰਮ੍ਰਿਤ ਵੇਲੇ ਉਠਣ ਲੱਗਦੇ ਹਨ ਮੈਂ ਉਨ੍ਹਾਂ ਉੱਤੇ ਇਹ ਆਪਣੀ ਆਲਸ ਰੂਪੀ ਚਾਦਰ ਪਾ ਦੇਂਦਾ ਹਾਂ। ਜਿਹੜੇ ਤਾਂ ਹੁੰਦੇ ਹਨ ਕੱਚੇ, ਉਹ ਤਾਂ ਇਸ ਚਾਦਰ ਦੀ ਲਪੇਟ ਵਿਚ ਸੁੱਤੇ ਰਹਿ ਜਾਂਦੇ ਹਨ ਤੇ ਜਿਹੜੇ ਹੁੰਦੇ ਹਨ ਪੱਕੇ, ਲੱਤਾਂ ਮਾਰ ਕੇ ਆਲਸ ਦੀ ਚਾਦਰ ਨੂੰ ਪਰ੍ਹਾਂ ਸੁੱਟਦੇ ਹਨ ਤੇ ਇਸ਼ਨਾਨ ਕਰ ਕੇ ਜੁੜ ਜਾਂਦੇ ਹਨ। ਉਨ੍ਹਾਂ ਨੇ ਲੱਤਾਂ ਮਾਰ-ਮਾਰ ਕੇ ਮੇਰੀ ਚਾਦਰ ਛੇਕੋ-ਛੇਕ ਕਰ ਦਿੱਤੀ ਹੈ।

ਭਾਵ ਕਿ ਰੋਕਦਾ ਹੈ ਕਲਜੁਗ।

ਗੁਰੂ ਨਾਨਕ ਦੇਵ ਜੀ ਨੇ ਕਲਜੁਗ ਪ੍ਰਤੀ ਇਹ ਸ਼ਬਦ ਉਚਾਰਿਆ :

ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧ ॥

*ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥*
*ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੧ ॥*
*ਹਰਿ ਬਿਨੁ ਜੀਉ ਜਲਿ ਬਲਿ ਜਾਉ ॥*
*ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥ ੧ ॥ਰਹਾਉ॥*
*ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥*
*ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੨ ॥*
*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥*
*ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੩ ॥*
*ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥*
*ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੪ ॥ ੧ ॥* (ਅੰਗ ੧੪)

ਬਾਬਾ ਨੰਦ ਸਿੰਘ ਜੀ ਦੇ ਇਤਿਹਾਸ ਵਿਚੋਂ ਵੀ ਇਕ ਬੜੀ ਅਨੋਖੀ ਸਾਖੀ ਮਿਲਦੀ ਹੈ। ਬਾਬਾ ਜੀ ਨੇ ਸਵਾ ਬਾਰਾਂ ਵਜੇ ਉਠਣਾ, ਜਪ-ਤਪ ਕਰਨਾ, ਆਪ ਵੀ ਜੁੜਨਾ ਤੇ ਦੁਨੀਆਂ ਨੂੰ ਵੀ ਗੁਰੂ ਨਾਨਕ ਨਾਲ ਜੋੜਨਾ। ਕਲਜੁਗ ਕੋਲੋਂ ਬਰਦਾਸ਼ਤ ਨਾ ਹੋਇਆ। ਬਾਬਾ ਜੀ ਇਕ ਵਾਰੀ ਨਾਨਕਸਰ ਕਲੇਰਾਂ ਵਿਖੇ (ਜਿਥੇ ਅੱਜ ਕੱਲ ਸਰੋਵਰ ਹੈ, ਉਸ ਵਕਤ ਜੰਗਲ ਬੀਆਬਾਨ ਸੀ, ਵੱਡੇ-ਵੱਡੇ ਦਰੱਖਤ, ਸੁੰਨਸਾਨ ਜਗ੍ਹਾ ਸੀ। ਇਹ ਤਾਂ ਬਾਅਦ ਵਿਚ ਬਾਬਾ ਈਸ਼ਰ ਸਿੰਘ ਜੀ ਨੇ ਜੰਗਲ ਨੂੰ ਮੰਗਲਮਈ ਕੀਤਾ, ਸਰੋਵਰ ਤਿਆਰ ਕਰਵਾਇਆ, ਸੁੰਦਰ ਅਸਥਾਨ ਬਣਵਾਏ) ਉਥੇ ਤਪ ਕਰ ਰਹੇ ਸਨ ਤੇ ਸੇਵਕ ਕੋਲੋਂ ਸੁਖਮਨੀ ਸਾਹਿਬ ਦੇ ਪਾਠ ਸ੍ਰਵਣ ਕਰ ਰਹੇ ਸਨ। (ਬਾਬਾ ਜੀ ਇਕ ਚੌਂਕੜੀ 'ਤੇ ਪੰਜ ਪਾਠ ਰੋਜ਼ਾਨਾ ਸੁਣਦੇ ਸਨ।)

ਕੀ ਕੌਤਕ ਵਾਪਰਿਆ। ਇਕ ਬੜੀ ਭਿਆਨਕ ਸ਼ਕਲ ਦਾ ਜੀਵ ਬਾਬਾ

ਜੀ ਦੇ ਸਾਹਮਣੇ ਆਣ ਖੜਾ ਹੋਇਆ। ਮਹਾਂਪੁਰਸ਼ਾਂ ਨੇ ਨੇਤ੍ਰ ਖੋਲ੍ਹੇ ਤੇ ਪੁੱਛਿਆ ਭਈ ਤੂੰ ਕੌਣ ਹੈਂ? ਉਹ ਭਿਆਨਕ ਸੂਰਤ ਦਾ ਜੀਵ ਆਖਣ ਲੱਗਾ ਮੈਂ ਕਲਜੁਗ ਹਾਂ, ਜਿਸ ਦਾ ਸਾਰੀ ਸ੍ਰਿਸ਼ਟੀ 'ਤੇ ਰਾਜ ਚਲਦਾ ਹੈ। ਬਾਬਾ ਜੀ ਕਹਿੰਦੇ ਫਿਰ ਅਸੀਂ ਕੀ ਕਰੀਏ, ਅਸੀਂ ਤਾਂ ਤੈਨੂੰ ਨਹੀਂ ਬੁਲਾਇਆ, ਇਥੇ ਸਾਡੇ ਕੋਲ ਕੀ ਲੈਣ ਆਇਆ ਹੈਂ? ਕਲਯੁਗ ਕਹਿੰਦਾ ਹੈ ਮੈਂ ਤੁਹਾਡੇ ਤੋਂ ਬਹੁਤ ਦੁਖੀ ਹਾਂ। ਬਾਬਾ ਜੀ ਕਹਿੰਦੇ ਹਨ, ਅਸੀਂ ਤੈਨੂੰ ਕਿਹੜਾ ਦੁੱਖ ਦਿੱਤਾ ਹੈ, ਅਸੀਂ ਤਾਂ ਇਥੇ ਗੁਰੂ ਨਾਨਕ ਨੂੰ ਯਾਦ ਕਰ ਰਹੇ ਹਾਂ, ਭਜਨ ਬੰਦਗੀ ਕਰ ਰਹੇ ਹਾਂ। ਕਲਜੁਗ ਕਹਿੰਦਾ ਹੈ, ਮੈਂ ਉਨ੍ਹਾਂ ਸਾਰਿਆਂ ਤੋਂ ਹੀ ਦੁਖੀ ਹਾਂ ਜੋ ਨਾਮ ਜਪਦੇ ਤੇ ਜਪਾਂਦੇ ਹਨ। ਮੇਰਾ ਰਾਜ ਹੈ ਤੇ ਮੇਰੇ ਰਾਜ ਵਿਚ ਤਾਂ ਕਾਮ ਵਾਸ਼ਨਾਵਾਂ ਦੀਆਂ ਲਹਿਰਾਂ ਚਲਣੀਆਂ ਚਾਹੀਦੀਆਂ ਹਨ, ਮਾਸ, ਸ਼ਰਾਬ ਦੇ ਦੌਰ ਚਲਣੇ ਚਾਹੀਦੇ ਹਨ ਤੇ ਤੁਸੀਂ ਨਾਮ ਦਾ ਅਵਾਜ਼ਾ ਦੇ ਰਹੇ ਹੋ, ਇਹੀ ਮੇਰੇ ਲਈ ਸਭ ਤੋਂ ਵੱਡਾ ਦੁੱਖ ਹੈ। ਬਾਬਾ ਜੀ ਨੇ ਪੰਗਤੀ ਪੜ੍ਹੀ -

*"ਕਬੀਰ ਸੰਤੁ ਨ ਛਾਡੈ ਸੰਤਈ*
*ਜਉ ਕੋਟਿਕ ਮਿਲਹਿ ਅਸੰਤ॥"*

(ਅੰਗ ੧੩੭੩)

ਬਾਬਾ ਜੀ ਕਹਿੰਦੇ ਹਨ, ਤੇਰੇ ਵਰਗੇ ਹਜ਼ਾਰਾਂ ਕਲਜੁਗ ਵੀ ਆ ਜਾਣ, ਅਸੀਂ ਇਹ ਰਸਤਾ ਨਹੀਂ ਛੱਡਣਾ। ਜਦੋਂ ਇਹ ਜੁਆਬ ਸੁਣਿਆ ਤਾਂ ਕਲਜੁਗ ਦੀਆਂ ਅੱਖਾਂ ਲਾਲ, ਗ਼ੁੱਸੇ 'ਚ ਅੱਗ ਬਬੂਲਾ, ਹੱਥ ਨਪੀੜਦਾ, ਮੁੱਠੀਆਂ ਨਪੀੜਦਾ ਹੋਇਆ ਕਹਿਣ ਲੱਗਾ - ਵਿਗਾੜ ਤਾਂ ਮੈਂ ਤੁਹਾਡਾ ਬਹੁਤ ਕੁਝ ਸਕਦਾ ਹਾਂ, ਪਰ ਇਹ ਜਿਹੜਾ ਇਥੇ ਸੁਖਮਨੀ ਸਾਹਿਬ ਦੀ ਬਾਣੀ ਚਲ ਰਹੀ ਹੈ, ਇਸ 'ਤੇ ਮੇਰਾ ਕੋਈ ਜ਼ੋਰ ਨਹੀਂ ਚਲਦਾ। ਬਾਬਾ ਜੀ ਮੁਸਕਰਾ ਪਏ ਤੇ ਕਹਿਣ ਲੱਗੇ, ਆਪਣੀ ਕਮਜ਼ੋਰੀ ਤੂੰ ਆਪ ਹੀ ਦੱਸ ਦਿੱਤੀ ਹੈ। ਆਪਣੀ ਬੀਮਾਰੀ ਦਾ ਇਲਾਜ ਆਪੇ ਹੀ ਦੱਸ ਦਿੱਤਾ ਹੈ। ਤੂੰ ਜੇ ਸੁਖਮਨੀ ਸਾਹਿਬ ਤੋਂ ਡਰਦਾ ਹੈਂ, ਅਸ਼ੀਂ ਅੱਗੇ ਪੰਜ ਪਾਠ ਸੁਣਦੇ ਸੀ, ਹੁਣ ਤੋਂ 24 ਘੰਟੇ ਸੁਖਮਨੀ ਸਾਹਿਬ ਦਾ ਪਾਠ ਚਲੇਗਾ, ਕਦੀ ਭੋਗ ਨਹੀਂ ਪਵੇਗਾ। ਉਦੋਂ ਤੋਂ ਲੈ ਕੇ ਹੁਣ ਤੱਕ ਨਾਨਕਸਰ ਇਥੇ ਸੁਖਮਨੀ ਸਾਹਿਬ ਦੇ ਪਾਠ ਨਿਰੰਤਰ ਚਲ ਰਹੇ ਹਨ।

ਹੁਣ ਆਪੇ ਅੰਦਾਜ਼ਾ ਲਗਾ ਲਵੋ ਸੁਖਮਨੀ ਸਾਹਿਬ ਦੀ ਤਾਕਤ ਦਾ।

ਜਿਸ ਦਾ ਰਾਜ ਹੈ, ਉਸ ਦਾ ਵੀ ਇਸ ਮਹਾਨ ਬਾਣੀ ਅੱਗੇ ਵੱਸ ਨਹੀਂ ਚਲਦਾ। ਪੱਕੀ ਗੱਲ ਜੇ, ਇਹ ਜੋ ਘੋਰ-ਕਲਜੁਗ ਦਾ ਸਮਾਂ ਚਲ ਰਿਹਾ ਹੈ, ਇਸ ਨਾਲ ਕਦੋਂ ਦੀ ਦੁਨੀਆਂ ਬਰਬਾਦ ਹੋ ਗਈ ਹੋਵੇ, ਇਸ ਸੜਦੇ-ਬਲਦੇ ਸੰਸਾਰ ਵਿਚ ਜੇਕਰ ਨਹੁੰ ਜਿੰਨੀ ਮਰਯਾਦਾ ਕਾਇਮ ਹੈ, ਇਹ ਸੰਸਾਰ ਜੇਕਰ ਪਰਲੋ ਤੋਂ ਬਚਿਆ ਹੈ ਤਾਂ ਉਹ ਮਹਾਂਪੁਰਸ਼ਾਂ ਦੀਆਂ ਕਮਾਈਆਂ ਤੇ ਸੁਖਮਨੀ ਸਾਹਿਬ ਦੀ ਬਾਣੀ ਦੇ ਪ੍ਰਵਾਹਾਂ ਦਾ ਸਦਕਾ।

ਦਾਸ ਨੇ ਆਪਣੇ ਅਨੁਭਵ ਨਾਲ ਇਕ ਗੱਲ ਨੋਟ ਕੀਤੀ ਹੈ, ਜ਼ਰੂਰੀ ਨਹੀਂ ਠੀਕ ਹੀ ਹੋਵੇ, ਗ਼ਲਤ ਵੀ ਹੋ ਸਕਦੀ ਹੈ। ਜਦੋਂ ਵੀ ਸੁਖਮਨੀ ਸਾਹਿਬ ਦੀ ਬਾਣੀ ਨੂੰ ਪੜ੍ਹੋ, ਨੀਂਦਰ ਜ਼ਿਆਦਾ ਜ਼ੋਰ ਪਾਉਂਦੀ ਹੈ। ਇਕ ਵਾਰੀ ਦਾਸ ਸੋਚਣ ਲੱਗਾ ਕਿ ਬਾਕੀ ਬਾਣੀ ਪੜ੍ਹਨ ਵੇਲੇ ਐਸੀ; ਕੋਈ ਗੱਲ ਨਹੀਂ ਪਰ ਸੁਖਮਨੀ ਸਾਹਿਬ ਦਾ ਪਾਠ ਕਰਨ ਵੇਲੇ ਹੀ ਇਹ ਜ਼ੋਰ ਜ਼ਿਆਦਾ ਪੈਂਦਾ ਹੈ।

ਦਾਸ ਨੇ ਜੋ ਮਹਿਸੂਸ ਕੀਤਾ ਕਿ ਕਲਜੁਗ ਨੂੰ ਢਾਹ ਲਗਾਉਣ ਵਿਚ ਗੁਰੂ ਸਾਹਿਬ ਨੇ ਇਸ ਬਾਣੀ ਵਿਚ ਇੰਨੀ ਤਾਕਤ ਭਰੀ ਹੈ ਕਿ ਕਲਜੁਗ ਕਹਿੰਦਾ ਹੈ, ਕਿਧਰੇ ਇਹ ਕਿਸੇ ਦੇ ਹਿਰਦੇ ਵਿਚ ਨਾ ਵੱਸ ਜਾਵੇ। ਪੂਰੀਆਂ ਫ਼ੌਜਾਂ ਭੇਜ ਕੇ ਜ਼ੋਰ ਲਗਾਂਦਾ ਹੈ। ਇਸ ਬਾਣੀ ਤੋਂ ਡਰਦਾ ਹੈ ਕਲਜੁਗ ਕਿ ਜੇ ਇਹ ਵਸ ਗਈ ਸਿੱਖ ਦੇ ਅੰਦਰ ਤਾਂ ਮੇਰੀਆਂ ਜੜ੍ਹਾਂ ਉਖੜ ਜਾਣੀਆਂ ਹਨ। ਖ਼ਾਸ ਕਰਕੇ, ਜਦੋਂ ਪੰਦ੍ਰਵੀਂ, ਸੋਲ੍ਹਵੀਂ ਅਸਟਪਦੀ ਹੁੰਦੀ ਹੈ, ਬੰਦਾ ਆਪਣੇ ਗੋਡੇ 'ਤੇ ਮੁੱਕੇ ਮਾਰਦਾ ਹੈ ਕਿ ਕਦੋਂ ਇਹ ਪਾਠ ਸੰਪੂਰਨ ਹੋਵੇਗਾ। ਇਹ ਕਲਜੁਗ ਢਾਹ ਲਾਉਂਦਾ ਹੈ, ਕਿਉਂਕਿ ਤਕੜੀ ਦਵਾਈ ਹੈ। ਉਸ ਨੂੰ ਆਪਣਾ ਡਰ ਪੈ ਜਾਂਦਾ ਹੈ ਕਿ ਜੇ ਇਸ ਨੇ ਪਾਠ ਸੰਪੂਰਨ ਕਰ ਲਿਆ ਤਾਂ ਇਸ ਦੇ ਦਿਨ ਅਤੇ ਰਾਤ ਦੇ 24000 ਸੁਆਸ ਸਫਲੇ ਹੋ ਜਾਣਗੇ, ਮੇਰੀ ਤਾਂ ਜੜ੍ਹ ਪੁੱਟੀ ਜਾਵੇਗੀ।

95% ਝੂਠ ਦਾ ਪਸਾਰਾ ਹੈ। ਜਗਤ ਜਲ ਰਿਹਾ ਹੈ। ਟੀ.ਵੀ. ਦਾ ਜ਼ੋਰ, ਨੀਂਦਰ ਦਾ ਜ਼ੋਰ, ਈਰਖਾ, ਚੁਗ਼ਲੀ ਦਵੈਸ਼ ਸਭ ਪਾਸੇ ਛਾਈ ਹੋਈ ਹੈ। ਇਕ ਕਮਰੇ ਵਿਚ ਅੱਗ ਲੱਗੀ ਹੋਵੇ ਤੇ ਕੋਈ ਕਹੇ ਉਸ ਕਮਰੇ ਵਿਚੋਂ ਲੰਘ ਕੇ ਦੂਸਰੇ ਕਮਰੇ ਵਿਚ ਜਾਣਾ ਹੈ ਤੇ ਸੇਕ ਵੀ ਨਾ ਲੱਗੇ, ਕਿੱਡੀ ਔਖੀ ਗੱਲ ਹੈ। ਭਾਵ ਕੋਈ ਕਹੇ ਕਿ ਮੇਰੀ ਅਖ਼ੀਰਲੇ ਸੁਆਸਾਂ ਤਕ ਗੁਰੂ ਦੇ ਚਰਨਾਂ ਨਾਲ ਨਿਭ

ਜਾਵੇ, ਸਾਰੀ ਜ਼ਿੰਦਗੀ ਗੁਰੂ ਦੇ ਚਰਨਾਂ ਨਾਲ ਜੁੜਿਆਂ, ਨਾਮ ਨਾਲ ਜੁੜਿਆਂ, ਗੁਰਸਿੱਖੀ ਨਾਲ ਜੁੜਿਆਂ ਬੀਤ ਜਾਵੇ, ਇਹ ਹੈ ਦੂਜੇ ਕਮਰੇ ਵਿਚ ਜਾਣਾ।

ਗੁਰੂ ਅਮਰਦਾਸ ਜੀ ਵੀ ਬਾਣੀ ਵਿਚ ਲਿਖਦੇ ਹਨ :

*"ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥"*

(ਅੰਗ ੮੫੩)

ਕਬੀਰ ਜੀ ਕਹਿੰਦੇ ਹਨ –

*"ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ॥*
*ਹਉ ਬਲਿਹਾਰੀ ਤਿਨ੍ ਕਉ ਪੈਸਿ ਜੁ ਨੀਕਸ ਜਾਹਿ॥*

(ਅੰਗ ੧੩੬੫)

ਕਦੀ ਨੋਟ ਕਰੋ, ਘਰ ਵਿਚ ਕਾਜਲ, (ਅੱਖਾਂ 'ਚ ਪਾਉਣ ਵਾਲਾ ਸੁਰਮਾ) ਪਿਆ ਹੋਵੇ, ਕਿਧਰੇ ਡੁੱਲ੍ਹ ਜਾਵੇ, ਤੁਸੀਂ ਕਹੋ ਇਸ ਨੂੰ ਇਕੱਠਾ ਕਰਨਾ ਹੈ ਤੇ ਹੱਥ ਵੀ ਨਾ ਲਿਬੜੇ, ਪਰ ਐਸਾ ਨਹੀਂ ਹੋ ਸਕਦਾ, ਹੱਥ ਬਦੋਬਦੀ ਲਿਬੜ ਹੀ ਜਾਂਦਾ ਹੈ, ਕਿਧਰੇ ਨਾ ਕਿਧਰੇ ਕਾਲਖ ਲੱਗ ਹੀ ਜਾਂਦੀ ਹੈ। ਕਬੀਰ ਜੀ ਕਹਿੰਦੇ ਹਨ ਕਿ ਇਹ ਜਗ ਕਾਜਲ ਦੀ ਕੋਠੜੀ ਹੈ। ਜਨਮ ਤੋਂ ਲੈ ਕੇ ਮੌਤ ਤੱਕ ਇਸ ਵਿਚ ਵਿਚਰਨਾ ਕਾਜਲ ਦੀ ਕੋਠੜੀ ਵਿਚ ਵਿਚਰਨਾ ਹੈ, ਨਾਲ ਹੀ ਕਹਿੰਦੇ ਹਨ, ਚਾਨਣਾ ਵੀ ਨਹੀਂ, ਹੈ ਵੀ ਹਨੇਰਾ, ਕਿਧਰੇ ਹਨੇਰੇ 'ਚ ਸੁਰਮਾ ਇਕੱਠਾ ਕਰਨਾ ਹੋਵੇ ਤਾਂ ਕਹੇ ਦਾਗ਼ ਨਾ ਲੱਗੇ, ਹੋਰ ਵੀ ਔਖੀ ਗੱਲ ਹੈ। ਚਾਨਣ ਹੋਵੇ ਤਾਂ ਥੋੜ੍ਹਾ ਧਿਆਨ ਵੀ ਰੱਖਿਆ ਜਾ ਸਕਦਾ ਹੈ।

ਗੁਰੂ ਅਰਜਨ ਦੇਵ ਜੀ ਨੇ ਸੰਸਾਰ ਨੂੰ ਹਨੇਰੇ ਵਾਲਾ ਖੂਹ ਆਖਿਆ ਹੈ-

*"ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ॥"*

(ਅੰਗ ੧੨੭੩)

'ਅੰਧ' ਦਾ ਅਰਥ ਹੈ ਹਨੇਰਾ, 'ਕੂਪ' ਦਾ ਅਰਥ ਹੈ ਖੂਹ। ਰਸਤੇ ਵਿਚ ਖੂਹ ਹੀ ਖੂਹ ਹੋਣ ਤੇ ਹੋਵੇ ਹਨੇਰਾ ਹੀ ਹਨੇਰਾ, ਬਚ ਕੇ ਚਲਣਾ ਬਹੁਤ ਔਖਾ ਹੈ। ਸੰਸਾਰ ਇਹੋ ਜਿਹਾ ਹੈ, ਕਿਧਰੇ ਤੇ ਟੀ.ਵੀ. ਨਹੀਂ ਛੱਡਦਾ, ਕਿਧਰੇ ਵਿਕਾਰ ਨਹੀਂ ਛੱਡਦੇ। ਕਦੀ ਐਸੀਆਂ ਹਨੇਰੀਆਂ ਅੰਦਰ ਚਲਣ ਲੱਗ

ਜਾਂਦੀਆਂ ਹਨ, ਐਸੇ ਖ਼ਿਆਲ ਮਨ ਵਿਚ ਪ੍ਰਗਟ ਹੋ ਜਾਂਦੇ ਹਨ ਜਿਹੜੇ ਗੁਰੂ ਨੂੰ ਨਹੀਂ ਚੰਗੇ ਲੱਗਦੇ। ਕਦੀ ਕੋਈ ਲਹਿਰ ਦਿਮਾਗ਼ 'ਤੇ ਐਸਾ ਦਬਾਅ ਪਾ ਦੇਂਦੀ ਹੈ ਕਿ ਜੁੜਿਆ ਹੋਇਆ ਮਨ ਵੀ ਟੁੱਟ ਜਾਂਦਾ ਹੈ।

ਨਾਮਦੇਵ ਕਿੰਨੇ ਵੱਡੇ ਭਗਤ, 72 ਵਾਰੀ ਦਰਸ਼ਨ ਹੋਏ ਭਗਵਾਨ ਦੇ, ਕਿੰਨੀ ਵੱਡੀ ਭਗਤੀ ! ਫਿਰ ਵੀ ਕੀ ਕਹਿੰਦੇ -

*ਤਾਰਿ ਲੈ ਬਾਪ ਬੀਠਲਾ॥*

(ਅੰਗ ੧੧੯੬)

ਭਗਤ ਨਾਮਦੇਵ ਕਹਿੰਦੇ ਹਨ, ਹੇ ਭਗਵਾਨ ! ਮੈਂ ਤੇਰਾ ਨਾਮ ਤਾਂ ਜਪਦਾ ਹਾਂ, ਪਰ ਕਈ ਲਹਿਰਾਂ ਆਉਂਦੀਆਂ ਹਨ - ਕਦੀ ਲੋਭ ਦੀ ਲਹਿਰ, ਕਦੀ ਮੈਂ ਦੀ ਲਹਿਰ, ਹਉਮੈ ਦੀ ਲਹਿਰ, ਕਦੀ ਕੋਈ ਤੇ ਕਦੀ ਕੋਈ। ਕਲਜੁਗ ਦਾ ਸਮਾਂ ਹੈ, ਲਹਿਰਾਂ ਬੜੀਆਂ ਤਗੜੀਆਂ ਨੇ, ਪਤਾ ਨਹੀਂ, ਕਿਹੜੇ ਵੇਲੇ, ਕਿਹੜੀ ਲਹਿਰ ਡੋਬ ਦੇਵੇ।

ਭਾਵ ਕਿ ਬਹੁਤ ਔਖਾ ਹੈ ਕਲਜੁਗ ਦੇ ਭਿਆਨਕ ਸਮੇਂ ਵਿਚ ਅਖ਼ੀਰਲੇ ਸੁਆਸਾਂ ਤੱਕ ਇਨ੍ਹਾਂ ਚੀਜ਼ਾਂ ਤੋਂ ਬਚ ਕੇ ਗੁਰੂ ਚਰਨਾਂ ਨਾਲ ਨਿਬਾਹੁਣੀ। ਜਿਵੇਂ ਇਕ ਗਾਥਾ ਵੀ ਹੈ- ਇਕ ਵੇਸਵਾ ਕਿਸੇ ਮਹਾਂਪੁਰਸ਼ ਨੂੰ ਰੋਜ਼ ਮਜ਼ਾਕ ਕਰਦੀ ਸੀ ਕਿ 'ਬਾਬਾ ਤੇਰੀ ਦਾੜ੍ਹੀ ਚਿੱਟੀ ਕਿ ਮੇਰੇ ਕੁੱਤੇ ਦੀ ਪੂਛ।' ਜਦੋਂ ਮਹਾਂਪੁਰਸ਼ਾਂ ਨੇ ਲੰਘਣਾ, ਉਸ ਨੇ ਇਹੀ ਸਵਾਲ ਕਰਨਾ, ਪਰ ਮਹਾਂਪੁਰਸ਼ਾਂ ਨੇ ਕੋਈ ਜਵਾਬ ਨਾ ਦੇਣਾ, ਚੁੱਪ ਕਰਕੇ ਲੰਘ ਜਾਣਾ। ਜਿਸ ਦਿਨ ਮਹਾਂਪੁਰਸ਼ਾਂ ਦਾ ਚੋਲਾ ਛੱਡਣ ਦਾ ਸਮਾਂ ਆਇਆ, ਆਪਣੇ ਚੇਲੇ ਨੂੰ ਕਹਿੰਦੇ, ਜਾ ਕੇ ਉਸ ਵੇਸਵਾ ਨੂੰ ਬੁਲਾ ਕੇ ਲਿਆਓ। ਚੇਲੇ ਬੜੇ ਹੈਰਾਨ ਕਿ ਅਖ਼ੀਰਲੇ ਸਮੇਂ ਵਿਚ ਵੇਸਵਾ ਨੂੰ ਕਿਉਂ ਬੁਲਾ ਰਹੇ ਹਨ। ਮਹਾਂਪੁਰਸ਼ ਕਹਿੰਦੇ, ਬਚਨ ਮੰਨੋ, ਬੁਲਾ ਕੇ ਲਿਆਓ। ਚੇਲੇ ਬਚਨ ਮੰਨ ਕੇ ਲੈਣ ਗਏ ਵੇਸਵਾ ਨੂੰ। ਜਦੋਂ ਵੇਸਵਾ ਆਈ ਤਾਂ ਮਹਾਂਪੁਰਸ਼ ਕਹਿਣ ਲੱਗੇ, ਬੀਬੀ ਤੂੰ ਰੋਜ਼ ਸਾਨੂੰ ਇਕ ਸੁਆਲ ਕਰਦੀ ਸੀ ਕਿ 'ਬਾਬਾ ਮੇਰੇ ਕੁੱਤੇ ਦੀ ਪੂਛ ਚਿੱਟੀ ਕਿ ਤੇਰੀ ਦਾਹੜੀ ਚਿੱਟੀ', ਅੱਜ ਤੈਨੂੰ ਤੇਰੇ ਸੁਆਲ ਦਾ ਜੁਆਬ ਦੇ ਰਹੇ ਹਾਂ ਕਿ 'ਮੇਰੀ ਦਾੜ੍ਹੀ ਚਿੱਟੀ ਹੈ।' ਉਹ ਵੇਸਵਾ ਕਹਿਣ ਲੱਗੀ ਕਿ ਅੱਜ ਉਚੇਚੇ ਤੌਰ 'ਤੇ ਬੁਲਾ ਕੇ ਮੈਨੂੰ ਜੋ ਜਵਾਬ ਦਿੱਤਾ ਹੈ, ਇਹੀ ਜੁਆਬ ਓਦੋਂ ਦੇ ਦੇਂਦੇ, ਜਦੋਂ ਮੈਂ ਪੁੱਛਦੀ ਸੀ।

ਪਿਆਰਿਓ, ਗੱਲ ਦੀ ਬਰੀਕੀ ਪਕੜਨੀ। ਮਹਾਂਪੁਰਸ਼ ਕਹਿੰਦੇ ਹਨ ਬੀਬੀ, ਓਦੋਂ ਮੈਂ ਇਹ ਗੱਲ ਨਹੀਂ ਕਹਿ ਸਕਦਾ ਸੀ ਕਿ ਮੇਰੀ ਦਾੜ੍ਹੀ ਚਿੱਟੀ ਹੈ, ਕਿਉਂਕਿ ਅਜੇ ਮੇਰੇ ਸੁਆਸ ਬਾਕੀ ਸਨ ਤੇ ਬਾਕੀ ਦੇ ਸੁਆਸਾਂ ਵਿਚ ਪਤਾ ਨਹੀਂ ਇਹ ਪਾਪੀ ਮਨ ਕਿਹੜੇ ਵੇਲੇ ਕਿਹੜੀ ਭੁੱਲ ਕਰ ਬੈਠਦਾ, ਪਾਪ ਕਰਮ ਕਰ ਬੈਠਦਾ, ਮੇਰੇ ਕੋਲੋਂ ਕੋਈ ਕੁਕਰਮ ਹੋ ਜਾਂਦਾ, ਫਿਰ ਮੇਰੀ ਦਾੜ੍ਹੀ ਚਿੱਟੀ ਨਹੀਂ ਰਹਿਣੀ ਸੀ, ਦਾਗ਼ ਲੱਗ ਜਾਣਾ ਸੀ। ਮੇਰੀ ਦਾੜ੍ਹੀ ਤੋਂ ਤੇਰੇ ਕੁੱਤੇ ਦੀ ਪੂਛ ਚਿੱਟੀ ਹੋਣੀ ਸੀ। ਹੁਣ ਮੈਂ ਜਾ ਰਿਹਾ ਹਾਂ, ਮੇਰੇ ਸੁਆਸ ਖ਼ਤਮ ਹੋ ਗਏ ਹਨ, ਇਸ ਲਈ ਇਹ ਕਹਿ ਰਿਹਾ ਹਾਂ ਕਿ ਮੇਰੀ ਦਾੜ੍ਹੀ ਤੇਰੇ ਕੁੱਤੇ ਦੀ ਪੂਛ ਤੋਂ ਚਿੱਟੀ ਹੈ।

ਸੋਚਿਆ ਕਰੋ ਗਹਿਰਾਈ ਵਿਚ ਜਾ ਕੇ, ਜਦੋਂ ਗਹਿਰਾਈ ਵਿਚ ਜਾਵੋਗੇ ਤਾਂ ਕਹੋਗੇ ਵਾਕਈ ਪਤਾ ਨਹੀਂ ਇਸ ਕਲਜੁਗ ਦੇ ਰਾਜ ਵਿਚ ਕਿਹੜੇ ਵੇਲੇ ਕੋਈ ਲਹਿਰ ਸਾਡਾ ਵੀ ਦਿਮਾਗ਼ ਖ਼ਰਾਬ ਕਰ ਦੇਵੇ, ਕਿਸੇ ਮਨਮੁੱਖ ਦਾ ਸੰਗ ਸਾਨੂੰ ਘੇਰ ਕੇ ਲੈ ਜਾਵੇ, ਦੁਨੀਆਂ ਦੇ ਝੂਠੇ ਪਰ ਮਨਮੋਹਕ ਰੰਗ ਸਾਨੂੰ ਆਪਣੇ ਵੱਲ ਖਿੱਚ ਕੇ ਲੈ ਜਾਣ, ਕਿਉਂਕਿ ਝੂਠ ਦਾ ਪਸਾਰਾ ਬਹੁਤ ਜ਼ਿਆਦਾ ਹੈ, ਸੱਚੇ ਬੰਦੇ ਦਾ ਚਲਣਾ ਬਹੁਤ ਮੁਸ਼ਕਲ ਹੈ।

ਇਸ ਕਲਜੁਗ ਦੇ ਘੋਰ ਸਮੇਂ ਵਿਚ, ਤੱਤੀਆਂ ਹਨੇਰੀਆਂ ਤੇ ਵਗਦੀਆਂ ਲਹਿਰਾਂ ਤੋਂ ਇਹ ਸੁਖਮਨੀ ਸਾਹਿਬ ਦੀ ਬਾਣੀ ਸਾਡੀ ਰਾਖੀ ਕਰਦੀ ਹੈ। ਕਿਤਨੀ ਕੁ ਤਾਕਤ ਭਰੀ ਹੈ ਸਤਿਗੁਰੂ ਨੇ ਇਸ ਪਵਿੱਤਰ ਬਾਣੀ ਵਿਚ। ਜੇ ਤੁਹਾਡੇ ਪੱਲੇ ਸੁਖਮਨੀ ਸਾਹਿਬ ਦਾ ਧਨ ਹੈ, ਫਿਰ ਕਲਜੁਗ ਤੁਹਾਡੇ 'ਤੇ ਹੈਵੀ (ਭਾਰੂ) ਨਹੀਂ ਹੋ ਸਕੇਗਾ, ਇਹ ਦੁਨੀਆਂ ਦੇ ਰੰਗ ਤੁਹਾਨੂੰ ਆਪਣੇ ਵੱਲ ਨਹੀਂ ਖਿੱਚ ਸਕਣਗੇ।

ਅਸਲੀ ਮਰਦ ਤਾਂ ਉਹੀ ਹੈ ਜਿਸ ਦੀ ਅਖ਼ੀਰਲੇ ਸੁਆਸਾਂ ਤੱਕ ਗੁਰੂ ਦੇ ਚਰਨਾਂ ਨਾਲ ਨਿੱਭ ਜਾਵੇ। ਜੀਉਣਾ ਤਾਂ ਉਸਦਾ ਹੈ। ਬੜਿਆਂ ਨੂੰ ਦੇਖੀਦਾ ਹੈ, ਕਈ ਵਾਰ ਬੜਾ ਚਾਅ ਚੜ੍ਹਦਾ ਹੈ ਅੰਮ੍ਰਿਤ ਵੇਲੇ ਜਾਗਣ ਦਾ, ਬਾਣੀ ਪੜ੍ਹਨ ਦਾ, ਗੁਰਦੁਆਰੇ ਜਾਣ ਦਾ, ਅੰਮ੍ਰਿਤ ਛੱਕ ਕੇ ਗੁਰੂ ਦੇ ਸਿੱਖ ਸਜਣ ਦਾ ਪਰ ਆਮ ਦੇਖਣ ਵਿਚ ਆਉਂਦਾ ਹੈ ਕਿ ਕਈਆਂ ਦਾ 6 ਮਹੀਨੇ, ਸਾਲ ਬਾਅਦ ਜਾਂ ਦੋ ਸਾਲ ਬਾਅਦ ਸਾਰਾ ਚਾਓ ਠੰਢਾ ਹੋ ਜਾਂਦਾ

ਹੈ, ਫਿਰ ਜ਼ਿੰਦਗੀ ਕਿਥੇ ਦੀ ਕਿਥੇ ਨਰਕ 'ਚ ਗਰਕ ਹੋ ਜਾਂਦੀ ਹੈ। ਕਲਜੁਗ ਐਸਾ ਪ੍ਰਭਾਵ ਪਾਉਂਦਾ ਹੈ, ਅੰਮ੍ਰਿਤ ਵੇਲਾ ਵੀ ਟੁੱਟ ਜਾਂਦਾ ਹੈ, ਗੁਰਸਿੱਖੀ ਜੀਵਨ ਵੀ ਨਹੀਂ ਰਹਿੰਦਾ, ਦੂਜੀ ਬਹੁ ਗਿਣਤੀ ਘੇਰ ਕੇ ਲੈ ਜਾਂਦੀ ਹੈ। ਜੇ ਸੁਖਮਨੀ ਸਾਹਿਬ ਦਾ ਲੜ ਫੜੋਗੇ ਫੇਰ ਅੱਗੇ ਵੱਧਦੇ ਜਾਵੋਗੇ। ਆਪਣੇ ਘਰਾਂ ਵਿਚ ਵੱਧ ਤੋਂ ਵੱਧ ਸੁਖਮਨੀ ਸਾਹਿਬ ਦਾ ਪਹਿਰਾ ਰਖਿਆ ਕਰੋ।

2. ਇਹ ਦੂਜੀ ਵਿਸ਼ੇਸ਼ਤਾਈ ਪੜ੍ਹਨ ਤੋਂ ਬਾਅਦ ਅਗਰ ਇਕ ਸੱਜਣ ਵੀ ਇਸ ਮਜ਼ਬੂਤ ਕਿੱਲੇ ਸ੍ਰੀ ਸੁਖਮਨੀ ਸਾਹਿਬ ਜੀ ਦਾ ਨੇਮੀ ਬਣ ਜਾਵੇ ਤਾਂ ਅਸੀਂ ਇਹ ਉਪਰਾਲਾ ਗੁਰੂ ਦੀ ਕ੍ਰਿਪਾ ਨਾਲ ਸਫਲ ਸਮਝਾਂਗੇ।

—ਵੱਲੋਂ : ਦਾਸ ਲੇਖਕ



# ਤੀਸਰੀ ਵਿਸ਼ੇਸ਼ਤਾਈ

## "ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਤਨ ਦੇ ਵੀ ਰੋਗ ਰਾਜ਼ੀ ਕਰਦੀ ਹੈ।"

ਪਾਠਕ ਜਨੋ! ਆਪ ਜੀ ਨੇ ਬਖ਼ਸ਼ਿਸ਼ਾਂ ਦੇ ਖ਼ਜ਼ਾਨੇ ਨਾਲ ਭਰੀ ਬਾਣੀ ਸ੍ਰੀ ਸੁਖਮਨੀ ਸਾਹਿਬ ਜੀ ਦੀਆਂ ਦੋ ਵਿਸ਼ੇਸ਼ਤਾਈਆਂ ਪੜ੍ਹੀਆਂ ਹਨ। ਪਹਿਲੀ ਕਿ ਸੁਖਮਨੀ ਸਾਹਿਬ ਜੀ ਦਾ ਇਕ ਪਾਠ ਨੇਮ ਨਾਲ ਹਰ ਰੋਜ਼ ਕਰਨ ਨਾਲ 24000 ਸਵਾਸ ਸਫਲੇ ਹੋ ਜਾਂਦੇ ਹਨ। ਇਹ ਪੰਜਵੇਂ ਪਾਤਸ਼ਾਹ ਜੀ ਦਾ ਭਰਸ ਹੈ ਕਿ ਜਗਿਆਸੂ ਕੰਮ ਧੰਦੇ ਕਾਰੋਬਾਰ, ਗ੍ਰਹਿਸਤ ਜੀਵਨ ਵਿਚ ਵਿਚਰਦਿਆਂ ਹੋਇਆਂ ਵੀ ਕੁਝ ਸਮਾਂ ਸੁਖਮਨੀ ਸਾਹਿਬ ਦੀ ਬਾਣੀ ਪੜ੍ਹ ਕੇ ਅੱਠੇ ਪਹਿਰ ਦੇ ਸਵਾਸਾਂ ਨੂੰ ਸਫਲਾ ਕਰ ਲਏ। ਦੂਸਰਾ ਸੁਖਮਨੀ ਸਾਹਿਬ ਜੀ ਦੀ ਬਾਣੀ ਕਲਯੁੱਗ ਤੋਂ ਸਾਡੀ ਰੱਖਿਆ ਕਰਦੀ ਹੈ। ਵੇਰਵੇ ਸਹਿਤ ਆਪ ਜੀ ਪੜ੍ਹ ਆਏ ਹੋ।

ਤੀਸਰੀ ਵਿਸ਼ੇਸ਼ਤਾਈ ਇਹ ਬਾਣੀ ਸਾਡੇ ਤਨ ਦੇ ਰੋਗ ਵੀ ਰਾਜ਼ੀ ਕਰਦੀ ਹੈ। ਜ਼ਿੰਦਗੀ ਵਿਚ ਵਿਚਰਦੇ ਹੋਏ ਸਰੀਰ ਨੂੰ ਕਿਸੇ ਦੁੱਖ ਜਾਂ ਰੋਗ ਨੇ ਆ ਘੇਰਿਆ ਇਹ ਆਮ ਬਾਤ ਹੈ। ਤੀਸਰੀ ਵਿਸ਼ੇਸ਼ਤਾਈ ਬਾਰੇ ਕੁਝ ਲਿਖਣ ਦੀ ਮਹਾਰਾਜ ਸੇਵਾ ਲੈਣ, ਦਾਸ ਇਕ ਨੁਕਤਾ ਸਾਂਝਾ ਕਰਨਾ ਚਾਹੇਗਾ। ਸਾਡਾ ਜੀਵਨ ਸਾਡੇ ਕਰਮਾਂ 'ਤੇ ਨਿਰਭਰ ਹੈ। ਚੰਗੇ ਭਲੇ ਚਲਦੇ-ਚਲਦੇ ਜੇ ਕੋਈ ਦੁੱਖ ਆ ਗਿਆ ਤਾਂ ਸੋਚੋ ਕਿਉਂ ਆਇਆ। ਜਵਾਬ ਹੈ ਬੀਜਿਆ ਸੀ। ਕੀਤੇ ਕਰਮਾਂ ਨੇ ਬੀਜਿਆ ਸੀ, ਅੱਜ ਕੱਟਣਾ ਪੈ ਰਿਹਾ ਹੈ।

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*

(ਅੰਗ ੪੩੩)

ਇਹ ਫਰਕ ਹੈ ਕਿ ਬੀਜ ਬੀਜਣ ਅਤੇ ਫੱਲ ਕੱਟਣ ਵਿਚ ਅੰਤਰਾਲ ਹੈ ਸਮਾਂ ਲੱਗਦਾ ਹੈ। ਸਿਧੀ ਜਿਹੀ ਗੱਲ ਹੈ ਅੱਜ ਕਣਕ ਬੀਜੋ ਤਿਆਰ ਹੋਣ 'ਚ ਸਮਾਂ ਲਗਦਾ ਹੈ। ਤੁਸੀਂ ਕਹੋ ਮੈਂ ਅੱਜ ਅੰਬ ਦਾ ਪੌਦਾ ਲਗਾਇਆ ਤੇ ਮਹੀਨੇ ਬਾਅਦ ਫੱਲ ਖਾ ਲਵਾਂ ਨਹੀਂ ਫੱਲ ਤੇ ਦੱਸ ਸਾਲ ਬਾਅਦ ਅੰਬ ਨੇ ਦੇਣਾ ਹੈ। ਇਸੇ ਤਰ੍ਹਾਂ ਜੇ ਕੋਈ ਰੋਗ ਜਾਂ ਦੁੱਖ ਆਇਆ ਕਦੀ ਬੀਜਿਆ ਸੀ ਤਾਂ ਆਇਆ ਹੈ। ਇਹ ਨਹੀਂ ਪਤਾ ਕਿ ਕਦੋਂ ਬੀਜਿਆ ਸੀ। ਕਦੋਂ ਐਸਾ ਮਾੜਾ ਕਰਮ ਕਰ ਬੈਠੇ ਹਾਂ ਜਿਸਨੂੰ ਭੋਗਣ ਲਈ ਸਮੇਂ ਅਨੁਸਾਰ ਉਹ ਰੋਗ ਬਣਕੇ ਸਾਹਮਣੇ ਆ ਖਲੋਇਆ। ਤਨ ਰੋਗੀ ਹੋ ਗਿਆ। ਇਹ ਤੀਸਰੀ ਵਿਸ਼ੇਸ਼ਤਾਈ ਹੈ ਕਿ ਸੁਖਮਨੀ ਸਾਹਿਬ਼ ਜੀ ਦੀ ਬਾਣੀ ਤਨ ਦੇ ਰੋਗ ਵੀ ਰਾਜ਼ੀ ਕਰਦੀ ਹੈ।

ਸੁਖਮਨੀ ਸਾਹਿਬ ਜੀ ਦੀ ਬਾਣੀ ਦੀ ਤੀਸਰੀ ਮਹਾਨਤਾ ਇਹ ਹੈ ਕਿ ਇਹ ਤਨ ਦੇ ਰੋਗਾਂ ਤੋਂ ਵੀ ਛੁਟਕਾਰਾ ਦਿਵਾਉਂਦੀ ਹੈ। ਹਾਂ ਇਕ ਹੁੰਦੇ ਹਨ ਤਨ ਦੇ ਰੋਗ, ਇਕ ਹੁੰਦੇ ਹਨ ਮਨ ਦੇ ਰੋਗ। ਦੋਹਾਂ ਵਿਚ ਫ਼ਰਕ ਹੈ। ਤੁਹਾਡੇ ਘਰ ਵਿਚ ਕਿਸੇ ਜੀਅ ਨਾਲ ਵਿਚਾਰ ਨਾ ਰਲਣ 'ਤੇ ਕਲੇਸ਼ ਪਿਆ ਹੋਵੇ, ਤੁਸੀਂ ਇਹ ਨਹੀਂ ਕਹਿੰਦੇ ਮੇਰੀ ਬਾਂਹ ਦੁਖਦੀ ਹੈ, ਮੇਰੀ ਲੱਤ ਦੁਖਦੀ ਹੈ, ਉਦੋਂ ਤੁਸੀਂ ਕਹਿੰਦੇ ਹੋ ਮੇਰਾ ਮਨ ਦੁਖੀ ਹੈ। ਇਕ ਵੇਲੇ ਦੀ ਰੋਟੀ ਹੋਵੇ, ਦੂਜੇ ਵੇਲੇ ਦੀ ਨਾ ਹੋਵੇ, ਲੋਕਾਂ ਦਾ ਕਰਜ਼ਾ ਦੇਣਾ ਹੋਵੇ, ਤੁਸੀਂ ਕਹਿੰਦੇ ਹੋ ਮੇਰੇ ਮਨ ਨੂੰ ਚਿੰਤਾ ਲੱਗੀ ਹੈ ਕਿ ਇਸ ਦੇ ਪੈਸੇ ਕਿਵੇਂ ਦੇਵਾਂਗਾ। ਭਾਵ ਚਿੰਤਾ, ਕਲਪਣਾ, ਪਰੇਸ਼ਾਨੀਆਂ, ਹਰ ਵਕਤ ਸੋਚਾਂ ਵਿਚ ਰਹਿਣਾ ਇਹ ਮਨ ਦੇ ਰੋਗ ਹਨ। ਸਰੀਰ ਦਾ ਕੋਈ ਅੰਗ ਦੁੱਖਦਾ ਹੋਵੇ, ਹੱਥ ਦੁੱਖਦਾ ਹੋਵੇ, ਕੰਨ ਦੁੱਖਦੇ ਹਨ, ਮੋਢਾ ਦੁੱਖਦਾ ਹੈ, ਪੈਰ ਦੁੱਖਦਾ ਹੈ, ਸਿਰ ਦੁੱਖਦਾ ਹੈ, ਪੇਟ 'ਚ ਕੋਈ ਤਕਲੀਫ਼ ਹੈ, ਭਾਵ ਸਰੀਰ ਦੇ ਅੰਗਾਂ ਨੂੰ ਜੇਕਰ ਕੋਈ ਤਕਲੀਫ਼ ਹੈ, ਇਹ ਤਨ ਦੇ ਰੋਗ ਹਨ।

ਭਾਈ ਵੀਰ ਸਿੰਘ ਜੀ ਨੂੰ ਇਕ ਵਾਰੀ ਕਿਸੇ ਗਿਆਨੀ ਨੇ ਸਵਾਲ ਕਰ ਦਿੱਤਾ ਕਿ ਸੁਖਮਨੀ ਸਾਹਿਬ ਜੀ ਦੀ ਬਾਣੀ ਨਾਲ ਮਨ ਦੇ ਰੋਗ ਰਾਜ਼ੀ ਹੁੰਦੇ ਹਨ, ਪਰ ਇਹ ਬਾਣੀ ਤਨ ਦੇ ਰੋਗ ਕਿਵੇਂ ਦੂਰ ਕਰੇਗੀ ? ਭਾਈ ਸਾਹਿਬ ਜੀ ਗਿਆਨੀ ਜੀ ਦੀ ਇਹ ਗੱਲ ਸੁਣ ਕੇ ਕਹਿਣ ਲੱਗੇ, ਕੀ ਤੁਹਾਡੇ ਅੰਦਰ ਇਸ

ਪਵਿੱਤਰ ਦਰਗਾਹੀ ਬਖ਼ਸ਼ਿਸ਼ ਨਾਲ ਭਰੀ ਹੋਈ ਬਾਣੀ ਬਾਰੇ ਸ਼ੰਕਾ ਹੈ ? ਭਾਈ ਸਾਹਿਬ ਕਹਿੰਦੇ ਹਨ, ਗਿਆਨੀ ਜੀ, ਕੀ ਤੁਸੀਂ ਸੁਖਮਨੀ ਸਾਹਿਬ ਜੀ ਦਾ ਪਾਠ ਕਰਦੇ ਹੋ? ਗਿਆਨੀ ਜੀ ਕਹਿੰਦੇ ਹਨ, ਹਾਂ ਜੀ, ਰੋਜ਼ ਕਰਦਾ ਹਾਂ। ਭਾਈ ਸਾਹਿਬ ਕਹਿੰਦੇ ਹਨ, ਕੀ ਤੁਹਾਨੂੰ ਪਤਾ ਹੈ ਇਸ ਬਾਣੀ ਦੀ ਪਹਿਲੀ ਅਸਟਪਦੀ ਕਿਥੋਂ ਸ਼ੁਰੂ ਹੁੰਦੀ ਹੈ? ਉਹ ਕਹਿਣ ਲੱਗਾ, ਹਾਂ ਜੀ, ਪਤਾ ਹੈ। ਭਾਈ ਸਾਹਿਬ ਕਹਿਣ ਲੱਗੇ ਸਾਨੂੰ ਬੋਲ ਕੇ ਦੱਸੋ। ਗਿਆਨੀ ਜੀ ਪੜ੍ਹਨ ਲੱਗੇ-

*"ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*
*ਕਲਿ ਕਲੇਸ ਤਨਿ ਮਾਹਿ ਮਿਟਾਵਉ॥"* (ਅੰਗ ੨੬੨)

ਭਾਈ ਸਾਹਿਬ ਨੇ ਇਥੇ ਹੀ ਰੋਕ ਦਿੱਤਾ ਤੇ ਕਹਿਣ ਲੱਗੇ, ਗਿਆਨੀ ਜੀ ਕੀ ਪੜ੍ਹਿਆ ਹੈ 'ਕਲਿ ਕਲੇਸ' -- ਗਿਆਨੀ ਜੀ ਨੇ ਅੱਗੋਂ ਪੰਗਤੀ ਪੂਰੀ ਕੀਤੀ 'ਤਨਿ ਮਾਹਿ ਮਿਟਾਵਉ'। ਭਾਈ ਸਾਹਿਬ ਕਹਿੰਦੇ ਹਨ, ਗਿਆਨੀ ਜੀ, ਇਹ ਤਾਂ ਨਹੀਂ ਲਿਖਿਆ ਕਿ 'ਮਨ ਮਾਹਿ ਮਿਟਾਵਉ' 'ਤਨਿ ਮਾਹਿ ਮਿਟਾਵਉ' ਲਿਖਿਆ ਹੈ ਭਾਵ ਸਰੀਰ 'ਤੇ ਵੀ ਜੇ ਕੋਈ ਕਲਿ ਕਲੇਸ਼ ਹੋਵੇ, ਭਾਵ ਤਕਲੀਫ਼ ਹੋਵੇ, ਇਹ ਬਾਣੀ ਉਸ ਦਾ ਵੀ ਨਾਸ਼ ਕਰਦੀ ਹੈ। ਇਹ ਬਾਣੀ ਸਰੀਰਕ ਰੋਗਾਂ ਤੋਂ ਵੀ ਬਚਾਉਂਦੀ ਹੈ।

ਤੁਸੀਂ ਕਦੀ ਨੋਟ ਕਰੋ, ਪੜ੍ਹੇ ਲਿਖੇ ਬੰਦੇ ਦਾ ਵਿਸ਼ਵਾਸ ਬਨਾਉਣਾ ਸਭ ਤੋਂ ਔਖਾ ਹੁੰਦਾ ਹੈ, ਕਿਉਂਕਿ ਪੜ੍ਹਿਆ ਲਿਖਿਆ ਵਿਦਵਾਨ ਹਰ ਵੇਲੇ ਦਿਮਾਗ਼ ਨੂੰ, ਅਕਲ ਨੂੰ ਅੱਗੇ ਰੱਖਦਾ ਹੈ। ਤੁਸੀਂ ਵੀ ਜ਼ਰਾ ਪਾਓ ਆਪਣੇ ਮਨਾਂ 'ਤੇ ਝਾਤੀ, ਜ਼ਿੰਦਗੀ ਦੇ ਹਰ ਮੋੜ 'ਤੇ ਆਪਣੀ ਅਕਲ ਅੱਗੇ ਰੱਖਦੇ ਹੋ ਜਾਂ ਪਰਮੇਸ਼ਰ 'ਤੇ ਭਰੋਸਾ ਅੱਗੇ ਰੱਖਦੇ ਹੋ? ਬਹੁਤ ਜ਼ਿਆਦਾ ਗੱਲਾਂ ਦਾ ਗਿਆਨੀ, ਗੱਲਾਂ ਦਾ ਵਿਦਵਾਨ ਅਕਲ ਨੂੰ ਅੱਗੇ ਰੱਖੇਗਾ, ਆਪਣੀ ਸਿਆਣਪ ਨੂੰ ਅੱਗੇ ਰੱਖੇਗਾ। ਨਾਮ ਜਪਣ ਵਾਲੇ, ਪ੍ਰਮੇਸ਼ਰ ਦੇ ਰੰਗ ਵਿਚ ਰੰਗੇ ਹੋਏ ਅੰਦਰ ਭਰੋਸਾ ਹੁੰਦਾ ਹੈ।

ਮਹਾਂਪੁਰਸ਼ ਬੈਠੇ ਸਨ। ਕਿਸੇ ਨੇ ਆਖਿਆ, ਮਹਾਂਪੁਰਸ਼ੋ! ਸ਼ਬਦ ਦਾ ਜਾਪ ਦਿਓ। ਉਨ੍ਹਾਂ ਨੇ ਜਦੋਂ ਸ਼ਬਦ ਦਾ ਜਾਪ ਦਿੱਤਾ ਤਾਂ ਉਹ ਸਰੀਰ ਕਹਿਣ ਲੱਗਾ ਕਿ ਪ੍ਰਾਪਤੀ ਕਿੰਨੀ ਦੇਰ ਵਿਚ ਹੋਵੇਗੀ ? ਮਹਾਂਪੁਰਸ਼ ਕਹਿਣ ਲੱਗੇ ਛੇ ਮਹੀਨੇ ਵਿਚ। ਨਾਲ ਹੀ ਕੋਈ ਹੋਰ ਸਰੀਰ ਖੜਾ ਸੀ, ਉਹ ਵੀ ਕਹਿਣ

ਲੱਗਾ, ਮੈਨੂੰ ਵੀ ਸ਼ਬਦ ਦਾ ਜਾਪ ਦਿਓ। ਜਦੋਂ ਉਸ ਨੂੰ ਜਾਪ ਦਿੱਤਾ ਤਾਂ ਉਸ ਨੇ ਵੀ ਪੁੱਛ ਲਿਆ, ਕਿੰਨੇ ਕੁ ਚਿਰ ਵਿਚ ਪ੍ਰਾਪਤੀ ਹੋਵੇਗੀ? ਮਹਾਂਪੁਰਸ਼ ਕਹਿੰਦੇ ਹਨ, ਤਿੰਨ ਸਾਲ ਲੱਗਣਗੇ। ਉਹ ਸਰੀਰ ਬੜਾ ਹੈਰਾਨ! ਕਹਿਣ ਲੱਗਾ, ਉਹ ਕੋਰਾ ਅਨਪੜ੍ਹ ਹੈ, ਉਸ ਨੂੰ ਤੁਸੀਂ ਕਿਹਾ 6 ਮਹੀਨੇ ਲੱਗਣਗੇ, ਜਦ ਕਿ ਮੈਂ ਪੜ੍ਹਿਆ ਲਿਖਿਆ ਹਾਂ, ਮੈਨੂੰ ਤੁਸੀਂ ਕਹਿ ਦਿੱਤਾ ਹੈ ਤਿੰਨ ਸਾਲ ਲੱਗਣਗੇ ਪ੍ਰਾਪਤੀ ਨੂੰ। ਇਹ ਕਿਉਂ ? ਮਹਾਂਪੁਰਸ਼ ਕਹਿਣ ਲੱਗੇ, ਉਸ ਅੰਦਰ ਹੰਕਾਰ ਨਹੀਂ ਹੈ। ਅਨਪੜ੍ਹ ਹੋਣ ਕਾਰਨ ਜ਼ਮੀਨ ਪੱਧਰੀ ਹੋਈ ਪਈ ਹੈ, ਕੋਈ ਕਮਰਾ ਬਣਿਆ ਹੀ ਨਹੀਂ। ਜਦ ਕਿ ਤੇਰੇ ਅੰਦਰ ਇੰਨੇ ਕੁ ਸਿਆਣਪਾਂ ਦੇ ਕਮਰੇ ਬਣੇ ਹਨ, ਤਿੰਨ ਸਾਲ ਤਾਂ ਉਨ੍ਹਾਂ ਨੂੰ ਢਹਿੰਦਿਆਂ ਹੀ ਲੱਗ ਜਾਣਗੇ। ਭਾਵ ਪੜ੍ਹੇ ਲਿਖੇ ਬੰਦੇ ਦਾ ਇਤਬਾਰ ਬਣਾਉਣਾ ਬੜਾ ਔਖਾ ਹੁੰਦਾ ਹੈ।

ਇਹ ਕਿੱਡੀ ਵੱਡੀ ਪ੍ਰਸੰਨਤਾ ਵਾਲੀ ਗੱਲ ਹੈ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪੜ੍ਹੇ-ਲਿਖੇ ਡਾਕਟਰਾਂ ਦੀਆਂ ਟੀਮਾਂ ਨੇ ਕੈਂਪ ਲਗਾ ਕੇ, ਨਿਚੋੜ ਕੱਢ ਕੇ ਆਪਣੀਆਂ ਕਿਤਾਬਾਂ ਵਿਚ ਫ਼ੈਸਲੇ ਦਿੱਤੇ ਹਨ ਕਿ ਸੁਖਮਨੀ ਸਾਹਿਬ ਜੀ ਦੀ ਬਾਣੀ ਤਨ ਦੇ ਰੋਗ ਵੀ ਰਾਜ਼ੀ ਕਰਦੀ ਹੈ। ਸੁਖਮਨੀ ਸਾਹਿਬ ਸੇਵਾ ਸੁਸਾਇਟੀ, ਗੁਰਦੁਆਰਾ ਮਾਤਾ ਕੌਲਾਂ ਜੀ, ਅੰਮ੍ਰਿਤਸਰ ਵਲੋਂ, ਹਰ ਐਤਵਾਰ ਸੰਗਤਾਂ ਵਿਚੋਂ ਕਿਸੇ ਦੇ ਘਰ ਵਿਚ ਸੁਖਮਨੀ ਸਾਹਿਬ ਦਾ ਪਾਠ ਹੁੰਦਾ ਹੈ। ਸਾਰੀ ਸੰਗਤ ਸੁਖਮਨੀ ਸਾਹਿਬ ਦਾ ਪਾਠ ਕਰਦੀ ਹੈ ਤੇ ਫਿਰ ਇਕ ਘੰਟਾ ਕੀਰਤਨ ਹੁੰਦਾ ਹੈ।

ਕੁਝ ਸਾਲ ਪਹਿਲਾਂ ਦੀ ਗੱਲ ਹੈ, ਜਿਸ ਘਰ ਵਿਚ ਪਾਠ ਹੁੰਦਾ ਸੀ, ਉਥੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ ਡਾਕਟਰਾਂ ਦੀ ਟੀਮ ਆਉਂਦੀ ਸੀ ਤੇ ਉਸ ਘਰ ਦੇ ਬਾਹਰ ਮੇਜ਼ ਲਗਾ ਲੈਂਦੀ ਸੀ। ਜਿਸ ਨੇ ਵੀ ਅੰਦਰ ਜਾਣਾ ਉਸ ਦਾ ਬਲੱਡ-ਪ੍ਰੈਸ਼ਰ ਉਨ੍ਹਾਂ ਡਾਕਟਰਾਂ ਨੇ ਚੈੱਕ ਕਰਕੇ ਭੇਜਣਾ। ਜਿਨ੍ਹਾਂ ਦਾ ਵੀ ਬਲੈੱਡ ਪ੍ਰੈਸ਼ਰ ਘੱਟ ਜਾਂ ਵੱਧ ਹੁੰਦਾ, ਉਸ ਦਾ ਨਾਂ, ਉਮਰ ਨੋਟ ਕਰਨੀ। ਭੋਗ ਪੈਣ ਤੋਂ ਬਾਅਦ ਉਨ੍ਹਾਂ ਦੇ ਦੁਬਾਰਾ ਬਲੈੱਡ-ਪ੍ਰੈਸ਼ਰ ਚੈੱਕ ਕਰਨੇ ਤੇ ਠੀਕ ਹੋਣੇ। ਉਨ੍ਹਾਂ ਨੇ ਕੈਂਪ ਲਗਾ ਕੇ ਵੇਰਵੇ ਸਹਿਤ ਨਿਚੋੜ ਦਿੱਤਾ ਹੈ ਕਿ ਜਿਹੜਾ ਸੁਖਮਨੀ ਸਾਹਿਬ ਜੀ ਦੀ ਬਾਣੀ ਪੜ੍ਹੇ ਜਾਂ ਸੁਣੇ ਉਹ ਬਲੈੱਡ ਪ੍ਰੈਸ਼ਰ, ਚਿੰਤਾ ਆਦਿ ਦੇ ਰੋਗਾਂ ਤੋਂ ਬਚਿਆ ਰਹਿੰਦਾ ਹੈ।

ਅੰਮ੍ਰਿਤਸਰ ਦਾ ਇਕ ਹਸਪਤਾਲ ਹੈ। ਹਸਪਤਾਲ ਦੇ ਨਿਚੋੜ ਵਿਚੋਂ ਉਸ ਹਸਪਤਾਲ ਵਿਚੋਂ ਮਰੀਜ਼ ਸਭ ਤੋਂ ਵੱਧ ਰਾਜ਼ੀ ਹੋ ਕੇ ਜਾਂਦੇ ਹਨ। ਖੋਜ ਕਰਨ 'ਤੇ ਪਤਾ ਚਲਿਆ ਕਿ ਹਸਪਤਾਲ ਵਿਚ ਸਾਰੇ ਮਰੀਜ਼ਾਂ ਦੇ ਕਮਰਿਆਂ ਵਿਚ ਸਪੀਕਰ ਲੱਗਾ ਹੈ। ਸਵੇਰੇ ਵੀ ਤੇ ਸ਼ਾਮ ਨੂੰ ਵੀ ਮਰੀਜ਼ਾਂ ਨੂੰ ਸੁਖਮਨੀ ਸਾਹਿਬ ਦਾ ਪਾਠ ਸ੍ਰਵਣ ਕਰਵਾਇਆ ਜਾਂਦਾ ਹੈ। ਗੁਰਬਾਣੀ ਦੀ ਕਿਰਪਾ ਵਰਤਦੀ ਹੈ। ਜਿੱਥੇ ਡਾਕਟਰੀ ਦਵਾਈ ਚਲਦੀ ਹੈ, ਉਥੇ ਨਾਲ-ਨਾਲ ਗੁਰਬਾਣੀ ਦੀ ਬਖ਼ਸ਼ਿਸ਼ ਵੀ ਵਰਤਦੀ ਹੈ।

ਤੁਸੀਂ ਵੀ ਕਦੀ ਅਜ਼ਮਾ ਲਇਓ ਭਾਵੇਂ, ਤੁਹਾਡੇ ਵੀ ਘਰ ਵਿਚ ਕੋਈ ਸਰੀਰ ਬੀਮਾਰ ਹੋਵੇ ਜਾਂ ਤੁਹਾਡਾ ਬੱਚਾ ਬਿਮਾਰ ਹੋਵੇ, ਦਵਾਈ ਲਿਆਓ, ਦਵਾਈ ਦਿਓ, ਪਰ ਨਾਲ ਹੀ ਉਸ ਦੇ ਸਿਰਹਾਣੇ ਬੈਠ ਕੇ ਇਕ ਪਾਠ ਸੁਖਮਨੀ ਸਾਹਿਬ ਦਾ ਕਰੋ, ਵੇਖੋ ਦਵਾਈ ਕਿਵੇਂ ਅਸਰ ਕਰਦੀ ਹੈ। ਦਵਾਈ ਵਿਚ ਨਾਲ ਗੁਰਬਾਣੀ ਦੀ ਤਾਕਤ, ਗੁਰਬਾਣੀ ਦੀ ਬਖ਼ਸ਼ਿਸ਼ ਵੀ ਸ਼ਾਮਲ ਹੋ ਜਾਵੇਗੀ।

ਸਾਡੇ ਅੰਮ੍ਰਿਤਸਰ ਦਾਸ ਦੀ ਕੀਰਤਨ ਦੀ ਹਾਜ਼ਰੀ ਇਕ ਫੈਕਟਰੀ ਵਿਚ ਸੀ। ਵੇਰਕੇ ਬਾਈਪਾਸ ਤੇ ਅਵਿਚਲ ਟੈਕਸਟਾਈਲ ਨਾਮ ਦੀ ਫੈਕਟਰੀ ਜਿਥੇ ਕੀਰਤਨ ਸੀ। ਮਹਾਂਬਲੀ ਯੋਧੇ ਬਾਬਾ ਦੀਪ ਸਿੰਘ ਜੀ ਦੀ ਵਡਿਆਈ ਤੇ ਗੁਰਬਾਣੀ ਦਾ ਪ੍ਰਕਰਣ ਲਗਿਆ। ਕੀਰਤਨ ਉਪਰੰਤ ਇਕ ਸੱਜਣ ਨੇ ਦਾਸ ਨੂੰ ਕਿਹਾ ਮੈਨੂੰ ਪੰਜ ਮਿੰਟ ਦਾ ਸਮਾਂ ਦਿਉ। ਦਾਸ ਨੇ ਕਿਹਾ ਦੱਸੋ। ਉਹ ਸੱਜਣ ਕਹਿਣ ਲੱਗੇ ਮੇਰਾ ਨਾਮ ਡਾਕਟਰ ਪਰਮਜੀਤ ਸਿੰਘ 'ਰਾਣਾ' ਹੈ। ਦਾਸ ਨੇ ਆਖਿਆ ਖੁਸ਼ੀ ਹੋਈ ਮਿਲਕੇ, ਸੇਵਾ ਦੱਸੋ। ਆਖਣ ਲੱਗੇ ਮੈਂ ਇਕ ਡਾਕਟਰ ਹਾਂ, ਗੁਰਬਾਣੀ ਦੀ ਬਖ਼ਸ਼ਿਸ਼ ਕਈ ਵਾਰ ਮੇਰੇ ਨਾਲ ਵੀ ਬੀਤੀ ਹੈ ਇਕ ਘਟਨਾ ਸੁਣਾਉਣੀ ਚਾਹੁੰਦਾ ਹਾਂ।

ਮੇਰੀ ਕਲੀਨਿਕ 'ਤੇ ਇਕ ਬੀਬੀ ਜਿਸਨੂੰ ਰਸੌਲੀ ਸੀ ਛਾਤੀ ਦੇ ਕੋਲ। ਐਕਸ-ਰੇ ਤੋਂ ਬਾਅਦ ਮੈਂ ਕਿਹਾ ਬੀਬੀ ਜੀ ਅਪਰੇਸ਼ਨ ਕਰਨਾ ਪਵੇਗਾ। 10 ਦਿਨ ਦਾ ਸਮਾਂ ਦਿੱਤਾ। 10 ਦਿਨ ਬਾਅਦ ਜਦੋਂ ਬੀਬੀ ਅਪਰੇਸ਼ਨ ਲਈ ਆਈ। ਮੈਂ ਦੁਬਾਰਾ ਐਕਸਰੇ ਲਿਆ। ਉਹ ਕਹਿਣ ਲੱਗੇ ਮੇਰੀ ਹੈਰਾਨੀ ਦੀ ਹੱਦ ਨਾ ਰਹੀ ਕਿ ਰਸੌਲੀ ਨਾਮ ਦੀ ਸਰੀਰ ਵਿਚ ਕੋਈ ਚੀਜ਼ ਹੀ ਨਹੀਂ। ਮੈਂ

ਪਹਿਲਾ ਐਕਸਰਾ ਵੇਖਿਆ ਉਸ ਵਿਚ ਰਸੌਲੀ ਹੈ, ਨਵੇਂ ਐਕਸਰੇ ਵਿਚ ਰਸੌਲੀ ਹੈ ਹੀ ਨਹੀਂ। ਡਾਕਟਰ ਰਾਣਾ ਕਹਿਣ ਲੱਗੇ ਇਹ ਕਿਵੇਂ ਹੋ ਸਕਦਾ ਹੈ। ਪਹਿਲੇ ਐਕਸਰੇ ਵਿਚ ਰਸੌਲੀ ਹੈ ਅੱਜ ਵਾਲੇ ਵਿਚ ਹੈ ਹੀ ਨਹੀਂ।

ਉਹ ਕਹਿੰਦੇ ਬੀਬੀ ਨੇ ਦਸਿਆ ਕਿ ਮੈਂ ਜਦੋਂ 10 ਦਿਨ ਪਹਿਲਾਂ ਆਪ ਜੀ ਕੋਲੋਂ ਤਾਰੀਖ ਲੈ ਕੇ ਗਈ ਸੀ ਤਾਂ ਰਸਤੇ ਵਿਚ ਕਿਸੇ 'ਗੁਰਮੁਖ' ਨਾਲ ਸਾਰੀ ਗੱਲ ਸਾਂਝੀ ਹੋਈ। ਉਸਨੇ ਕਿਹਾ ਬਾਬਾ ਦੀਪ ਸਿੰਘ ਜੀ ਕਲਗੀਧਰ ਦੇ ਪਿਆਰੇ ਹਨ। ਬਾਣੀ ਪੜ੍ਹਨ ਵਾਲੇ 'ਤੇ ਬਹੁਤ ਦਇਆਲੂ ਹੁੰਦੇ ਹਨ। ਉਹਨਾਂ ਨੇ ਰਸਤਾ ਦਸਿਆ ਕਿ ਬਾਬਾ ਜੀ ਦੇ ਅਸਥਾਨ 'ਤੇ ਜਾ ਕੇ ਸੁਖਮਨੀ ਸਾਹਿਬ ਜੀ ਦਾ ਪਾਠ ਰੋਜ਼ ਕਰੋ ਤੇ ਜੋਤ ਦਾ ਘਿਉ ਰਸੌਲੀ ਵਾਲੀ ਜਗਾ 'ਤੇ ਲਗਾਉ। ਅਰਦਾਸ ਕਰੋ ਸਤਿਗੁਰੂ ਮਿਹਰ ਕਰਨਗੇ।

ਡਾਕਟਰ ਸਾਹਿਬ ਕਹਿੰਦੇ ਉਸ ਬੀਬੀ ਨੇ ਦਸਿਆ ਕਿ ਉਹ 'ਗੁਰਮੁਖ' ਦੇ ਕਹੇ ਅਨੁਸਾਰ ਮੈਂ ਰੋਜ਼ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਕਰਦੀ ਰਹੀ ਤੇ ਜੋਤ ਦਾ ਘਿਉ ਲਗਾਂਦੀ ਰਹੀ। ਮੈਂ ਸਭ ਕੁਝ ਇਸ ਲਈ ਕੀਤਾ ਹੈ ਕਿ ਅਪਰੇਸ਼ਨ ਠੀਕ ਹੋ ਜਾਵੇ ਪਰ ਡਾਕਟਰ ਸਾਹਿਬ ਕਹਿਣ ਲੱਗੇ ਮੈਂ ਆਖਿਆ ਬੀਬੀ ਸੁਖਮਨੀ ਸਾਹਿਬ ਤੇ ਬਾਬਾ ਦੀਪ ਸਿੰਘ ਜੀ ਦੇ ਅਸਥਾਨ ਦੀ ਜੋਤ ਦੇ ਘਿਉ ਸਦਕਾ ਰਸੌਲੀ ਸੜ ਗਈ ਹੈ। ਦਾਸ ਕੋਲ ਉਸ ਡਾਕਟਰ ਦਾ ਐਡਰੈਸ ਹੈ। ਕਿਸੇ ਨੂੰ ਸ਼ੱਕ ਹੋਵੇ ਉਹ ਉਹਨਾਂ ਨੂੰ ਮਿਲਕੇ ਸ਼ੱਕ ਦੂਰ ਕਰ ਸਕਦਾ ਹੈ। ਇਕ ਪੜ੍ਹੇ ਲਿਖੇ ਡਾਕਟਰ ਇਸ ਗੱਲ 'ਤੇ ਸਹਿਮਤ ਹੋ ਗਏ ਹਨ ਕਿ ਸੁਖਮਨੀ ਸਾਹਿਬ ਜੀ ਦੀ ਬਾਣੀ ਸਰੀਰ ਦੇ ਰੋਗਾਂ ਨੂੰ ਵੀ ਰਾਜ਼ੀ ਕਰਦੀ ਹੈ।

ਅਮਰੀਕਾ ਦੀ ਨਾਸਾ ਯੂਨੀਵਰਸਿਟੀ ਵਿਚ ਨੌਕਰੀ ਕਰਨ ਵਾਲਾ ਇਕ ਚੋਟੀ ਦਾ 64 ਸਾਲ ਦਾ ਸਾਇੰਟਿਸਟ, ਸ੍ਰੀ ਵਾਸੂ ਭਾਰਦਵਾਜ, ਜਿਸ ਨੇ ਚੰਦ ਗ੍ਰਹਿ ਤੇ ਮੰਗਲ ਗ੍ਰਹਿ ਬਾਰੇ ਦੋ ਕਿਤਾਬਾਂ ਵੀ ਲਿਖੀਆਂ ਹਨ, ਉਨ੍ਹਾਂ ਆਪਣੀ ਜ਼ੁਬਾਨੀ ਦੱਸਿਆ ਹੈ : 'ਮੈਂ ਪੱਕਾ ਨਾਸਤਿਕ ਸੀ, ਮੇਰੀ ਪਤਨੀ ਸਿੰਧੀ ਪ੍ਰਵਾਰ ਵਿਚੋਂ ਸੀ ਤੇ ਉਸ ਦੀ ਗੁਰਬਾਣੀ 'ਤੇ ਬਹੁਤ ਸ਼ਰਧਾ ਸੀ। ਉਨ੍ਹਾਂ ਦੱਸਿਆ ਕਿ ਉਨ੍ਹਾਂ ਦੇ ਸਿਰ ਵਿਚ ਟਿਊਮਰ ਹੋ ਗਿਆ, ਜਿਸ ਤੋਂ ਕੈਂਸਰ ਦਾ ਭਿਆਨਕ ਰੋਗ ਹੋ ਗਿਆ। ਇਹ ਟਿਊਮਰ ਸੱਜੇ ਕੰਨ ਦੇ ਉਪਰ ਹੋਣ ਕਾਰਨ, ਸੱਜੇ ਕੰਨ ਤੋਂ ਸੁਣਾਈ ਦੇਣਾ ਬਿਲਕੁਲ ਬੰਦ ਹੋ ਗਿਆ। ਵੱਡੇ-ਵੱਡੇ

ਡਾਕਟਰਾਂ ਨੇ ਜੁਆਬ ਦੇ ਦਿੱਤਾ ਕਿ ਇਸ ਦਾ ਕੋਈ ਇਲਾਜ ਨਹੀਂ, ਤੁਸੀਂ ਇਸ ਕੰਨ ਤੋਂ ਕਦੀ ਵੀ ਸੁਣ ਨਹੀਂ ਸਕੋਗੇ। ਜਦੋਂ ਡਾਕਟਰਾਂ ਨੇ ਸਿਰ ਦੇ ਟਿਊਮਰ ਦੇ ਨਮੂਨੇ ਲਏ ਤੇ ਰਿਪੋਰਟਾਂ ਰਾਹੀਂ ਦੱਸਿਆ ਕਿ ਤੁਸੀਂ ਕੇਵਲ 15-20 ਦਿਨ ਦੇ ਹੀ ਮਹਿਮਾਨ ਹੋ।

ਉਨ੍ਹਾਂ ਦੱਸਿਆ ਕਿ ਮੇਰੀ ਸਾਲੀ ਇਕ ਸਿੱਖ ਘਰ ਵਿਚ ਵਿਆਹੀ ਗਈ ਸੀ ਤੇ ਉਸ ਦਾ ਗੁਰਬਾਣੀ 'ਤੇ ਬਹੁਤ ਵਿਸ਼ਵਾਸ ਸੀ। ਉਸ ਨੇ ਰੋਜ਼ ਹਸਪਤਾਲ ਵਿਚ ਮੈਨੂੰ ਸੁਖਮਨੀ ਸਾਹਿਬ ਦਾ ਪਾਠ ਸੁਨਾਉਣਾ ਸ਼ੁਰੂ ਕਰ ਦਿੱਤਾ ਤੇ ਹਰਿਮੰਦਰ ਸਾਹਿਬ ਅਖੰਡ ਪਾਠ ਬੁੱਕ ਕਰਵਾ ਦਿੱਤਾ। ਉਸ ਪਰਮਾਤਮਾ ਦੀ ਕਿਰਪਾ, ਮੇਰੀ ਹਾਲਤ ਬਾਰੇ ਜਾਣ ਕੇ ਉਨ੍ਹਾਂ ਨੇ ਜਲਦੀ ਹੀ ਵਾਰੀ ਦੇ ਦਿੱਤੀ। ਕਿਸੇ ਤਰੀਕੇ ਸਟਰੈਚਰ 'ਤੇ ਪਾ ਕੇ ਮੈਨੂੰ ਅਖੰਡ ਪਾਠ ਵਾਲੇ ਕਮਰੇ ਵਿਚ ਪਹੁੰਚਾਇਆ ਗਿਆ। ਉਨ੍ਹਾਂ ਦੱਸਿਆ ਕਿ ਡਾਕਟਰਾਂ ਵਲੋਂ ਮੈਨੂੰ ਚੌਂਕੜੀ ਮਾਰ ਕੇ ਬੈਠਣ ਦੀ ਮਨਾਹੀ ਸੀ ਕਿਉਂਕਿ ਕਮਜ਼ੋਰੀ ਕਾਰਨ ਹੱਡੀਆਂ ਬਹੁਤ ਜ਼ਿਆਦਾ ਕਮਜ਼ੋਰ ਹੋ ਗਈਆਂ ਸਨ, ਪਰ ਅਖੰਡ ਪਾਠ ਚਲਦੇ-ਚਲਦੇ, ਜਦੋਂ ਸ੍ਰੀ ਸੁਖਮਨੀ ਸਾਹਿਬ ਦੇ ਪਾਠ 'ਤੇ ਆਇਆ ਤਾਂ ਮੈਂ ਚੌਂਕੜੀ ਮਾਰ ਕੇ ਬੈਠ ਗਿਆ ਤੇ ਬੜੇ ਪਿਆਰ ਤੇ ਭਾਵਨਾ ਨਾਲ ਪਾਠ ਸੁਨਣ ਲੱਗ ਪਿਆ। ਕਹਿੰਦੇ ਹਨ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਸੁਣਦੇ-ਸੁਣਦੇ ਮੇਰੇ ਅੰਦਰ ਕੁਝ ਅਜੀਬ ਤਰ੍ਹਾਂ ਦੀ ਵਾਈਬਰੇਸ਼ਨ ਹੋਣ ਲੱਗ ਪਈ। ਇਸ ਵਾਈਬਰੇਸ਼ਨ ਨਾਲ ਇਸ ਸਮੇਂ ਦੌਰਾਨ ਇਕ ਅਜੀਬ ਬਖ਼ਸ਼ਿਸ਼ ਵਰਤੀ ਕਿ ਮੇਰਾ ਸੱਜਾ ਕੰਨ ਜੋ ਬਿਲਕੁਲ ਬੰਦ ਹੋ ਚੁੱਕਾ ਸੀ, ਇਕ ਦਮ ਖੁੱਲ੍ਹ ਗਿਆ।

ਅਖੰਡ ਪਾਠ ਦੇ ਭੋਗ ਤੋਂ ਬਾਅਦ ਮੈਂ ਆਪਣੇ ਪੈਰਾਂ 'ਤੇ ਖੜਾ ਹੋ ਗਿਆ ਤੇ ਪੈਦਲ ਚਲ ਕੇ ਆਪਣੇ ਕਮਰੇ ਤੱਕ ਗਿਆ। ਅਖੰਡ ਪਾਠ ਰੱਖਣ ਵੇਲੇ ਮੈਂ ਆਇਆ ਸਟਰੈਚਰ 'ਤੇ ਸਾਂ, ਪਰ ਵਾਪਸੀ ਸਮੇਂ ਪੈਦਲ ਚਲ ਕੇ ਕਮਰੇ ਤਕ ਗਿਆ। ਮੇਰੇ ਪਰਿਵਾਰ ਵਾਲੇ ਤੇ ਮੈਂ ਸਭ ਹੈਰਾਨ ਸਾਂ। ਆਪਣੇ ਸ਼ਹਿਰ ਸੂਰਤ ਵਿਖੇ ਜਾ ਕੇ ਜਦੋਂ ਆਪਣੇ ਟੈਸਟ ਡਾਕਟਰਾਂ ਪਾਸੋਂ ਦੁਬਾਰਾ ਕਰਵਾਏ ਤਾਂ ਪਤਾ ਚਲਿਆ ਕਿ ਸਰੀਰ ਵਿਚੋਂ ਕੈਂਸਰ ਖ਼ਤਮ ਹੋ ਚੁੱਕਿਆ ਸੀ। ਕੈਂਸਰ ਦੇ ਪ੍ਰਸਿੱਧ ਡਾਕਟਰ ਵੀ ਸੁਖਮਨੀ ਸਾਹਿਬ ਦੀ ਬਾਣੀ ਦੀ ਤਾਕਤ ਨੂੰ ਮੰਨ ਗਏ। ਹੋ ਸਕਦਾ ਹੈ ਕਿ ਕੋਈ ਇਸ ਗੱਲ ਨੂੰ ਨਾ ਮੰਨੇ, ਪਰ ਡਾ: ਵਾਸੂ ਭਾਰਦਵਾਜ ਜੀ ਨੇ ਕੈਂਸਰ ਠੀਕ ਹੋਣ ਦੀਆਂ ਰਿਪੋਰਟਾਂ ਲਗਪਗ 200 ਦੀਵਾਨਾਂ ਵਿਚ

ਸੰਗਤਾਂ ਨੂੰ ਵੀ ਵਿਖਾਈਆਂ ਸਨ।

ਕਈ ਵਾਰੀ ਪ੍ਰਮਾਤਮਾ ਵਲੋਂ ਮਿਲੇ ਹੋਏ ਸੁੱਖਾਂ ਵਿਚ ਬੰਦਾ ਇੰਨਾ ਖਚਿਤ ਹੋ ਜਾਂਦਾ ਹੈ ਕਿ ਸੁੱਖਾਂ ਦਾ ਦਾਤਾ ਪ੍ਰਮਾਤਮਾ ਉਸ ਨੂੰ ਵਿਸਰ ਜਾਂਦਾ ਹੈ ਤੇ ਸੁੱਖ ਦੇਣ ਵਾਲੇ ਪ੍ਰਮਾਤਮਾ ਨੂੰ ਵਿਸਰ ਜਾਣ ਕਾਰਨ ਜੀਵ ਸਰੀਰਕ, ਮਾਨਸਿਕ, ਆਤਮਿਕ ਤੌਰ ਤੇ ਰੋਗੀ ਹੋ ਜਾਂਦਾ ਹੈ। ਦੁੱਖ ਵੇਲੇ ਪ੍ਰਮਾਤਮਾ ਚੇਤੇ ਆਉਣ ਕਾਰਨ ਜੀਵ ਪ੍ਰਭੂ ਦੇ ਨੇੜੇ ਹੋ ਜਾਂਦਾ ਹੈ ਤੇ ਇਹ ਦੁੱਖ ਹੀ ਉਸ ਦੇ ਲਈ ਦਾਰੂ ਬਣ ਜਾਂਦਾ ਹੈ। ਬਾਣੀ ਵਿਚ ਵੀ ਲਿਖਿਆ ਹੈ :-

*"ਦੁਖੁ ਦਾਰੂ ਸੁਖੁ ਰੋਗੁ ਭਇਆ"*

(ਅੰਗ ੪੬੯)

ਦਾਸ ਦਾਅਵੇ ਨਾਲ, ਗੁਰੂ ਦੇ ਭਰੋਸੇ ਨਾਲ, ਬਾਣੀ ਦੀ ਤਾਕਤ ਦੇ ਭਰੋਸੇ ਨਾਲ ਲਿਖ ਰਿਹਾ ਹੈ ਕਿ ਜੇਕਰ ਤੁਹਾਡੇ 'ਤੇ ਕੋਈ ਬਿਪਤਾ ਬਣ ਜਾਵੇ, ਮੁਸ਼ਕਲ ਬਣ ਜਾਵੇ ਤਾਂ ਘਰ ਵਿਚ ਹੀ ਸੁਖਮਨੀ ਸਾਹਿਬ, ਗੁਟਕੇ ਤੋਂ ਹੀ ਸ਼ੁਰੂ ਕਰ ਦਿਆ ਕਰੋ। ਇਕ ਤੋਂ ਬਾਅਦ ਦੂਸਰਾ ਸਰੀਰ ਉਸੇ ਵੇਲੇ ਅਗਲੀ ਪੰਗਤੀ 'ਤੇ ਉਂਗਲ ਰੱਖ ਕੇ ਸ਼ੁਰੂ ਕਰ ਦੇਵੇ। ਇਸ ਤਰ੍ਹਾਂ ਦੁੱਖ ਦਾ ਸਮਾਂ ਘਟਣਾ ਸ਼ੁਰੂ ਹੋ ਜਾਂਦਾ ਹੈ।

ਥੋੜ੍ਹੇ ਦਿਨਾਂ ਦੀ ਗੱਲ ਹੈ ਕਿ ਸੰਗਤ ਵਿਚੋਂ ਕਿਸੇ ਪ੍ਰੇਮੀ ਦਾ ਰਾਤ ਸਾਢੇ ਨੌਂ ਵਜੇ ਫ਼ੋਨ ਆਇਆ ਕਿ ਸਾਡਾ 3 ਮਹੀਨੇ ਦਾ ਬੱਚਾ ਇਤਨਾ ਬਿਮਾਰ ਹੋ ਗਿਆ ਹੈ ਕਿ ਉਸਨੇ ਸਿਰ ਸੁੱਟ ਦਿੱਤਾ ਹੈ। ਛੁੱਟੀ ਦਾ ਦਿਨ ਹੋਣ ਕਰਕੇ ਕੋਈ ਡਾਕਟਰ ਵੀ ਨਹੀਂ ਮਿਲ ਰਿਹਾ। ਦਾਸ ਨੇ ਫ਼ੋਨ 'ਤੇ ਹੀ ਗੁਰੂ ਸਾਹਿਬ ਦੀ ਕ੍ਰਿਪਾ ਨਾਲ ਆਖਿਆ, ਘਰ ਵਿਚ ਸੁਖਮਨੀ ਸਾਹਿਬ ਦਾ ਪਾਠ ਸ਼ੁਰੂ ਕਰ ਦਿਓ। ਇਕ ਸਰੀਰ ਥੱਕ ਜਾਵੇ ਤਾਂ ਗੁਟਕਾ ਸਾਹਿਬ 'ਤੇ ਹੀ ਉਂਗਲ ਨਾਲ ਪੰਗਤੀ ਦੱਸ ਕੇ ਦੂਜੇ ਸਰੀਰ ਨੂੰ ਬਿਠਾ ਦੇਣਾ। ਸੁਖਮਨੀ ਸਾਹਿਬ ਦੀ ਬਾਣੀ ਦੀ ਬਖ਼ਸ਼ਿਸ਼ ਦਾ ਸਦਕਾ ਕੋਈ ਘੰਟੇ ਬਾਅਦ ਹੀ ਉਸ ਦਾ ਦੁਬਾਰਾ ਫ਼ੋਨ ਆਇਆ। ਕਹਿਣ ਲੱਗਾ, ਸ਼ਾਮ ਦੇ 6 ਵਜੇ ਦੇ ਚੱਕਰ ਕੱਟਦੇ ਪਏ ਸੀ, ਆਪਣਾ ਫ਼ੈਮਿਲੀ-ਡਾਕਟਰ ਨਹੀਂ ਸੀ ਮਿਲਦਾ ਪਿਆ। ਜਦੋਂ ਘਰ ਸੁਖਮਨੀ ਸਾਹਿਬ ਦਾ ਪਾਠ ਸ਼ੁਰੂ ਕੀਤਾ, ਤਾਂ ਥੋੜ੍ਹੀ ਦੇਰ ਬਾਅਦ ਹੀ ਫ਼ੈਮਿਲੀ ਡਾਕਟਰ ਮਿਲ ਪਿਆ। ਜੋ ਉਸ ਨੇ ਟੀਕਾ ਲਗਾਇਆ ਉਹ ਵੀ ਅਸਰ ਕਰ ਗਿਆ

ਹੈ। ਡਾਕਟਰ ਨੇ ਆਖਿਆ ਹੈ ਕਿ ਹੁਣ ਖ਼ਤਰੇ ਵਾਲੀ ਕੋਈ ਗੱਲ ਨਹੀਂ, ਜਿਹੜਾ ਬੱਚੇ ਨੇ ਸਿਰ ਸੁੱਟ ਦਿੱਤਾ ਸੀ, ਉਹ ਵੀ ਠੀਕ ਹੋ ਗਿਆ ਹੈ। ਵੇਖੋ! ਸੁਖਮਨੀ ਸਾਹਿਬ ਦੀ ਬਾਣੀ ਪੜ੍ਹੀ ਸਭ ਬਿਧ ਬਣ ਗਈ, ਆਪਣਾ ਫ਼ੈਮਿਲੀ ਡਾਕਟਰ ਵੀ ਮਿਲ ਗਿਆ, ਦਵਾਈ ਵੀ ਸਹੀ ਅਸਰ ਕਰ ਗਈ।

ਪੱਕੀ ਗੱਲ ਜੇ, ਕਦੀ ਅਜ਼ਮਾ ਲੈਣਾ, ਕਿਸੇ ਨੂੰ ਕੋਈ ਤਨ ਦਾ ਰੋਗ ਹੋਵੇ, ਆਪਣੇ ਨਿਤਨੇਮ ਤੋਂ ਇਲਾਵਾ ਸੁਖਮਨੀ ਸਾਹਿਬ ਜੀ ਦੀ ਬਾਣੀ ਦਾ ਪਾਠ ਸ਼ੁਰੂ ਕਰ ਦਿਉ, ਗੁਰੂ ਸਾਹਿਬ ਦੀ ਕਿਰਪਾ ਨਾਲ ਲਿਖ ਰਿਹਾ ਹਾਂ, ਤੇਜ਼ ਬਾਰਸ਼ ਵਾਂਗ ਕਿਰਪਾ ਵਰਸਦੀ ਹੈ।

ਇਕ ਹੋਰ ਵਾਕਿਆ ਦਾਸ ਸਾਂਝਾ ਕਰਨਾ ਚਾਹੁੰਦਾ ਹੈ। ਕੋਈ ਵੀ ਉਦਾਹਰਣ ਏਸ ਕਰਕੇ ਦਿੱਤੀ ਜਾਂਦੀ ਹੈ ਕਿਉਂਕਿ ਨਹੀਂ ਤਾਂ ਤੁਸੀਂ ਕਹੋਗੇ ਐਵੇਂ ਗੱਲਾਂ ਹੀ ਹਨ, ਇਵੇਂ ਕਦੇ ਰੋਗੀ ਵੀ ਰਾਜ਼ੀ ਹੁੰਦੇ ਹਨ। ਵਾਪਰੀਆਂ ਹੋਈਆਂ ਉਦਾਹਰਣਾਂ ਨੂੰ ਪੜ੍ਹ ਕੇ ਗੱਲ ਹਿਰਦੇ ਨੂੰ ਲੱਗ ਜਾਂਦੀ ਹੈ, ਭਰੋਸਾ ਬਣ ਜਾਂਦਾ ਹੈ।

ਮਹਿੰਦਰ ਸਿੰਘ ਨਾਂ ਦਾ ਇਕ ਵਿਅਕਤੀ, (ਦਿੱਲੀ) ਪਤਾ ਨਹੀਂ ਕਿਹੜਾ ਕਰਮ ਅੱਗੇ ਆ ਗਿਆ, ਛਾਤੀ ਵਿਚ ਟੀ.ਬੀ. ਹੋ ਗਈ। ਡਾਕਟਰਾਂ ਨੇ ਚੈੱਕ ਕਰਨ 'ਤੇ ਦੱਸਿਆ ਕਿ ਤੀਸਰੀ ਸਟੇਜ ਦੀ ਟੀ.ਬੀ. ਹੈ। ਆਪ ਜੀ ਸਾਰੇ ਪੜ੍ਹੇ ਲਿਖੇ ਸਮਝਦਾਰ ਹੋ, ਜਾਣਦੇ ਹੀ ਹੋ ਕਿ ਪਹਿਲੀ, ਦੂਸਰੀ ਸਟੇਜ ਦੀ ਟੀ.ਬੀ. ਦਵਾਈਆਂ ਨਾਲ ਪਕੜ ਵਿਚ ਆ ਸਕਦੀ ਹੈ, ਪਰ ਤੀਸਰੀ ਸਟੇਜ ਦੀ ਬੀਮਾਰੀ ਬਹੁਤ ਖ਼ਤਰਨਾਕ ਹੁੰਦੀ ਹੈ। ਡਾਕਟਰਾਂ ਨੇ ਦਵਾਈਆਂ ਤਾਂ ਦੇ ਦਿੱਤੀਆਂ, ਪਰ ਨਾਲ ਹੀ ਕਿਹਾ ਕਿ ਪਤਾ ਨਹੀਂ ਰਾਜ਼ੀ ਹੋਵੇ ਕਿ ਨਾ, ਨਾਲ ਹੀ ਇਹ ਹਿਦਾਇਤ ਵੀ ਦਿੱਤੀ ਕਿ ਕਿਧਰੇ ਆਉਣਾ ਜਾਣਾ ਹੋਵੇ ਜਾਂ ਕੋਈ ਕੰਮ ਕਰਨਾ ਹੋਵੇ, ਮੂੰਹ 'ਤੇ ਕਪੜਾ ਬੰਨ੍ਹ ਕੇ ਰੱਖਣਾ ਹੈ, ਨਹੀਂ ਤਾਂ ਤੇਰੀ ਹਵਾ ਦੇ ਨਾਲ ਕਿਸੇ ਹੋਰ ਨੂੰ ਵੀ ਇਹ ਰੋਗ ਹੋ ਜਾਣ ਦਾ ਡਰ ਹੈ।

ਇਹ ਮਹਿੰਦਰ ਸਿੰਘ, ਬਾਬਾ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਦਾ ਸੰਗੀ ਸੀ। ਜਦੋਂ ਇਸ ਨੇ ਆਪਣਾ ਦੁੱਖ ਉਨ੍ਹਾਂ ਨੂੰ ਦੱਸਿਆ ਤਾਂ ਉਹ ਕਹਿਣ ਲੱਗੇ - ਇਤਨਾ ਉਦਾਸ ਕਿਉਂ ਹੋ ਗਿਆ ਹੈਂ, ਦਿਲ ਨਾ ਛੱਡ। ਇਕ ਪਾਠ ਸੁਖਮਨੀ ਸਾਹਿਬ ਦਾ ਸਵੇਰੇ, ਇਕ ਪਾਠ ਸੁਖਮਨੀ

ਸਾਹਿਬ ਦਾ ਸ਼ਾਮ ਨੂੰ ਬੰਗਲਾ ਸਾਹਿਬ (ਦਿੱਲੀ) ਗੁਰਦੁਆਰੇ ਬੈਠ ਕੇ ਕਰਨਾ ਹੈ। ਜਿਥੇ ਸੰਗਤਾਂ ਚਰਨ ਧੋਂਦੀਆਂ ਹਨ, ਉਥੇ ਸੇਵਾ ਕਰ, ਜੋੜਿਆਂ ਦੀ ਸੇਵਾ ਕਰ, ਝਾੜੂ ਦੀ ਸੇਵਾ ਕਰ, ਨਾਲ ਕੁਝ ਹੋਰ ਬੈਨ ਲਗਾਏ ਕਿ ਕਿਸੇ ਦੇ ਘਰ ਨਹੀਂ ਜਾਣਾ, ਉਥੇ ਗੁਰਦੁਆਰੇ ਹੀ ਸਿਰਫ਼ ਇਕ ਪ੍ਰਸ਼ਾਦਾ ਅਧਾਰ ਲਈ ਛਕਣਾ ਹੈ।

(ਇਥੇ ਦਾਸ ਇਕ ਗੱਲ ਖੋਲ੍ਹ ਦੇਵੇ ਕਿ ਸਤਿਪੁਰਸ਼ ਆਪਣੇ-ਆਪਣੇ ਢੰਗ ਮੁਤਾਬਿਕ ਦਵਾਈ ਦੇਂਦੇ ਹਨ, ਜੁਗਤੀ ਦੇਂਦੇ ਹਨ।) 13 ਦਿਨ ਇਸ ਤਰ੍ਹਾਂ ਮਹਾਂਪੁਰਸ਼ਾਂ ਦੀ ਦੱਸੀ ਜੁਗਤੀ ਮੁਤਾਬਿਕ ਉਸ ਨੇ ਸੁਖਮਨੀ ਸਾਹਿਬ ਦੀ ਬਾਣੀ ਪੜ੍ਹੀ। ਜਦੋਂ ਚੌਦਵੇਂ ਦਿਨ ਦੁਬਾਰਾ ਡਾਕਟਰਾਂ ਕੋਲ ਜਾ ਕੇ ਚੈੱਕ ਕਰਵਾਇਆ ਗਿਆ, ਦੁਬਾਰਾ ਐਕਸਰਾ ਕਰਵਾ ਕੇ ਵੇਖਿਆ ਗਿਆ ਤਾਂ ਡਾਕਟਰ ਦੇਖ ਕੇ ਹੈਰਾਨ ਹੋ ਗਏ। ਉਸ ਨਵੇਂ ਐਕਸਰੇ ਵਿਚ ਛਾਤੀ ਉੱਤੇ ਇਕ ਵੀ ਦਾਗ਼ ਟੀ.ਬੀ. ਦਾ ਨਹੀਂ ਆਇਆ।

ਇਥੇ ਦਾਸ ਇਕ ਬੇਨਤੀ ਕਰ ਦੇਵੇ ਕਿ ਦਵਾਈ ਨਹੀਂ ਛੱਡਣੀ। ਕਈ ਸਰੀਰ ਕਹਿ ਦੇਂਦੇ ਹਨ ਕਿ ਸੁਖਮਨੀ ਸਾਹਿਬ ਦਾ ਆਸਰਾ ਲੈਣਾ ਹੈ ਫਿਰ ਦਵਾਈ ਦੀ ਕੀ ਲੋੜ ਹੈ ? ਕੋਈ ਸਰੀਰ ਨੂੰ ਰੋਗ ਹੈ, ਦਵਾਈ ਵੀ ਖਾਣੀ ਹੈ, ਪਰ ਆਸਰਾ ਦਵਾਈ ਦਾ ਨਹੀਂ, ਬਾਣੀ ਦਾ ਤਕਣਾ ਹੈ, ਕਿਉਂਕਿ ਜੇ ਦਵਾਈ ਨਹੀਂ ਖਾਵਾਂਗੇ ਫਿਰ ਸੰਸਾਰਿਕ ਮਰਯਾਦਾ ਗ਼ਲਤ ਹੋ ਜਾਵੇਗੀ। ਸਾਡਾ ਭਰੋਸਾ ਇਥੇ ਇਹ ਟਿਕਿਆ ਹੋਵੇ ਕਿ ਦਵਾਈ ਅਸਰ ਤਾਂ ਹੀ ਕਰੇਗੀ ਜੇ ਸੁਖਮਨੀ ਸਾਹਿਬ ਦੀ ਬਾਣੀ ਦੀ ਤਾਕਤ ਵੀ ਵਿਚ ਸ਼ਾਮਲ ਹੋਵੇਗੀ, ਨਹੀਂ ਤਾਂ ਤੁਸੀਂ ਕਈ ਵਾਰੀ ਨੋਟ ਕਰ ਲਵੋ ਉਹੀ ਦਵਾਈ ਕਿਸੇ ਸਰੀਰ 'ਤੇ ਆਪਣਾ ਅਸਰ ਕਰਦੀ ਹੈ, ਉਹ ਰਾਜ਼ੀ ਹੋ ਜਾਂਦਾ ਹੈ, ਪਰ ਕਿਸੇ ਨੂੰ ਉਸੇ ਦਵਾਈ ਨਾਲ ਕੋਈ ਫ਼ਰਕ ਹੀ ਨਹੀਂ ਪੈਂਦਾ।

ਗੱਲ ਤਾਂ ਵਿਸ਼ਵਾਸ ਦੀ ਹੈ। ਅੰਮ੍ਰਿਤਸਰ ਦਾ ਕੋਈ ਗੁਰਮੁਖ ਪਿਆਰਾ, ਜਿਸ ਦੇ ਪੁੱਤਰ ਦੇ ਸਿਰ ਵਿਚ ਫੋੜੇ ਹੋ ਗਏ। ਡਾਕਟਰ ਕੋਲ ਗਏ ਤਾਂ ਡਾਕਟਰ ਕਹਿਣ ਲੱਗਾ, ਇਸ ਦਾ ਸਿਰ ਸਾਰਾ ਗਲਿਆ ਪ੍ਰਿਆ ਹੈ। ਇਸ ਦੇ ਪਹਿਲਾਂ ਕੇਸ ਕਟਵਾ ਕੇ ਆਓ, ਮੈਂ ਇਸ ਤਰ੍ਹਾਂ ਇਲਾਜ ਨਹੀਂ ਕਰ ਸਕਦਾ। (ਵੇਖੋ ਅੱਜ ਕੱਲ ਕਈ ਸ਼ੌਕ ਨਾਲ ਕੇਸ ਪਏ ਕਟਵਾਉਂਦੇ ਹਨ, ਪਰ ਧੰਨ ਹਨ ਉਹ

ਗੁਰਮੁਖ ਪਿਆਰੇ ਜਿਨ੍ਹਾਂ 'ਤੇ ਮਜਬੂਰੀ ਵੀ ਬਣ ਜਾਵੇ ਤਾਂ ਵੀ ਬਚਾਉਂਦੇ ਹਨ ਕੇਸਾਂ ਨੂੰ) ਉਹ ਗੁਰਮੁਖ ਪਿਆਰਾ ਕਹਿਣ ਲੱਗਾ, 'ਅਸੀਂ ਸਿੱਖ ਹਾਂ, ਕੇਸ ਨਹੀਂ ਕੱਟਵਾ ਸਕਦੇ, ਤੁਸੀਂ ਇਸ ਤਰ੍ਹਾਂ ਹੀ ਦਵਾਈ ਲਗਾ ਦੇਵੋ, ਗੁਰੂ ਸਾਹਿਬ ਆਪ ਹੀ ਕਿਰਪਾ ਕਰਨਗੇ।' ਪਰ ਉਹ ਡਾਕਟਰ ਨਾ ਮੰਨਿਆ।

ਉਹ ਗੁਰਮੁਖ ਪਿਆਰਾ ਆਪਣੇ ਪੁੱਤਰ ਦੀ ਉਂਗਲ ਫੜ ਕੇ ਉਸ ਨੂੰ ਹਰਿਮੰਦਰ ਸਾਹਿਬ, ਦੁਖਭੰਜਨੀ ਬੇਰੀ ਦੇ ਅਸਥਾਨ 'ਤੇ ਲੈ ਗਿਆ। ਤੁਸੀਂ ਜਾਣਦੇ ਹੀ ਹੋ ਕਿ ਸਿਰ ਗਲਿਆ ਹੋਵੇ ਤਾਂ ਪਾਣੀ ਪਾਉਣ ਨਾਲ ਜ਼ਖ਼ਮ ਹੋਰ ਖ਼ਰਾਬ ਹੋਣ ਦਾ ਡਰ ਹੁੰਦਾ ਹੈ। ਉਸ ਗੁਰਮੁਖ ਪਿਆਰੇ ਦੀ ਸ਼ਰਧਾ, ਭਰੋਸਾ, ਵਿਸ਼ਵਾਸ, ਉਸ ਨੇ ਕੇਸਾਂ ਸਮੇਤ ਆਪਣੇ ਪੁੱਤਰ ਨੂੰ ਦੁਖਭੰਜਨੀ ਬੇਰੀ ਦੇ ਸਰੋਵਰ ਵਿਚ ਇਸ਼ਨਾਨ ਕਰਵਾ ਦਿੱਤਾ ਤੇ ਉਥੇ ਹੀ ਕੰਧ ਨਾਲ ਲੱਗ ਕੇ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਕੀਤਾ, ਅੰਦਰ ਜਾ ਕੇ ਦੇਗ ਕਰਾਈ ਤੇ ਅਰਦਾਸ ਕੀਤੀ ਕਿ ਸਤਿਗੁਰੂ ਕਿਰਪਾ ਕਰੋ।

ਰੋਜ਼ ਹੀ ਉਨ੍ਹਾਂ ਨੇ ਇਸ ਤਰ੍ਹਾਂ ਕਰਨਾ, ਆਪਣੇ ਪੁੱਤਰ ਨੂੰ ਦੁਖਭੰਜਨੀ ਬੇਰੀ ਦੇ ਅਸਥਾਨ 'ਤੇ ਸਰੋਵਰ ਵਿਚ ਕੇਸਾਂ ਸਣੇ ਇਸ਼ਨਾਨ ਕਰਵਾਉਣਾ, ਸੁਖਮਨੀ ਸਾਹਿਬ ਦਾ ਖੜੇ ਹੋ ਕੇ ਪਾਠ ਕਰਨਾ ਤੇ ਦੇਗ ਕਰਾ ਕੇ ਅਰਦਾਸ ਕਰਨੀ। ਸਤਵੇਂ ਦਿਨ ਹੀ ਕਿਰਪਾ ਹੋ ਗਈ। ਸਿਰ ਖ਼ੁਸ਼ਕ ਹੋਣਾ ਸ਼ੁਰੂ ਹੋ ਗਿਆ ਤੇ ਤੇਰ੍ਹਵੇਂ ਦਿਨ ਬਿਲਕੁਲ ਨਿਰਮਲ ਖੋਪੜੀ, ਇਕ ਫੋੜਾ ਵੀ ਨਹੀਂ ਸਿਰ ਵਿਚ ਰਿਹਾ। ਇਹ ਤੇ ਮੌਜੂਦਾ ਸਮੇਂ ਦੀਆਂ ਗੱਲਾਂ ਨੇ। ਕਿੰਨੀ ਵੱਡੀ ਇਤਿਹਾਸਕ ਸਾਖੀ ਵੀ ਇਸ ਗੱਲ ਨਾਲ ਜੁੜੀ ਹੈ ਕਿ ਸੁਖਮਨੀ ਸਾਹਿਬ ਦੀ ਬਾਣੀ ਤਨ ਦੇ ਰੋਗ ਰਾਜ਼ੀ ਕਰਦੀ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਦੋਂ ਇਹ ਬਾਣੀ ਉਚਾਰਨ ਕਰ ਕੇ, ਇਹ ਅਨਮੋਲ ਖ਼ਜ਼ਾਨਾ ਦੁਨੀਆਂ ਦੀ ਝੋਲੀ ਵਿਚ ਪਾਇਆ ਤਾਂ ਸੰਗਤਾਂ ਨੂੰ ਇਸ ਬਾਣੀ ਨੂੰ ਰੋਜ਼ ਨੇਮ ਨਾਲ ਪੜ੍ਹਨ ਦਾ ਵੀ ਉਪਦੇਸ਼ ਕੀਤਾ, ਜਿਸ ਦੇ ਸਦਕਾ ਬਹੁਤ ਸਾਰੇ ਸਿੱਖਾਂ ਨੇ ਇਸ ਬਾਣੀ ਨੂੰ ਕੰਠ ਕਰ ਲਿਆ।

ਜਦੋਂ ਗੁਰੂ ਅਰਜਨ ਦੇਵ ਜੀ ਗੁਰਤਾ ਗੱਦੀ 'ਤੇ ਬਿਰਾਜਮਾਨ ਸਨ, ਉਦੋਂ ਮੁਸਲਮਾਨ ਬਾਦਸ਼ਾਹ ਜਹਾਂਗੀਰ ਦਾ ਰਾਜ ਸੀ ਤੇ ਜਹਾਂਗੀਰ ਦਾ ਇਕ ਖ਼ਾਸ ਅਹਿਲਕਾਰ ਸੀ ਜਿਸ ਦਾ ਨਾਮ ਸੀ ਵਜ਼ੀਰ ਖ਼ਾਂ। ਕਰਮਾਂ ਦੀ ਗਤੀ,

ਉਸ ਨੂੰ 'ਜਲੋਧਰ ਦਾ ਰੋਗ' ਹੋ ਗਿਆ। ਪੇਟ ਵਿਚ ਪਾਣੀ ਭਰ ਜਾਣਾ, ਅਫਾਰਾ ਹੋ ਜਾਣਾ, ਦਰਦ ਨਾਲ ਤਕਲੀਫ਼ ਵਧਣੀ, ਨਾ ਕੁਝ ਖਾ ਸਕਣਾ, ਨਾ ਪੀ ਸਕਣਾ, ਹਰ ਵਕਤ ਹਾਏ-ਹਾਏ ਕਰਦੇ ਰਹਿਣਾ। ਬਾਦਸ਼ਾਹ ਦਾ ਇਤਬਾਰੀ ਅਹਿਲਕਾਰ ਸੀ, ਪੈਸੇ ਦੀ ਕੋਈ ਕਮੀ ਨਹੀਂ ਸੀ, ਬਹੁਤ ਇਲਾਜ ਕਰਵਾਇਆ, ਪਰ ਇਲਾਜ ਕਰਵਾਉਣ ਦੇ ਬਾਅਦ ਵੀ ਕੋਈ ਫ਼ਰਕ ਨਾ ਪਿਆ, ਸਗੋਂ ਰੋਗ ਹੋਰ ਵਧਦਾ ਗਿਆ।

ਹੁਣ ਵਜ਼ੀਰ ਖ਼ਾਂ ਹਵੇਲੀ ਤੋਂ ਬਾਹਰ ਵਾਲੇ ਕਮਰੇ ਵਿਚ ਇਕੱਲਾ ਪਿਆ ਸਾਰਾ ਸਮਾਂ ਦਰਦ ਨਾਲ ਤੜਪਦਾ ਰਹਿੰਦਾ ਤੇ ਪ੍ਰਮੇਸ਼ਰ ਅੱਗੇ ਅਰਦਾਸ ਕਰਦਾ ਕਿ ਤੂੰ ਹੀ ਕਿਰਪਾ ਕਰ, ਕੋਈ ਬਿਧ ਬਣਾ ਦੇ। (ਦਾਸ ਨੇ ਆਪਣੀ ਜ਼ਿੰਦਗੀ ਵਿਚ ਤੱਤ ਕੱਢਿਆ ਹੈ ਕਿ ਪ੍ਰਮੇਸ਼ਰ ਸਭ ਕੁਝ ਕਰ ਸਕਦਾ ਹੈ, ਉਸ ਦੀ ਬਿਧ ਬੜੀ ਤਕੜੀ ਹੈ। ਜਦੋਂ ਉਹ ਬਿਧ ਬਣਾਵੇ, ਬੰਦਾ ਵੀ ਹੈਰਾਨ ਹੋ ਜਾਂਦਾ ਹੈ ਕਿ ਇਹ ਤਾਂ ਮੈਂ ਸੋਚਿਆ ਵੀ ਨਹੀਂ ਸੀ।)

ਪ੍ਰਮੇਸ਼ਰ ਵਲੋਂ ਬਿਧ ਬਣ ਗਈ। ਇਕ ਸਿੱਖ ਭਾਈ ਭਾਗੂ, ਰੋਜ਼ ਵਜ਼ੀਰ ਖ਼ਾਂ ਦੀ ਹਵੇਲੀ ਅਗੋਂ ਸੁਖਮਨੀ ਸਾਹਿਬ ਦਾ ਪਾਠ ਉੱਚੀ ਬੋਲ ਕੇ ਕਰਦਾ ਲੰਘਦਾ ਸੀ। (ਭਾਈ ਭਾਗੂ ਬਜ਼ਾਰ ਵਿਚੋਂ ਬਾਣੀ ਉੱਚੀ ਪੜ੍ਹਦੇ ਹੋਏ ਲੰਘਦਾ ਸੀ, ਇਸ ਦਾ ਮਤਲਬ ਕਿ ਉਹ ਅਭਿਆਸੀ ਸਿੱਖ ਹੋਵੇਗਾ, ਤੇ ਉਸ ਨੇ ਸ਼ਰਮ ਵੀ ਲਾਹੀ ਹੋਵੇਗੀ)।

ਵਜ਼ੀਰ ਖ਼ਾਂ ਨੇ ਇਕ ਦਿਨ ਨੋਟ ਕੀਤਾ ਕਿ ਕੋਈ ਸਿੱਖ ਕੁਝ ਬੋਲਦਿਆਂ ਲੰਘਦਾ ਹੈ, ਤੇ ਜਿੰਨੀ ਦੇਰ ਤੱਕ ਉਸ ਦੀ ਆਵਾਜ਼ ਮੇਰੇ ਕੰਨਾਂ ਵਿਚ ਪੈਂਦੀ ਰਹਿੰਦੀ ਹੈ, ਮੈਨੂੰ ਪੀੜਾਂ ਤੋਂ ਆਰਾਮ ਮਹਿਸੂਸ ਹੁੰਦਾ ਹੈ। ਜਦੋਂ ਵਜ਼ੀਰ ਖ਼ਾਂ ਨੇ ਤਿੰਨ-ਚਾਰ ਦਿਨ ਲਗਾਤਾਰ ਐਸਾ ਹੀ ਮਹਿਸੂਸ ਕੀਤਾ ਕਿ ਕੋਈ ਸਿੱਖ, ਰੋਜ਼ ਸਵੇਰੇ, ਕੋਈ ਕਲਾਮਾਂ ਜਿਹੀਆਂ ਪੜ੍ਹਦਾ ਲੰਘਦਾ ਹੈ ਤਾਂ ਉਸ ਵਕਤ ਮੈਨੂੰ ਦਰਦ ਨਹੀਂ ਹੁੰਦੀ, ਬੜਾ ਹੈਰਾਨ ਹੋਇਆ। ਇਕ ਦਿਨ ਹਿੰਮਤ ਕਰ ਕੇ, ਉਸ ਸਿੱਖ ਨੂੰ ਆਵਾਜ਼ ਮਾਰ ਕੇ ਅੰਦਰ ਬੁਲਾ ਲਿਆ ਤੇ ਪੁੱਛਿਆ, "ਖ਼ੁਦਾ ਦੇ ਨੇਕ ਬੰਦੇ, ਆਹ ਤੂੰ ਕੀ ਪੜ੍ਹਦਾ ਹੈਂ, ਜਿਸ ਨੂੰ ਸੁਨਣ ਨਾਲ ਮੇਰੀ ਤਕਲੀਫ਼ ਦੂਰ ਹੋ ਜਾਂਦੀ ਹੈ। ਇਹ ਆਵਾਜ਼ ਜਦੋਂ ਮੇਰੇ ਕੰਨਾਂ ਵਿਚ ਪੈਂਦੀ ਹੈ ਤਾਂ ਮੈਨੂੰ ਬਹੁਤ ਰਾਹਤ ਮਿਲਦੀ ਹੈ, ਪਰ ਜਦੋਂ ਇਹ ਆਵਾਜ਼ ਆਉਣੀ ਬੰਦ

ਹੋ ਜਾਂਦੀ ਹੈ ਤਾਂ ਫਿਰ ਪੀੜਾ ਸ਼ੁਰੂ ਹੋ ਜਾਂਦੀ ਹੈ। ਸਿੱਖਾ ! ਇਹ ਤੂੰ ਕਿਹੜੀਆਂ ਕਲਾਮਾਂ ਪੜ੍ਹਦਾ ਹੈਂ?"

ਭਾਈ ਭਾਗੂ ਕਹਿਣ ਲੱਗੇ - "ਇਹ ਤਾਂ ਪੰਜਵੇਂ ਗੁਰੂ ਨਾਨਕ, ਗੁਰੂ ਅਰਜਨ ਦੇਵ ਜੀ ਦੀ ਉਚਾਰਨ ਕੀਤੀ ਹੋਈ ਬਾਣੀ ਸ੍ਰੀ ਸੁਖਮਨੀ ਸਾਹਿਬ ਹੈ।" ਵਜ਼ੀਰ ਖ਼ਾਂ ਕਹਿਣ ਲੱਗਾ, "ਸਿਖਾ ! ਮੇਰੇ 'ਤੇ ਤਰਸ ਕਰ, ਮੇਰੀ ਬੇਨਤੀ ਹੈ ਕਿ ਤੂੰ ਇਹ ਸੁਖਮਨੀ ਸਾਹਿਬ ਦਾ ਇਕ ਪਾਠ ਰੋਜ਼ ਮੈਨੂੰ ਮੇਰੇ ਘਰ ਆ ਕੇ ਸੁਣਾ ਦਿਆ ਕਰ, ਕਿਉਂਕਿ ਇਸ ਨੂੰ ਸੁਨਣ ਨਾਲ ਮੇਰੀ ਤਕਲੀਫ਼ ਨੂੰ ਆਰਾਮ ਮਿਲਦਾ ਹੈ।" (ਜਿਹੜੇ ਗੁਰੂ ਦੇ ਸਿੱਖ ਹੁੰਦੇ ਹਨ, ਉਹ ਜਾਤ ਪਾਤ ਜਾਂ ਧਰਮਾਂ ਦਾ ਫ਼ਰਕ ਨਹੀਂ ਵੇਖਦੇ, ਉਹ ਤਾਂ ਸਰਬਤ ਦਾ ਭਲਾ ਲੋਚਦੇ ਹਨ।

ਅਰਦਾਸ ਵਿਚ ਵੀ ਇਹ ਪੰਕਤੀਆਂ ਦਰਜ ਹਨ - 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ।' ਗੁਰੂ ਨੇ ਰੰਗ ਭਰਿਆ ਹੈ ਆਪਣੇ ਸਿੱਖਾਂ ਵਿਚ ਸਰਬਤ ਦੇ ਭਲੇ ਦਾ ! ਕੋਈ ਛੋਟੀ ਗੱਲ ਨਹੀਂ, ਕਮਾਈ ਵੀ ਦੇਣੀ ਪੈਂਦੀ ਹੈ। ਦਾਸ ਨੇ ਭੁੱਚੋ ਮੰਡੀ ਵਾਲੇ ਮਹਾਂਪੁਰਸ਼ਾਂ ਦਾ ਬਚਨ ਪੜ੍ਹਿਆ ਸੀ ਕਿ ਜਿਹੜਾ ਸਾਧੂ, ਸੰਤ, ਮਹਾਤਮਾ ਲੋਕਾਂ ਘਰ ਰੋਟੀਆਂ ਹੀ ਖਾਂਦਾ ਰਹਿੰਦਾ ਹੈ, ਉਹ ਕੁਝ ਮਹੀਨਿਆਂ ਵਿਚ ਆਪਣਾ ਸਾਰਾ ਕੁਝ ਖ਼ਾਲੀ ਕਰਵਾ ਕੇ ਬੈਠ ਜਾਂਦਾ ਹੈ। ਅੱਜ ਉਥੇ ਪ੍ਰਸ਼ਾਦਾ, ਕੱਲ ਉਥੇ ਪ੍ਰਸ਼ਾਦਾ।

ਬਾਬਾ ਹਰਨਾਮ ਸਿੰਘ ਜੀ ਭੁੱਚੋ ਮੰਡੀ ਵਾਲਿਆਂ ਦਾ ਦਾਸ ਨੇ ਬਚਨ ਪੜ੍ਹਿਆ ਕਿ ਜਿਹੜਾ ਰੰਗਿਆ ਹੋਇਆ ਗੁਰੂ ਦਾ ਸਿੱਖ, ਕਿਸੇ ਘਰ ਪ੍ਰਸ਼ਾਦਾ ਛਕੇ, ਪੰਜ ਪਾਠ ਜਪੁਜੀ ਸਾਹਿਬ ਜੀ ਦੇ ਉਸ ਪ੍ਰਵਾਰ ਦੇ ਨਾਂ 'ਤੇ ਘਰ ਆ ਕੇ ਕਰੇ। ਜੇਕਰ ਕਿਸੇ ਪ੍ਰਵਾਰ ਦਾ ਕਪੜਾ ਗ੍ਰਹਿਣ ਕਰੇ ਤਾਂ ਪੰਝੀ ਪਾਠ ਜਪੁਜੀ ਸਾਹਿਬ ਜੀ ਦੇ ਉਸ ਦੇ ਨਾਂ 'ਤੇ ਕਰੇ। ਜੇਕਰ ਕਿਸੇ ਦਾ ਧਨ ਗ੍ਰਹਿਣ ਕਰੇ ਤਾਂ 101 ਪਾਠ ਜਪੁਜੀ ਸਾਹਿਬ ਜੀ ਦੇ ਉਸ ਦੇ ਨਾਂ 'ਤੇ ਕਰੇ। ਨਹੀਂ ਤਾਂ ਫਿਰ ਕਮਾਈ ਜਾਂਦੀ ਹੈ।) ਸਰੀਰ ਤਾਂ ਦੁੱਖਾਂ ਨਾਲ ਭਰਿਆ ਪਿਆ ਹੈ। (ਬਾਬਾ ਹਰਨਾਮ ਸਿੰਘ ਜੀ ਭੁੱਚੋ ਮੰਡੀ ਵਾਲਿਆਂ ਦੇ ਜੀਵਨ ਨਾਲ ਸਬੰਧਿਤ 12 ਭਾਗ ਹਨ, ਜ਼ਰੂਰ ਪੜ੍ਹਿਓ, ਜ਼ਿੰਦਗੀ ਵਿਚ ਚਲਣ ਲਈ ਬਹੁਤ ਕੁਝ ਲੱਭਦਾ ਹੈ।)

ਪਰਉਪਕਾਰੀ ਸਿੱਖ ਭਾਈ ਭਾਗੂ ਨੇ ਵਜ਼ੀਰ ਖ਼ਾਂ ਦੀ ਬੇਨਤੀ ਮੰਨ ਲਈ

ਤੇ ਰੋਜ਼ ਸਵੇਰੇ ਗੁਰਦੁਆਰੇ ਤੋਂ ਦਰਸ਼ਨ ਕਰਕੇ ਵਾਪਸੀ 'ਤੇ ਆਉਂਦੇ ਵਜ਼ੀਰ ਖ਼ਾਂ ਨੂੰ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਸੁਨਾਉਣਾ ਸ਼ੁਰੂ ਕਰ ਦਿੱਤਾ। (ਪੁਰਾਣਾ ਸਮਾਂ ਸੀ, ਲੋਕ ਸਮਾਂ ਵੀ ਕੱਢ ਲੈਂਦੇ ਸਨ। ਅੱਜਕੱਲ ਤਾਂ ਸਮਾਂ ਹੀ ਨਹੀਂ)। ਵਜ਼ੀਰ ਖ਼ਾਂ ਨੇ ਵੀ ਚਾਦਰ ਵਿਛਾ ਕੇ ਬੈਠ ਜਾਣਾ ਤੇ ਸਿੱਖ ਲਈ ਵੀ ਆਸਣ ਲਗਾਉਣਾ ਤੇ ਪ੍ਰੇਮ ਨਾਲ ਬਾਣੀ ਸੁਨਣੀ।

ਰੋਜ਼ ਨੇਮ ਨਾਲ ਪਾਠ ਸੁਨਣ ਦਾ ਸਦਕਾ ਵਜ਼ੀਰ ਖ਼ਾਂ ਨੂੰ ਆਰਾਮ ਆਉਣਾ ਸ਼ੁਰੂ ਹੋ ਗਿਆ। 80% ਰੋਗ ਰਾਜ਼ੀ ਹੋ ਗਿਆ। ਵਜ਼ੀਰ ਖ਼ਾਂ ਦਾ ਸ਼ਰਧਾ ਦਾ ਬੜਾ ਭਰ ਗਿਆ। ਜਿਹੜਾ ਦੁਖੀ ਹੁੰਦਾ ਹੈ, ਜਦੋਂ ਉਸ ਨੂੰ ਆਰਾਮ ਮਿਲੇ ਤਾਂ ਇਹ ਉਹੀ ਦੱਸ ਸਕਦਾ ਹੈ। ਵਜ਼ੀਰ ਖ਼ਾਂ ਨੇ ਆਪਣੇ ਹਿਰਦੇ ਦੀ ਤਹਿ ਤੋਂ ਉਸ ਸਿੱਖ ਦਾ ਸ਼ੁਕਰਾਨਾ ਕੀਤਾ ਤੇ ਬੇਨਤੀ ਕੀਤੀ ਕਿ ਕਿਰਪਾ ਕਰ, ਜਿਨ੍ਹਾਂ ਨੇ ਇਹ ਬਾਣੀ ਉਚਾਰੀ ਹੈ, ਮੈਨੂੰ ਉਨ੍ਹਾਂ ਦੇ ਦਰਸ਼ਨ ਵੀ ਕਰਵਾ ਦੇ। ਮੈਨੂੰ ਪੂਰਾ ਵਿਸ਼ਵਾਸ ਹੈ ਕਿ ਜਿਨ੍ਹਾਂ ਦੀ ਬਾਣੀ ਸੁਣ ਕੇ ਮੈਨੂੰ ਇੰਨਾ ਆਰਾਮ ਮਿਲਿਆ ਹੈ, ਉਨ੍ਹਾਂ ਦੇ ਦਰਸ਼ਨ ਕਰਨ ਨਾਲ ਜ਼ਰੂਰ ਮੇਰਾ ਰੋਗ ਪੂਰੀ ਤਰ੍ਹਾਂ ਰਾਜ਼ੀ ਹੋ ਜਾਵੇਗਾ।

ਸਿੱਖ ਕਹਿਣ ਲੱਗਾ ਕਿ ਤੇਰੀ ਭਾਵਨਾ ਨੂੰ ਜ਼ਰੂਰ ਭਾਗ ਲੱਗਣਗੇ। ਉਹ ਸਿੱਖ ਵਜ਼ੀਰ ਖ਼ਾਂ ਨੂੰ ਅੰਮ੍ਰਿਤਸਰ, ਗੁਰੂ ਅਰਜਨ ਦੇਵ ਜੀ ਦੇ ਦਰਸ਼ਨਾਂ ਲਈ ਲੈ ਆਇਆ। ਜਦੋਂ ਦਰਸ਼ਨ ਕੀਤੇ ਤਾਂ ਵਜ਼ੀਰ ਖ਼ਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਪਾਤਸ਼ਾਹ ! ਤੁਹਾਡੀ ਕਲਾਮ ਵਿਚ ਇਤਨੀ ਤਾਕਤ ਹੈ ਕਿ ਆਪ ਜੀ ਦੀਆਂ ਕਲਾਮਾਂ ਸੁਣ ਕੇ ਮੈਨੂੰ ਬਹੁਤ ਰਾਹਤ ਮਿਲੀ ਹੈ, ਮੇਰਾ 80% ਜਲੋਧਰ ਦਾ ਰੋਗ ਰਾਜ਼ੀ ਹੋ ਗਿਆ ਹੈ। ਆਪ ਜੀ ਕਿਰਪਾ ਕਰੋ ਤਾਂਕਿ ਮੇਰਾ ਰੋਗ ਪੂਰੀ ਤਰ੍ਹਾਂ ਨਵਿਰਤ ਹੋ ਜਾਵੇ!"

ਸਤਿਗੁਰੂ ਸੱਚੇ ਪਾਤਸ਼ਾਹ ਦੀ ਮੌਜ, ਬਾਬਾ ਬੁੱਢਾ ਜੀ ਵੱਲ ਇਸ਼ਾਰਾ ਕਰ ਕੇ ਕਹਿਣ ਲੱਗੇ ਕਿ ਉਹ ਬਾਬਾ ਬੁੱਢਾ ਜੀ ਸੇਵਾ ਕਰਦੇ ਪਏ ਹਨ, ਉਨ੍ਹਾਂ ਨੂੰ ਜਾ ਕੇ ਬੇਨਤੀ ਕਰ। ਬਾਬਾ ਬੁੱਢਾ ਜੀ ਉਸ ਸਮੇਂ ਟੋਕਰੀਆਂ ਚੁੱਕਵਾ ਰਹੇ ਸਨ। (ਇਸ ਗੱਲ ਤੋਂ ਵੀ ਆਪਣੇ ਲਈ ਸੇਧ ਲੈਣਾ, ਹਰਿਮੰਦਰ ਸਾਹਿਬ ਦੇ ਪਹਿਲੇ ਮੁਖ ਗ੍ਰੰਥੀ ਹੋਏ ਹਨ, ਬਾਬਾ ਬੁੱਢਾ ਜੀ ਤੇ ਟੋਕਰੀਆਂ ਪਏ ਚੁਕਾਉਂਦੇ ਹਨ, ਹੱਥੀਂ ਸੇਵਾ ਦੇ ਪੂਰਨੇ !) ਇਸ ਨੇ ਬਾਬਾ ਬੁੱਢਾ ਜੀ ਨੂੰ ਜਾ ਕੇ ਬੇਨਤੀ

ਕੀਤੀ। ਬਾਬਾ ਜੀ ਵੀ ਮੌਜ ਵਿਚ ਆ ਗਏ ਤੇ ਉਸ ਦਾ ਸਿਦਕ ਪਰਖਣਾ ਚਾਹਿਆ। ਬਾਬਾ ਜੀ ਨੇ ਪਰਚਾ ਪਾ ਦਿੱਤਾ ਤੇ ਕਹਿਣ ਲੱਗੇ, "ਕੀ ਅਸੀਂ ਇਥੇ ਰੋਗ ਰਾਜ਼ੀ ਕਰ ਰਹੇ ਹਾਂ, ਅਸੀਂ ਤਾਂ ਟੋਕਰੀਆਂ ਚੁੱਕਾ ਰਹੇ ਹਾਂ, ਚਲ ਪਾਸੇ ਹੱਟ, ਸਾਨੂੰ ਸੇਵਾ ਕਰਨ ਦੇ, ਸਾਡੀ ਸੇਵਾ ਵਿਚ ਵਿਘਨ ਨਾ ਪਾ।"

ਐਸੇ ਸਖ਼ਤੀ ਦੇ ਬੋਲ ਇਹ ਪਰਖਣ ਲਈ ਬੋਲੇ ਕਿ ਜੇਕਰ ਤਾਂ ਸਿਦਕ ਹੋਵੇਗਾ, ਵਿਸ਼ਵਾਸ ਹੋਵੇਗਾ, ਅੰਦਰੋਂ ਆਇਆ ਹੋਵੇਗਾ, ਤਾਂ ਸਹਾਰ ਜਾਵੇਗਾ, ਨਹੀਂ ਤਾਂ ਭੱਜ ਜਾਵੇਗਾ ਇਸ ਮਾਨ ਨਾਲ ਕਿ ਮੈਂ ਜਹਾਂਗੀਰ ਬਾਦਸ਼ਾਹ ਦਾ ਇਤਬਾਰੀ ਅਹਿਲਕਾਰ ਤੇ ਮੈਨੂੰ ਕਿਵੇਂ ਬੋਲੇ ਹਨ।

ਵਜ਼ੀਰ ਖ਼ਾਂ ਨੇ ਇਤਨੇ ਦਿਨ ਨਿੰਮ੍ਰਤਾ ਵਾਲੇ ਸਿੱਖ ਦੀ ਸੰਗਤ ਕੀਤੀ ਸੀ, ਇੰਨੇ ਦਿਨ ਬਾਣੀ ਸ੍ਰਵਣ ਕੀਤੀ ਸੀ, ਉਸ ਦਾ ਅਸਰ ਸੀ ਕਿ ਬਾਬਾ ਬੁੱਢਾ ਜੀ ਦੇ ਬਚਨਾਂ ਦਾ ਕੋਈ ਗੁੱਸਾ ਨਾ ਕੀਤਾ। ਮਨ ਵਿਚ ਕਿਸੇ ਕਿਸਮ ਦੀ ਵੀ ਤਰੇੜ ਨਾ ਲਿਆਂਦੀ ਸਗੋਂ ਹੱਥ ਜੋੜ ਕੇ, ਨਿੰਮ੍ਰਤਾ ਸਹਿਤ ਇਕ ਪਾਸੇ ਹੋ ਕੇ ਖੜਾ ਹੋ ਗਿਆ ਕਿ ਮੈਨੂੰ ਪਾਸੇ ਖੜੇ ਹੋਣ ਦਾ ਹੁਕਮ ਕੀਤਾ ਹੈ, ਮੈਂ ਹੁਕਮ ਮੰਨਣਾ ਹੈ, ਪਾਸੇ ਖੜੇ ਹੋਣ ਦਾ। ਦਸ ਮਿੰਟ, ਪੰਦਰਾਂ ਮਿੰਟ, ਵੀਹ ਮਿੰਟ, ਪੰਝੀ ਮਿੰਟ ਬੀਤ ਗਏ, ਬਾਬਾ ਬੁੱਢਾ ਜੀ ਨੇ ਵੇਖਿਆ ਕਿ ਅਜੇ ਵੀ ਉਥੇ ਹੀ ਖੜਾ ਹੈ। (ਕਿਧਰੇ-ਕਿਧਰੇ ਗੁਰੂ ਵੀ ਚੈੱਕ ਕਰਦਾ ਹੈ, ਸੇਧ ਲਈਏ, ਸਾਡਾ ਵੀ ਗੁਰੂ ਦੇ ਚਰਨਾਂ ਨਾਲ ਐਸਾ ਪਿਆਰ ਹੋਵੇ, ਅੰਦਰੋਂ ਉਸ ਦੇ ਚਰਨਾਂ ਨਾਲ ਸਾਂਝ ਪਵੇ)

ਬਾਬਾ ਬੁੱਢਾ ਜੀ ਨੇ ਜਦੋਂ ਵੇਖਿਆ 20-25 ਮਿੰਟ ਬਾਅਦ ਵੀ ਉਸੇ ਤਰ੍ਹਾਂ ਹੀ ਨਿੰਮ੍ਰਤਾ ਨਾਲ ਖੜਾ ਹੈ, ਤਾਂ ਸਮਝ ਗਏ, ਅੰਦਰੋਂ ਆਇਆ ਹੈ। ਆਪਣੇ 'ਤੇ ਵਡਿਆਈ ਨਹੀਂ ਲਈ ਤੇ ਸੇਵਾ ਕਰਦਿਆਂ-ਕਰਦਿਆਂ ਸੇਵਾ ਦੀ ਟੋਕਰੀ ਇਸ ਦੇ ਪੇਟ 'ਤੇ ਕੱਢ ਕੇ ਮਾਰੀ, ਜਿਸ ਨਾਲ ਸਾਰਾ ਪਾਣੀ ਇਸ ਦੇ ਮੂੰਹ ਰਾਹੀਂ ਬਾਹਰ ਨਿਕਲ ਗਿਆ। (ਜਲੋਧਰ ਦੇ ਰੋਗ ਵਿਚ, ਪੇਟ ਵਿਚ ਪਾਣੀ ਭਰ ਜਾਂਦਾ ਹੈ।) ਵਜ਼ੀਰ ਖ਼ਾਂ ਨਵਾਂ ਨਿਰੋਆ ਹੋ ਗਿਆ। ਬਾਬਾ ਬੁੱਢਾ ਜੀ ਕਹਿਣ ਲੱਗੇ, "ਵਜ਼ੀਰ ਖ਼ਾਂ, ਸ੍ਰੀ ਸੁਖਮਨੀ ਸਾਹਿਬ ਦੀ ਬਾਣੀ ਪ੍ਰੇਮ ਨਾਲ ਸੁਣਨ ਦਾ ਸਦਕਾ ਤੇ ਪੰਜਵੇਂ ਪਾਤਸ਼ਾਹ ਦੇ ਭਾਵਨਾ ਨਾਲ ਦਰਸ਼ਨ ਕਰਨ ਦਾ ਸਦਕਾ ਤੇਰੇ ਸਰੀਰ ਨੂੰ ਰੋਗਾਂ ਤੋਂ ਛੁਟਕਾਰਾ ਮਿਲ ਗਿਆ ਹੈ।"

ਵਜ਼ੀਰ ਖ਼ਾਂ ਦੀ ਇਸ ਇਤਿਹਾਸਕ ਸਾਖੀ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਸੁਖਮਨੀ ਸਾਹਿਬ ਦੀ ਬਾਣੀ ਸੁਨਣ ਨਾਲ ਤਨ ਦੇ ਰੋਗ ਵੀ ਕੱਟੇ ਜਾਂਦੇ ਹਨ।

2-3 ਸਾਲ ਦੀ ਗੱਲ ਹੈ, ਅੰਮ੍ਰਿਤਸਰ ਦੇ ਕੋਈ 5-6 ਸਰੀਰ ਹੇਮਕੁੰਟ ਸਾਹਿਬ ਦੇ ਦਰਸ਼ਨਾਂ ਨੂੰ ਗਏ। ਇਥੋਂ ਚੱਲੀਏ ਤਾਂ ਪਹਿਲਾਂ 'ਰਿਸ਼ੀਕੇਸ਼' ਥੋੜ੍ਹਾ ਜਿਹਾ ਠਹਿਰਾਅ ਹੈ। ਉਹ ਜਦੋਂ ਅਜੇ ਰਿਸ਼ੀਕੇਸ਼ ਹੀ ਪਹੁੰਚੇ ਸਨ ਕਿ ਉਨ੍ਹਾਂ ਵਿਚੋਂ ਇਕ ਸਰੀਰ ਨੂੰ ਪੱਥਰੀ ਦਾ ਦਰਦ ਸ਼ੁਰੂ ਹੋ ਗਿਆ। (ਪੱਥਰੀ ਦਾ ਦਰਦ ਇਕ ਦਮ ਹੀ ਛਿੜਦਾ ਹੈ, ਪਤਾ ਹੀ ਨਹੀਂ ਹੁੰਦਾ ਕਿਹੜੇ ਵੇਲੇ ਛਿੜ ਪਵੇ) ਉਨ੍ਹਾਂ ਦਵਾਈ ਦਿੱਤੀ, ਟੀਕਾ ਲਵਾਇਆ ਤੇ ਥੋੜ੍ਹੀ ਦੇਰ ਆਰਾਮ ਕਰ ਕੇ ਅਗਾਂਹ ਤੁਰ ਪਏ, ਪਰ ਉਹ ਸਰੀਰ ਸਾਰਾ ਰਸਤਾ ਉਲਟੀਆਂ ਕਰਦਾ ਰਿਹਾ। ਜਿਵੇਂ-ਕਿਵੇਂ ਗੋਬਿੰਦ ਘਾਟ ਪਹੁੰਚੇ। ਉਥੇ ਫਿਰ ਦਵਾਈਆਂ ਦਿੱਤੀਆਂ, ਪਰ ਗੋਬਿੰਦ ਘਾਟ ਤੋਂ ਗੋਬਿੰਦ ਧਾਮ, ਸਾਰਾ ਰਸਤਾ ਉਸ ਦੀ ਬਹੁਤ ਹੀ ਤਬੀਅਤ ਖ਼ਰਾਬ, ਦਰਦ ਨਾਲ ਬੁਰਾ ਹਾਲ, ਉਲਟੀਆਂ ਵੀ। ਬਾਕੀ ਦੇ ਸਾਥੀ ਵੀ ਉਸ ਦੇ ਕਾਰਨ ਪ੍ਰੇਸ਼ਾਨ ਹੋ ਰਹੇ ਸਨ। ਇਕ ਸਰੀਰ ਦੇ ਢਿੱਲੇ ਹੋਣ ਕਾਰਨ ਸਾਰਿਆਂ ਦੀ ਯਾਤਰਾ ਦੇ ਅਨੰਦ ਵਿਚ ਖ਼ਲਲ ਪੈ ਰਿਹਾ ਸੀ।

ਜਦੋਂ ਗੋਬਿੰਦ ਧਾਮ ਪਹੁੰਚੇ, ਅਚਾਨਕ ਇਕ ਸਰੀਰ ਦੇ ਦਿਮਾਗ਼ ਵਿਚ ਆਇਆ ਕਿ ਸੁਣਦੇ ਹਾਂ ਸੁਖਮਨੀ ਸਾਹਿਬ ਦੀ ਬਾਣੀ ਦੁੱਖਾਂ ਦਾ ਨਾਸ ਕਰਦੀ ਹੈ, ਸੁਖਮਨੀ ਸਾਹਿਬ ਦੀ ਬਾਣੀ ਨਾਲ ਤਨ ਦੇ ਦੁੱਖ ਵੀ ਦੂਰ ਹੁੰਦੇ ਹਨ, ਅੱਜ ਕਿਉਂ ਨਾ ਸੁਖਮਨੀ ਸਾਹਿਬ ਦਾ ਸਹਾਰਾ ਲਈਏ। ਸਫ਼ਰ ਵਿਚ ਹਾਂ, ਹੋਰ ਕੋਈ ਚਾਰਾ ਵੀ ਨਹੀਂ। ਇੰਨੀ ਦੂਰ ਪਹੁੰਚ ਕੇ ਬਗ਼ੈਰ ਦਰਸ਼ਨ ਕੀਤੇ ਵਾਪਸ ਜਾਣ ਲਈ ਵੀ ਮਨ ਨਹੀਂ ਕਰਦਾ। ਉਸ ਨੇ ਜਿਸ ਦੇ ਦਿਮਾਗ਼ ਵਿਚ ਇਹ ਵਿਚਾਰ ਆਈ ਸੀ, ਜਦੋਂ ਬਾਕੀ ਸਾਰਿਆਂ ਨੂੰ ਦੱਸੀ, ਸਾਰੇ ਹੀ ਗੁਰਮੁਖ ਸਨ, ਰਾਜ਼ੀ ਹੋ ਗਏ।

ਜਿਸ ਸਰੀਰ ਨੂੰ ਤਕਲੀਫ਼ ਸੀ, ਉਸ ਨੂੰ ਚੌਂਕੜੀ ਮਾਰ ਕੇ ਵਿਚਕਾਰ ਬਿਠਾਇਆ ਤੇ ਬਾਕੀ ਦੇ ਉਸ ਦੇ ਆਸ ਪਾਸ ਬੈਠ ਗਏ। ਅਰਦਾਸ ਕੀਤੀ ਕਿ ਸਤਿਗੁਰੂ ! ਕਿਰਪਾ ਕਰੋ, ਸੁਖਮਨੀ ਸਾਹਿਬ ਦੇ ਪਾਠ ਦੀ ਸੇਵਾ,

ਆਪਣੇ ਸੇਵਕਾਂ ਕੋਲੋਂ ਲਵੋ। ਇਕ ਸਰੀਰ ਇਕ ਪੰਗਤੀ ਉੱਚੀ ਬੋਲਦਾ ਤੇ ਬਾਕੀ ਸਰੀਰ ਦੂਸਰੀ ਪੰਗਤੀ ਬੋਲਦੇ। ਜਦੋਂ ਇਸ ਤਰ੍ਹਾਂ, ਉਸ ਨੂੰ ਸੁਖਮਨੀ ਸਾਹਿਬ ਦਾ ਪਾਠ ਸ੍ਰਵਣ ਕਰਵਾਇਆ, ਅਰਦਾਸ ਕੀਤੀ ਤਾਂ ਉਨ੍ਹਾਂ ਦੱਸਿਆ ਕਿ ਅੱਜ ਤੱਕ ਸਿਰਫ਼ ਸੁਣਿਆ ਸੀ ਕਿ ਸੁਖਮਨੀ ਸਾਹਿਬ ਦੀ ਬਾਣੀ ਤਨ ਦੇ ਰੋਗ ਰਾਜ਼ੀ ਕਰਦੀ ਹੈ, ਪਰ ਉਸ ਦਿਨ ਸੁਖਮਨੀ ਸਾਹਿਬ ਦੀ ਇਹ ਸ਼ਕਤੀ ਵਰਤਦੀ ਵੇਖ ਵੀ ਲਈ। ਕਹਿੰਦੇ ਹੁਣ ਉਹੀ ਸਰੀਰ ਗੋਬਿੰਦ ਧਾਮ ਤੋਂ ਹੇਮਕੁੰਟ ਸਾਹਿਬ ਹੱਸਦਾ ਗਿਆ ਤੇ ਹੱਸਦਾ ਹੀ ਵਾਪਸ ਆਇਆ। ਸਾਰਾ ਰਸਤਾ ਸਿਫ਼ਤਾਂ ਕਰਦੇ ਰਹੇ ਕਿ ਗੁਰੂ ਅਰਜਨ ਸਾਹਿਬ ਨੇ ਕੀ ਭਰਿਆ ਹੈ ਇਸ ਬਾਣੀ ਵਿਚ ! ਕਿਹੜੀ ਤਾਕਤ, ਕਿਹੜੀ ਬਖ਼ਸ਼ਿਸ਼ ਭਰੀ ਹੈ। ਸੁਖਮਨੀ ਸਾਹਿਬ ਦਾ ਇਕ ਪਾਠ ਪ੍ਰੇਮ ਨਾਲ ਸੁਨਣ ਦਾ ਸਦਕਾ ਉਨ੍ਹਾਂ ਦੀ ਯਾਤਰਾ ਗੁਰੂ ਦੇ ਪਿਆਰ ਵਿਚ ਨਿਰਵਿਘਨਤਾ ਨਾਲ ਸੰਪੂਰਨ ਹੋ ਗਈ।

ਸੁਖਮਨੀ ਸਾਹਿਬ ਦੀ ਬਾਣੀ ਪੜ੍ਹਨ-ਸੁਨਣ ਨਾਲ ਕਿੰਨਿਆਂ ਕੁ ਦੇ ਤਨ ਦੇ ਰੋਗ ਰਾਜ਼ੀ ਹੋ ਗਏ, ਕਿਤਨਿਆਂ ਦੀਆਂ ਲਾਇਲਾਜ ਬੀਮਾਰੀਆਂ ਕੱਟੀਆਂ ਗਈਆਂ, ਜੇ ਇਹ ਲਿਖਣ ਲੱਗੀਏ ਤਾਂ ਕਈ ਕਿਤਾਬਾਂ ਭਰ ਜਾਣ।

ਕੋਈ 15-20 ਸਾਲ ਪਹਿਲੇ ਦੀ ਗੱਲ ਹੈ। ਧੰਨ ਧੰਨ ਬਾਬਾ ਦੀਪ ਸਿੰਘ ਕੀਰਤਨੀ ਜੱਥੇ ਦੇ ਮੁੱਖ ਜੱਥੇਦਾਰ ਬੀਬੀ ਪਰਮਜੀਤ ਕੌਰ (ਅਨੰਦਪੁਰ ਸਾਹਿਬ) ਦੇ ਕੇਸ ਜੁੜ ਗਏ ਤੇ ਸਾਰੇ ਕੇਸਾਂ ਦਾ ਗੁੰਝਲਦਾਰ ਗੁੱਛਾ ਬਣ ਗਿਆ, ਜਿਸ ਨਾਲ ਸਿਰ ਦੇ ਮਾਸ ਨੂੰ ਖਿੱਚ ਪੈਣ ਲੱਗ ਪਈ। ਕੰਘਾ ਤਾਂ ਦੂਰ, ਦਸਤਾਰ ਸਜਾਉਣ ਵਾਲੀ ਬਰੀਕ ਜਿਹੀ ਸਲਾਈ ਵੀ ਉਨ੍ਹਾਂ ਕੇਸਾਂ ਵਿਚੋਂ ਨਹੀਂ ਸੀ ਲੰਘਦੀ। ਬੜਾ ਇਲਾਜ ਕਰਵਾਇਆ ਪਰ ਕਿਧਰੋਂ ਵੀ ਆਰਾਮ ਨਾ ਆਇਆ। ਸਾਰੇ ਡਾਕਟਰ, ਹਕੀਮਾਂ ਦਾ ਇਹੀ ਕਹਿਣਾ ਸੀ ਕਿ ਕੇਸ ਕਤਲ ਕਰਵਾਣੇ ਪੈਣਗੇ, ਪਰ ਉਸ ਗੁਰਮੁਖ ਬੀਬੀ ਦਾ ਇਹ ਦ੍ਰਿੜ੍ਹ ਫ਼ੈਸਲਾ ਸੀ ਕਿ ਕੇਸ ਨਹੀਂ ਕਤਲ ਕਰਵਾਉਣੇ।

ਫ਼ਿਲੌਰ ਦੇ ਲਾਗੇ ਕੋਈ ਮਹਾਂਪੁਰਸ਼ ਹਨ, ਉਨ੍ਹਾਂ ਕੋਲ ਗਏ ਤੇ ਜਾ ਕੇ ਬੇਨਤੀ ਕੀਤੀ। ਮਹਾਂਪੁਰਸ਼ਾਂ ਦੇ ਹੱਥ ਵਿਚ ਉਸ ਸਮੇਂ ਫੁੱਲ ਦੀਆਂ ਪੰਖੜੀਆਂ ਫੜੀਆਂ ਹੋਈਆਂ ਸਨ। ਉਨ੍ਹਾਂ ਨੇ ਉਹੀ ਦੇ ਕੇ ਆਖਿਆ ਕਿ ਇੰਨ੍ਹਾਂ ਪੰਖੜੀਆਂ ਨੂੰ ਸਰ੍ਹੋਂ ਦੇ ਤੇਲ ਵਿਚ ਪਾ ਕੇ, ਸੁਖਮਨੀ ਸਾਹਿਬ ਦਾ ਪਾਠ ਅਰੰਭ

ਕਰ ਦਿਓ, ਉਸ ਤੇਲ ਨੂੰ ਕੇਸਾਂ 'ਤੇ ਲਗਾਂਦੇ ਰਹੋ ਤੇ ਨਾਲ-ਨਾਲ ਸੁਖਮਨੀ ਸਾਹਿਬ ਦਾ ਪਾਠ ਕਰਦੇ ਰਹੋ। ਤੇਲ ਲਗਾ ਕੇ, ਜੋ ਪੰਜ ਕਕਾਰਾਂ ਨਾਲ ਕੰਘਾ ਮਿਲਿਆ ਹੋਇਆ ਹੈ, ਉਸ ਨੂੰ ਕੇਸਾਂ ਵਿਚ ਤਦ ਤੱਕ ਫੇਰਦੇ ਰਹੋ ਜਦ ਤੱਕ ਸ੍ਰੀ ਸੁਖਮਨੀ ਸਾਹਿਬ ਦੇ ਪਾਠ ਦਾ ਭੋਗ ਨਾ ਪੈ ਜਾਵੇ।

ਉਨ੍ਹਾਂ ਘਰ ਜਾ ਕੇ ਇਸੇ ਤਰ੍ਹਾਂ ਹੀ ਕੀਤਾ। ਜਿਨ੍ਹਾਂ ਕੇਸਾਂ ਵਿਚ ਬਰੀਕ ਸਲਾਈ ਵੀ ਨਹੀਂ ਸੀ ਲੰਘਦੀ, ਉਨ੍ਹਾਂ ਕੇਸਾਂ ਵਿਚ ਕਕਾਰਾਂ ਵਾਲਾ ਕੰਘਾ ਫਿਰਨਾ ਸ਼ੁਰੂ ਹੋ ਗਿਆ। ਪਾਠ ਦਾ ਭੋਗ ਪੈਣ ਤੱਕ ਅੱਧੇ ਕੇਸ ਰੇਸ਼ਮ ਵਾਂਗ ਹੋ ਗਏ। ਅਗਲੇ ਦਿਨ ਉਨ੍ਹਾਂ ਫਿਰ ਇਸੇ ਤਰ੍ਹਾਂ ਹੀ ਕੀਤਾ। ਪਾਠ ਦਾ ਭੋਗ ਪੈਣ ਤੱਕ ਸਾਰੇ ਹੀ ਕੇਸ ਰੇਸ਼ਮ ਵਾਂਗ ਮੁਲਾਇਮ ਹੋ ਗਏ।

ਭਾਵ ਕਿ ਸੁਖਮਨੀ ਸਾਹਿਬ ਜੀ ਦੀ ਬਾਣੀ ਵਿਚ ਹਰੇਕ ਮੁਸ਼ਕਲ ਦਾ ਹੱਲ ਹੈ। ਇਹ ਜਿੱਥੇ ਮਨ ਨੂੰ ਸ਼ਾਂਤੀ ਪ੍ਰਦਾਨ ਕਰਦੀ ਹੈ, ਉਥੇ ਤਨ ਦੇ ਰੋਗਾਂ ਦਾ ਵੀ ਨਾਸ ਕਰਦੀ ਹੈ।

ਸੁਖਮਨੀ ਸਾਹਿਬ ਜੀ ਦੀ ਬਾਣੀ ਗੁਰੂ ਘਰ ਵਲੋਂ ਬਖ਼ਸ਼ੀ ਐਸੀ ਦਾਤ ਹੈ ਜਿਸ ਅੱਗੇ ਡਾਕਟਰਾਂ ਦੇ ਵੀ ਹੱਥ ਖੜੇ ਹੋ ਜਾਂਦੇ ਹਨ। 'ਸਾਡੀ ਪੜ੍ਹਾਈ, ਸਾਡੇ ਟੈਸਟ ਤਾਂ ਕੁਝ ਬੋਲਦੇ ਹਨ, ਪਰ ਇਸ ਨਾਲ ਇਸ ਤਰ੍ਹਾਂ ਕਿਵੇਂ ਬੀਤ ਗਿਆ ?'

ਦਾਸ ਬੜਾ ਹੈਰਾਨ ਹੁੰਦਾ ਹੈ ਕਿ ਪਤਾ ਨਹੀਂ ਧੰਨ ਗੁਰੂ ਅਰਜਨ ਦੇਵ ਜੀ ਨੇ ਕਿੰਨਾ ਕੁ ਰੰਗ ਭਰਿਆ ਹੈ ਸੁਖਮਨੀ ਸਾਹਿਬ ਦੀ ਬਾਣੀ ਵਿਚ ! ਕਿੰਨੀ ਕੁ ਤਾਕਤ ਭਰੀ ਹੈ ਇਸ ਦਰਗਾਹੀ ਬਾਣੀ ਵਿਚ !

ਕਈ ਮਿਲਦੇ ਹਨ ਦਾਸ ਨੂੰ, ਕਹਿ ਦੇਂਦੇ ਹਨ, ਅਸੀਂ ਤਾਂ ਰੋਜ਼ ਸੁਖਮਨੀ ਸਾਹਿਬ ਦਾ ਪਾਠ ਕਰਦੇ ਹਾਂ, ਪਰ ਸਾਡੇ 'ਤੇ ਤਾਂ ਬਖ਼ਸ਼ਿਸ਼ ਹੋਈ ਨਹੀਂ, ਸਾਡਾ ਤਾਂ ਫਲਾਣਾ ਦੁੱਖ ਗਿਆ ਨਹੀਂ। ਕਈ ਸਰੀਰ ਤਾਂ ਇਥੋਂ ਤਕ ਕਹਿ ਦੇਂਦੇ ਹਨ ਕਿ ਅਸੀਂ ਜਦੋਂ ਦੀ ਸੁਖਮਨੀ ਸਾਹਿਬ ਪੜ੍ਹਨੀ ਸ਼ੁਰੂ ਕੀਤੀ ਹੈ, ਸਾਡੇ ਤਾਂ ਦੁੱਖ ਹੋਰ ਵੱਧ ਗਏ ਹਨ, ਪਰ ਇਕ ਗੱਲ ਯਾਦ ਰੱਖਣੀ, ਬਾਣੀ ਕਦੀ ਵੀ ਦੁੱਖਾਂ ਨੂੰ ਵਧਾਉਂਦੀ ਨਹੀਂ, ਘਟਾਉਂਦੀ ਹੀ ਹੈ, ਪਰੰਤੂ ਸਾਡੀ ਅੱਖ ਵੇਖ ਨਹੀਂ ਸਕਦੀ। ਇਹ ਤਾਂ ਗੁਰੂ ਹੀ ਜਾਣਦਾ ਹੈ ਕਿ ਕਿੰਨਾ ਕੁ ਦੁੱਖ

ਆਉਣਾ ਸੀ ਤੇ ਕਿੰਨਾ ਕੁ ਕੱਟ ਕੇ ਆਇਆ ਹੈ। ਵਿਸ਼ਵਾਸ ਦੀ ਲੋੜ ਹੈ।

ਤਰਨ ਤਾਰਨ ਇਕ ਪ੍ਰਵਾਰ ਦੇ ਘਰ ਦਾ 50 ਸਾਲ ਦਾ ਬਜ਼ੁਰਗ ਬਹੁਤ ਬਿਮਾਰ ਹੋ ਗਿਆ। ਪੂਰਾ ਸਾਲ ਬੀਤ ਗਿਆ ਇਲਾਜ ਕਰਵਾਉਂਦਿਆਂ, ਪਰ ਕੋਈ ਦਵਾਈ ਕਾਟ ਨਹੀਂ ਸੀ ਕਰਦੀ। ਹਾਲਤ ਹੋਰ ਵਿਗੜਦੀ ਗਈ। ਉਸ ਬਜ਼ੁਰਗ ਦੀ ਪਤਨੀ ਨੇ ਸਹਿਜ ਸੁਭਾਅ ਕਿਸੇ ਸਤਿਸੰਗੀ ਬੀਬੀ ਨਾਲ ਆਪਣੇ ਬਜ਼ੁਰਗ ਪਤੀ ਦੇ ਦੁੱਖ ਬਾਰੇ ਗੱਲ ਕੀਤੀ ਕਿ ਸਾਡੀ ਤਾਂ ਕੁਝ ਸਮਝ ਵਿਚ ਨਹੀਂ ਆ ਰਿਹਾ। ਸਾਲ ਹੋ ਗਿਆ ਹੈ ਇਲਾਜ ਕਰਵਾਉਂਦਿਆਂ, ਪਰ ਕੋਈ ਵੀ ਦਵਾਈ ਅਸਰ ਨਹੀਂ ਕਰ ਰਹੀ। ਉਹ ਸਤਿਸੰਗੀ ਬੀਬੀ, ਸਤਿਸੰਗ ਵਿਚ ਸੁਖਮਨੀ ਸਾਹਿਬ ਦੀ ਬਾਣੀ ਦੀ ਮਹਿਮਾ ਸੁਣਦੀ ਸੀ ਕਿ ਇਹ ਬਾਣੀ ਰੋਗਾਂ ਨੂੰ ਰਾਜ਼ੀ ਕਰਦੀ ਹੈ। ਉਹ ਕਹਿਣ ਲੱਗੀ, "ਤੁਸੀਂ ਦਿਲ ਨਾ ਛੱਡੋ, ਸੁਖਮਨੀ ਸਾਹਿਬ ਦਾ ਆਸਰਾ ਲੈ ਕੇ ਵੇਖੋ। ਆਪਣੇ ਘਰ ਇਕ ਸੁਖਮਨੀ ਸਾਹਿਬ ਦਾ ਗੁਟਕਾ ਲੈ ਜਾਵੋ। ਪੰਜ ਪਾਠ ਰੋਜ਼ ਦੇ ਸੁਖਮਨੀ ਸਾਹਿਬ ਦੇ 40 ਦਿਨ ਨੇਮ ਨਾਲ ਕਰ ਕੇ ਅਰਦਾਸ ਕਰੋ। ਗੁਰੂ ਸਾਹਿਬ ਜ਼ਰੂਰ ਮਿਹਰ ਕਰਨਗੇ।"

ਉਸ ਬਜ਼ੁਰਗ ਮਾਤਾ ਨੂੰ ਗੁਰਮੁਖ ਬੀਬੀ ਦੀ ਗੱਲ ਸੁਣ ਕੇ ਕੁਝ ਹੌਂਸਲਾ ਮਿਲਿਆ ਤੇ ਉਸ ਨੇ ਅਗਲੇ ਦਿਨ ਤੋਂ ਹੀ ਆਪਣੇ ਘਰ ਵਿਚ ਪੰਜ ਪਾਠ ਸੁਖਮਨੀ ਸਾਹਿਬ ਦੇ ਸ਼ੁਰੂ ਕਰ ਦਿੱਤੇ ਬਜ਼ੁਰਗ ਦੀ ਦੇਹ ਅਰੋਗਤਾ ਲਈ। 15-20 ਦਿਨ ਬੀਤ ਗਏ, ਸੁਖਮਨੀ ਸਾਹਿਬ ਦੀ ਬਾਣੀ ਦੇ ਪੰਜ ਪਾਠ ਰੋਜ਼ ਨੇਮ ਨਾਲ ਕਰਦਿਆਂ, ਪਰ ਰੱਬ ਦੀ ਕਰਨੀ, ਬਜ਼ੁਰਗ ਦੀ ਹਾਲਤ ਹੋਰ ਵਿਗੜਨੀ ਸ਼ੁਰੂ ਹੋ ਗਈ। ਉਸ ਮਾਤਾ ਦੇ ਜਵਾਨ ਪੁੱਤਰ ਤੇ ਬਾਕੀ ਘਰ ਦੇ ਵੀ ਕਹਿਣ ਲੱਗੇ, "ਮਾਤਾ, ਤੂੰ ਜਦੋਂ ਦੀ ਇਹ ਸੁਖਮਨੀ ਸਾਹਿਬ ਪੜ੍ਹਨੀ ਸ਼ੁਰੂ ਕੀਤੀ ਹੈ, ਪਿਤਾ ਜੀ ਦੀ ਬਿਮਾਰੀ ਹੋਰ ਵੱਧਣੀ ਸ਼ੁਰੂ ਹੋ ਗਈ ਹੈ। ਚੰਗਾ ਇਹੀ ਹੈ ਕਿ ਤੂੰ ਸੁਖਮਨੀ ਸਾਹਿਬ ਪੜ੍ਹਨੀ ਬੰਦ ਕਰ ਦੇ।" ਪਰ ਉਸ ਮਾਤਾ ਨੇ ਨੇਮ ਨਾ ਛੱਡਿਆ। 2-4 ਦਿਨ ਹੋਰ ਬੀਤੇ, ਬੀਮਾਰੀ ਇੰਨੀ ਵੱਧ ਗਈ ਕਿ ਤਰਨ ਤਾਰਨ ਦੇ ਡਾਕਟਰਾਂ ਨੇ ਜਵਾਬ ਦੇ ਦਿੱਤਾ ਤੇ ਕਹਿਣ ਲੱਗੇ ਕਿ ਸਾਡੇ ਵਸ ਦੀ ਗੱਲ ਨਹੀਂ, ਤੁਸੀਂ ਮਰੀਜ਼ ਨੂੰ ਅੰਮ੍ਰਿਤਸਰ ਲੈ ਜਾਵੋ।

ਮਰੀਜ਼ ਨੂੰ ਅੰਮ੍ਰਿਤਸਰ ਦੇ ਹਸਪਤਾਲ ਵਿਚ ਦਾਖ਼ਲ ਕਰਵਾ ਦਿੱਤਾ ਗਿਆ, ਪਰ ਉਸ ਬਜ਼ੁਰਗ ਮਾਤਾ ਦੀ ਭਾਵਨਾ, ਉਸ ਨੇ ਹਸਪਤਾਲ ਵਿਚ

ਵੀ ਸੁਖਮਨੀ ਸਾਹਿਬ ਦਾ ਨੇਮ ਨਹੀਂ ਛੱਡਿਆ। ਹਸਪਤਾਲ ਦੇ ਕਮਰੇ ਵਿਚ ਇਕ ਪਾਸੇ ਪਰਦਾ ਜਿਹਾ ਲਗਾ ਕੇ, ਉਥੇ ਹੀ ਇਹ ਮਾਤਾ ਸੁਖਮਨੀ ਸਾਹਿਬ ਦਾ ਨੇਮ ਭੁਗਤਾਈ ਗਈ, ਪਰ ਅਜੇ ਵੀ ਪਰਚੇ ਦੀ ਘੜੀ ਸੀ।

4-5 ਦਿਨ ਬਾਅਦ ਅੰਮ੍ਰਿਤਸਰ ਦੇ ਡਾਕਟਰਾਂ ਨੇ ਵੀ ਜਵਾਬ ਦੇ ਦਿੱਤਾ ਤੇ ਕਹਿਣ ਲੱਗੇ ਕਿ ਸਾਡੇ ਕੋਲ ਇਸ ਦਾ ਕੋਈ ਇਲਾਜ ਨਹੀਂ, ਇਸਨੂੰ ਦਿੱਲੀ ਲੈ ਜਾਵੋ। ਮਰੀਜ਼ ਨੂੰ ਗੱਡੀ ਵਿਚ ਦਿੱਲੀ ਲੈ ਗਏ, ਪਰ ਧੰਨ ਉਹ ਮਾਤਾ ਜਿਸ ਨੇ ਗੱਡੀ ਵਿਚ ਵੀ ਸੁਖਮਨੀ ਸਾਹਿਬ ਦਾ ਨੇਮ ਨਾ ਛੱਡਿਆ। ਗੱਡੀ ਵਿਚ ਵੀ ਪੰਜ ਪਾਠਾਂ ਦਾ ਸੁਖਮਨੀ ਸਾਹਿਬ ਦਾ ਨੇਮ ਭੁਗਤਾਇਆ। ਮਰੀਜ਼ ਨੂੰ ਦਿੱਲੀ ਦੇ ਹਸਪਤਾਲ ਵਿਚ ਦਾਖ਼ਲ ਕਰਵਾ ਦਿੱਤਾ ਗਿਆ। ਉਥੇ ਵੀ ਬਜ਼ੁਰਗ ਮਾਤਾ ਨੇ ਸੁਖਮਨੀ ਸਾਹਿਬ ਦਾ ਨੇਮ ਜਾਰੀ ਰੱਖਿਆ। ਘਰ ਦੇ ਵੀ ਕਹਿਣ ਲੱਗੇ, "ਮਾਤਾ ! ਕੀ ਤੂੰ ਵਖ਼ਤ ਪਾਇਆ ਹੋਇਆ ਹੈ, ਹਰ ਥਾਂ ਸੁਖਮਨੀ ਸਾਹਿਬ ਦਾ ਪਾਠ ਕਰੀ ਫਿਰਦੀ ਹੈਂ, ਕੋਈ ਹਾਲਤ ਵਿਚ ਫ਼ਰਕ ਤਾਂ ਪੈ ਨਹੀਂ ਰਿਹਾ, ਸਗੋਂ ਹਾਲਤ ਹੋਰ ਮਾੜੀ ਹੀ ਹੋ ਰਹੀ ਹੈ।" ਪਰ ਉਸ ਮਾਤਾ ਨੇ ਭਰੋਸੇ ਅਤੇ ਸਿਦਕ ਵਿਚ ਤ੍ਰੇੜ ਨਹੀਂ ਆਉਣ ਦਿੱਤੀ।

ਪਰਚੇ ਦੀ ਘੜੀ ਅਜੇ ਵੀ ਖ਼ਤਮ ਨਹੀਂ ਹੋਈ। 4-5 ਦਿਨ ਬਾਅਦ ਦਿੱਲੀ ਦੇ ਹਸਪਤਾਲ ਦੇ ਡਾਕਟਰਾਂ ਨੇ ਵੀ ਜੁਆਬ ਦੇ ਦਿੱਤਾ ਤੇ ਕਹਿ ਦਿੱਤਾ ਕਿ ਇਸ ਨੇ 4-5 ਦਿਨ ਤੋਂ ਵੱਧ ਨਹੀਂ ਜੀਣਾ, ਇਸ ਨੂੰ ਘਰ ਵਾਪਸ ਲੈ ਜਾਵੋ ਤੇ ਜਿੰਨੀ ਕੁ ਸੇਵਾ ਕਰ ਸਕਦੇ ਹੋ ਕਰ ਲਵੋ। ਉਹ ਮਰੀਜ਼ ਨੂੰ ਲੈ ਕੇ ਵਾਪਸ ਤਰਨ ਤਾਰਨ ਆ ਗਏ। ਭਰੋਸਾ ਹੋਵੇ ਤਾਂ ਐਸਾ ! ਉਸ ਮਾਤਾ ਨੇ ਪੰਜ ਪਾਠਾਂ ਦਾ ਨੇਮ ਨਾ ਛੱਡਿਆ। ਕਦੇ ਤਾਂ ਗੁਰੂ ਰੀਝੇਗਾ, ਕਦੇ ਤਾਂ ਗੁਰੂ ਪ੍ਰਸੰਨਤਾ ਦੇਵੇਗਾ। ਇਹੋ ਜਿਹਾ ਪ੍ਰੇਮ, ਪਿਆਰ ਤੇ ਵਿਸ਼ਵਾਸ ਦੇਖ ਕੇ ਗੁਰੂ ਨੂੰ ਬਖ਼ਸ਼ਿਸ਼ ਕਰਨੀ ਹੀ ਪੈਂਦੀ ਹੈ, ਬੱਸ ਲੋੜ ਹੈ ਮਾਲਕ ਨੂੰ ਮਨਾਉਣ ਦੀ।

ਕਹਿੰਦੇ ਹਨ 38 ਦਿਨ ਬੀਤ ਗਏ ਸੁਖਮਨੀ ਸਾਹਿਬ ਦੇ ਪੰਜ ਪਾਠਾਂ ਦਾ ਨੇਮ ਕਰਦਿਆਂ ਪਰ ਹਾਲਤ ਵਿਚ ਕੋਈ ਸੁਧਾਰ ਨਹੀਂ ਹੋਇਆ। ਕਹਿੰਦੇ ਹਨ ਕਿ 40 ਦਿਨ ਉਸ ਮਾਤਾ ਨੇ ਨੇਮ ਕਰ ਕੇ ਅਰਦਾਸ ਕੀਤੀ ਬਜ਼ੁਰਗ ਦੀ ਦੇਹ ਅਰੋਗਤਾ ਦੀ। ਇਕਤਾਲੀਵਾਂ ਦਿਨ ਚੜ੍ਹਿਆ, ਸਾਰਿਆਂ ਦੀ

ਹੈਰਾਨੀ ਦੀ ਹੱਦ ਨਾ ਰਹੀ, ਮਰੀਜ਼ ਦੀ ਹਾਲਤ ਸੁਧਰਨੀ ਸ਼ੁਰੂ ਹੋ ਗਈ ਤੇ ਫਿਰ ਦਿਨ-ਬ-ਦਿਨ ਸੁਧਰਦੀ ਹੀ ਗਈ। 46ਵਾਂ ਦਿਨ ਸੀ, ਮਰੀਜ਼ ਦੀ ਹਾਲਤ ਵਿਚ ਕਾਫ਼ੀ ਸੁਧਾਰ ਆ ਗਿਆ। ਜਦੋਂ ਡਾਕਟਰ ਨੂੰ ਚੈੱਕ ਕਰਾਉਣ ਗਏ ਤਾਂ ਡਾਕਟਰ ਵੀ ਇਹ ਚਮਤਕਾਰ ਵੇਖ ਕੇ ਹੈਰਾਨ ਹੋ ਗਏ ਕਿ ਇਹ ਤੁਸੀਂ ਕਿਹੜਾ ਢੰਗ ਵਰਤਿਆ ਹੈ। ਜਿਸ ਮਰੀਜ਼ ਨੂੰ ਵੱਡੇ-ਵੱਡੇ ਡਾਕਟਰਾਂ ਨੇ ਜੁਆਬ ਦੇ ਦਿੱਤਾ ਸੀ, ਉਹ ਕਿਵੇਂ ਠੀਕ ਹੋ ਗਿਆ। ਇਹ ਕੀ ਕੌਤਕ ਵਰਤ ਗਿਆ ਕਿ ਇਸ ਮਰੀਜ਼ ਨੂੰ ਜਿਹੜੀ ਬਿਮਾਰੀ ਲੱਗੀ ਸੀ, ਉਹ ਬਿਮਾਰੀ ਹੀ ਸਰੀਰ ਵਿਚੋਂ ਉਡ ਗਈ ਹੈ, ਬਿਮਾਰੀ ਲੱਭ ਹੀ ਨਹੀਂ ਰਹੀ ਕਿ ਗਈ ਕਿਥੇ ?

ਹੁਣ ਇਸ ਘਟਨਾ ਨੂੰ ਪੜ੍ਹ ਕੇ ਤੁਸੀਂ ਆਪੇ ਹੀ ਬਰੀਕੀ ਕੱਢ ਲੈਣਾ, ਤੱਤ ਕੱਢ ਲੈਣਾ, ਆਪਣੇ ਲਈ ਸੇਧ ਲੈ ਲੈਣਾ ਕਿ ਅਸੀਂ ਸੁਖਮਨੀ ਸਾਹਿਬ ਨਾਲ ਕਿਸ ਤਰ੍ਹਾਂ ਦਾ ਪਿਆਰ ਕਰਨਾ ਹੈ, ਅਸੀਂ ਕਿਸ ਤਰ੍ਹਾਂ ਦੀ ਭਾਵਨਾ ਰੱਖਣੀ ਹੈ। ਬਾਬਾ ਨੰਦ ਸਿੰਘ ਜੀ ਦੇ ਬਚਨ ਜੇ "ਸਿੱਖ ਵਿਚ ਤਿੰਨ ਗੁਣ ਹੋਣ- ਇਕ ਕਾਹਲਾ ਨਾ ਪਵੇ, ਦੂਜਾ ਦਰ ਨਾ ਛੱਡੇ ਅਤੇ ਤੀਜਾ ਹੰਕਾਰ ਨਾ ਕਰੇ ਤਾਂ ਉਹ ਕਦੀ ਗੁਰੂ ਕੋਲੋਂ ਖ਼ਾਲੀ ਨਹੀਂ ਜਾਵੇਗਾ।" ਸਾਡੀ ਇਹ ਹਾਲਤ ਹੈ ਕਿ ਥੋੜ੍ਹੇ ਦਿਨ ਕਿਸੇ ਦੁੱਖ ਲਈ ਬਾਣੀ ਪੜ੍ਹੀ, ਜੇ ਨਹੀਂ ਦੁੱਖ ਗਿਆ ਤਾਂ ਸਾਡੇ ਪੈਰ ਥਿੜਕ ਜਾਂਦੇ ਹਨ। ਅਸੀਂ ਜਾਂ ਤਾਂ ਬਾਣੀ ਪੜ੍ਹਨੀ ਛੱਡ ਦੇਂਦੇ ਹਾਂ ਜਾਂ ਹੋਰ ਦੂਸਰੇ ਆਸਰਿਆਂ ਵੱਲ ਦੌੜਨ ਲੱਗਦੇ ਹਾਂ, ਪਰ ਇਕ ਗੱਲ ਯਾਦ ਰਖਿਓ, ਗੁਰੂ ਵੀ ਕਈ ਵਾਰੀ ਮੌਜ ਮੌਜ ਵਿਚ ਪਰਚੇ ਪਾ ਦੇਂਦਾ ਹੈ, ਇਮਤਿਹਾਨ ਦੀ ਘੜੀ ਲੈ ਆਉਂਦਾ ਹੈ।

ਅਸੀਂ ਇਨ੍ਹਾਂ ਨਿੱਕੇ ਨਿੱਕੇ ਪਰਚਿਆਂ ਵਿਚ ਇਹੋ ਜਿਹੀ ਭਾਵਨਾ ਬਨਾਉਣੀ ਹੈ ਕਿ ਸਤਿਗੁਰੂ ਜੀ ! ਅਸੀਂ ਤਾਂ ਤੇਰੇ ਹਾਂ, ਤੇਰੇ ਇਲਾਵਾ ਸਾਡਾ ਕੋਈ ਹੋਰ ਆਸਰਾ ਨਹੀਂ। (ਇਥੇ ਇਕ ਬਰੀਕੀ ਦਾ ਜ਼ਰੂਰ ਧਿਆਨ ਰੱਖਣਾ) ਨਾਲ-ਨਾਲ ਇਹ ਅਰਦਾਸ ਜ਼ਰੂਰ ਕਰਨੀ ਹੈ, ਸਤਿਗੁਰੂ ! ਅਸੀਂ ਅਲਪੱਗ ਜੀਵ ਤੇਰੇ ਪਰਚਿਆਂ ਵਿਚੋਂ ਪਾਸ ਨਹੀਂ ਹੋ ਸਕਦੇ, ਸਾਡੇ 'ਤੇ ਪਰਚੇ ਨਾ ਪਾਉਣਾ, ਸਾਡੀ ਬਾਂਹ ਫੜ ਲਵੋ।

ਇਕ ਗੱਲ ਪੱਕੀ ਜਾਣ ਲੈਣੀ, ਜੇ ਇਸ ਤਰ੍ਹਾਂ ਦਾ ਪ੍ਰਿਆਰ ਕਰੋਗੇ, ਇਸ ਤਰ੍ਹਾਂ ਦੀ ਭਾਵਨਾ ਰੱਖੋਗੇ, ਫਿਰ ਗੁਰੂ ਆਪਣੇ ਸਿੱਖ ਨੂੰ ਤੱਤੀ ਹਵਾ ਵੀ

ਨਹੀਂ ਲੱਗਣ ਦੇਂਦਾ। ਗੁਰੂ ਦੇ ਭਰੋਸੇ ਨਾਲ ਲਿਖ ਰਿਹਾ ਹਾਂ, ਕਦੀ ਖ਼ਾਲੀ ਨਹੀਂ ਜਾਵੋਗੇ, ਭਾਗ ਲਗਣਗੇ ਹੀ ਲਗਣਗੇ। ਗੁਰੂ ਨੂੰ ਤੁਹਾਡੇ ਦੁੱਖ ਕੱਟਣੇ ਹੀ ਪੈਣਗੇ। ਬਖ਼ਸ਼ਿਸ਼ਾਂ ਭਰੀ ਬਾਣੀ ਸੁਖਮਨੀ ਸਾਹਿਬ ਦਾ ਲੜ ਫੜੀਏ ਤੇ ਦੁੱਖ ਨਾ ਜਾਣ, ਇਹ ਕਦੀ ਹੋ ਹੀ ਨਹੀਂ ਸਕਦਾ। ਸਾਡੀ ਭਾਵਨਾ, ਸਾਡੀ ਪ੍ਰਤੀਤ ਵਿਚ ਕਮੀ ਹੋ ਸਕਦੀ ਹੈ, ਪਰ ਉਧਰੋਂ ਕੋਈ ਕਮੀ ਨਹੀਂ। ਦੇਰ ਹੋ ਸਕਦੀ ਹੈ, ਪਰ ਅੰਧੇਰ ਨਹੀਂ।

ਇਹ ਤੀਸਰੀ ਵਿਸ਼ੇਸ਼ਤਾਈ ਵਿਸਥਾਰ ਨਾਲ ਲਿਖਾਂ ਤਾਂ ਇਕ ਵੱਖਰੀ ਕਿਤਾਬ ਛਪ ਸਕਦੀ ਹੈ। ਇਥੇ ਸਮਾਪਤ ਕਰਦੇ ਹਾਂ ਕਿ ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਤਨ ਦੇ ਰੋਗ ਵੀ ਰਾਜ਼ੀ ਕਰਦੀ ਹੈ। ਇਹ ਤੀਸਰੀ ਵਿਸ਼ੇਸ਼ਤਾਈ ਹੈ।

3. ਇਹ ਤੀਸਰੀ ਵਿਸ਼ੇਸ਼ਤਾਈ ਪੜ੍ਹ ਕੇ ਅਗਰ ਕਿਸੇ ਦਾ ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ 'ਤੇ ਅਤੁੱਟ ਭਰੋਸਾ ਬੱਝ ਜਾਵੇ ਕਿ ਇਹ ਬਾਣੀ ਕੇਵਲ ਮਨ ਦੇ ਰੋਗ ਹੀ ਨਹੀਂ, ਬਲਕਿ ਤਨ ਦੇ ਰੋਗ ਵੀ ਰਾਜ਼ੀ ਕਰਦੀ ਹੈ ਤਾਂ ਅਸੀਂ ਇਹ ਉਪਰਾਲਾ ਗੁਰੂ ਦੀ ਕ੍ਰਿਪਾ ਨਾਲ ਸਫਲ ਸਮਝਾਂਗੇ।

—ਵੱਲੋਂ : ਦਾਸ ਲੇਖਕ



# ਚੌਥੀ ਵਿਸ਼ੇਸ਼ਤਾਈ

## "ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਜਨਮ ਮਰਨ ਦੇ ਬੰਧਨ ਵੀ ਕੱਟਦੀ ਹੈ"

ਦਾਸ ਤਾਂ ਹੈਰਾਨ ਹੁੰਦਾ ਹੈ ਕਿ ਸੁਖਮਨੀ ਸਾਹਿਬ ਜੀ ਦੀ ਬਾਣੀ ਵਿਚ ਗੁਰੂ ਸਾਹਿਬ ਨੇ ਐਸੀ ਕਿਹੜੀ ਸ਼ਕਤੀ ਭਰੀ ਹੈ ਕਿ ਇਸ ਨਾਲ ਨਾ ਕੇਵਲ ਇਸ ਲੋਕ ਦੇ ਦੁੱਖ ਕੱਟੇ ਜਾਂਦੇ ਹਨ, ਸਗੋਂ ਇਸ ਬਾਣੀ ਨੂੰ ਸੁਣਨ, ਪੜ੍ਹਨ ਵਾਲੇ ਦਾ ਪ੍ਰਲੋਕ ਵੀ ਸੁਹੇਲਾ ਹੋ ਜਾਂਦਾ ਹੈ। ਗੁਰੂ ਅਰਜਨ ਦੇਵ ਜੀ, ਆਪ ਵਿਚ ਬੈਠ ਕੇ ਸਾਰੇ ਕਾਰਜਾਂ ਵਿਚ ਆਪ ਸਹਾਈ ਹੁੰਦੇ ਹਨ, ਭਾਵੇਂ ਉਹ ਲੋਕ ਦੇ ਹੋਣ, ਭਾਵੇਂ ਪ੍ਰਲੋਕ ਦੇ।

ਜੋ ਸੁਖਮਨੀ ਸਾਹਿਬ ਦੀ ਬਾਣੀ ਨੂੰ ਪ੍ਰੇਮ ਨਾਲ ਪੜ੍ਹਦਾ ਜਾਂ ਸੁਣਦਾ ਹੈ, ਇਹ ਬਾਣੀ ਉਸ ਦਾ ਜਨਮ-ਮਰਨ ਦਾ ਦੁੱਖ ਨਵਿਰਤ ਕਰ ਦੇਂਦੀ ਹੈ।

ਸੁਖਮਨੀ ਸਾਹਿਬ ਦੀ ਬਾਣੀ ਪੜ੍ਹਨ ਵਾਲੇ ਮਨੁੱਖ ਦੀ ਦੁਰਲੱਭ ਦੇਹੀ ਵੀ ਸਫਲ ਹੋ ਜਾਂਦੀ ਹੈ। ਸਾਡੇ ਵਿਚੋਂ ਬਹੁ-ਗਿਣਤੀ ਉਨ੍ਹਾਂ ਦੀ ਹੈ ਜੋ ਆਪਣੇ ਤਨ ਨਾਲ, ਦੇਹੀ ਨਾਲ ਪਿਆਰ ਕਰਦੇ ਹਨ, ਪਰ ਇਹ ਤਾਂ ਬਿਨਸ ਜਾਣੀ ਹੈ। ਪਰ ਕਹਿੰਦੇ ਹਨ ਬਿਨਸਨ ਤੋਂ ਪਹਿਲਾਂ ਜਿਸ ਦਾ ਗੁਰੂ ਨਾਲ, ਬਾਣੀ ਨਾਲ ਅੰਦਰੋਂ ਪਿਆਰ ਹੋ ਜਾਵੇ, ਉਸ ਦਾ ਸਰੀਰ ਵੀ ਪਰਵਾਨ ਹੋ ਜਾਂਦਾ ਹੈ।

ਵੈਸੇ ਤਾਂ ਸਰੀਰ ਨੇ ਬਿਨਸ ਜਾਣਾ ਹੈ, ਪਰ ਕਹਿੰਦੇ ਹਨ ਇਹ ਵੀ ਪ੍ਰਵਾਨ ਹੋ ਗਿਆ। ਕਿਸ ਦਾ ਪ੍ਰਵਾਨ ਹੋਇਆ ? ਜਿਹੜਾ ਦੋ ਚਾਰ ਕਰੋੜ ਮਗਰ ਛੱਡ ਗਿਆ, ਜਾਂ ਜਿਸ ਨੇ ਕਪੜੇ ਬਹੁਤ ਕੀਮਤੀ ਪਾਏ, ਜਿਹੜਾ ਬਹੁਤ ਸਿਆਣਾ ਹੈ, ਚੁਸਤ ਹੈ ਉਸ ਦਾ, ਕਹਿੰਦੇ ਨਹੀਂ, ਫਿਰ ਕਿਸ ਦਾ ?

"ਕਹੈ ਨਾਨਕ ਏਹੁ ਸਰੀਰੁ ਪਰਵਾਣੁ ਹੋਆ
ਜਿਨਿ ਸਤਿਗੁਰ ਸਿਉ ਚਿਤੁ ਲਾਇਆ॥"

(ਪੰਨਾ ੯੨੨)

ਸਾਡੇ ਮਰਨ ਤੋਂ ਬਾਅਦ ਜਦੋਂ ਸਰੀਰ ਨੂੰ ਸਾੜ ਵੀ ਦੇਂਦੇ ਹਨ, ਨਾਮ ਤਾਂ ਵੀ ਨਾਸ ਨਹੀਂ ਹੁੰਦਾ। ਜੋ ਅੰਦਰ ਸ਼ਬਦ ਦੀ ਕਮਾਈ ਹੈ, ਬਾਣੀ ਕੰਠ ਹੈ, ਉਹ ਨਾਸ ਨਹੀਂ ਹੁੰਦੀ, ਸਰੀਰ ਨੂੰ ਸਾੜਨ ਤੋਂ ਬਾਅਦ ਵੀ ਇਹ ਚੀਜ਼ ਨਹੀਂ ਸੜਦੀ। ਉਸ ਤੋਂ ਬਾਅਦ ਹੱਡੀਆਂ ਚੁਣਦੇ ਹਨ, ਜਿਸ ਨੂੰ ਫੁੱਲ ਕਹਿੰਦੇ ਹਨ, ਰਾਖ ਬੋਰੀਆਂ ਵਿਚ ਪਾਉਂਦੇ ਹਨ, ਇਸਨੂੰ ਜਲ-ਪ੍ਰਵਾਹ ਕਰ ਦੇਂਦੇ ਹਨ, ਪਰ ਇਹ ਚੀਜ਼ ਫਿਰ ਵੀ ਨਾਸ ਨਹੀਂ ਹੁੰਦੀ। ਜੇਕਰ ਜਨਮ-ਮਰਨ ਕੱਟਿਆ ਗਿਆ ਤੇ ਭਲਾ, ਜੇ ਦੁਬਾਰਾ ਜਨਮ ਮਿਲ ਗਿਆ, ਜੋ ਕੁਝ ਵਣਜ ਕੀਤਾ ਹੋਵੇਗਾ, ਉਹ ਬਿਨਸੇਗਾ ਨਹੀਂ, ਉਹ ਨਾਲ ਹੀ ਤੁਰਿਆ ਆਉਂਦਾ ਹੈ। ਜਿਥੇ ਵੀ ਜਾਵੋਗੇ, ਉਹ ਸੌਦਾ ਨਾਲ ਜਾਵੇਗਾ, ਉਹ ਨਾਲ ਹੀ ਤੁਰਿਆ ਆਉਂਦਾ ਹੈ।

ਹੋ ਸਕਦਾ ਹੈ, ਕਈਆਂ ਨੂੰ ਇਹ ਗੱਲ ਅਜੀਬ ਜਾਪੇ। ਥੋੜ੍ਹੇ ਦਿਨ ਹੋਏ ਦਾਸ ਨੂੰ ਇਕ ਬੱਚਾ ਮਿਲਿਆ, ਕੋਈ 10 ਕੁ ਸਾਲ ਦੀ ਉਮਰ ਉਸ ਬੱਚੇ ਦੀ। ਜਪੁਜੀ ਸਾਹਿਬ ਦਾ ਪਾਠ ਸਾਢੇ ਤਿੰਨ ਮਿੰਟ ਵਿਚ ਕਰ ਲੈਂਦਾ ਹੈ। ਉਸ ਨੂੰ ਦਾਸ ਨੇ ਪੁੱਛਿਆ ਕੀ ਪਾਠ ਦੀ ਹਰ ਪੰਗਤੀ ਤੇਰੀ ਨਜ਼ਰ ਵਿਚੋਂ ਲੰਘਦੀ ਹੈ, ਤੇਰੇ ਅੰਦਰੋਂ ਲੰਘਦੀ ਹੈ? ਉਹ ਕਹਿੰਦਾ, ਹਾਂ ਲੰਘਦੀ ਹੈ। ਦਾਸ ਨੇ ਕਿਹਾ, ਜ਼ਰੂਰ ਇਹ ਪਿਛਲੇ ਜਨਮ ਦਾ ਕੋਈ ਅਭਿਆਸੀ ਹੈ। ਪਿਛਲੇ ਜਨਮ ਦਾ ਇਸ ਨੂੰ ਇੰਨਾ ਕੁ ਅਭਿਆਸ ਹੈ ਕਿ ਅਗਲੇ ਜਨਮ ਵਿਚ ਉਹ ਚੀਜ਼ ਤਿਆਰ ਮਿਲ ਗਈ ਹੈ। ਇਸ ਨੂੰ ਬਾਣੀ ਦਾ ਪਿਛਲੇ ਜਨਮ ਦਾ ਅਭਿਆਸ ਹੈ। ਨਹੀਂ ਤਾਂ ਕਈ ਵੱਡੀ-ਵੱਡੀ ਉਮਰ ਦੇ ਸਰੀਰ 6-7 ਮਿੰਟ ਲਗਾਂਦੇ ਹਨ, ਜਪੁਜੀ ਸਾਹਿਬ ਦਾ ਪਾਠ ਕਰਨ ਨੂੰ। ਕਿਧਰੇ ਇਸ ਗੱਲ ਦਾ ਇਹ ਮਤਲਬ ਨਾ ਸਮਝ ਲੈਣਾ ਕਿ ਬਾਣੀ ਕਾਹਲੀ-ਕਾਹਲੀ ਪੜ੍ਹਨੀ ਹੈ, ਸਪੀਡ ਵਧਾਣੀ ਹੈ। ਬਾਣੀ ਦਾ ਹਰ ਅੱਖਰ ਤੁਹਾਡੀ ਨਿਗਾਹ ਵਿਚੋਂ ਲੰਘੇ, ਪਤਾ ਲੱਗੇ ਕਿ ਮੈਂ ਹਰ ਅੱਖਰ ਪੜ੍ਹਿਆ ਹੈ, ਆਪਣਾ ਪੜ੍ਹਿਆ ਸੁਣਿਆ ਜਾਵੇ। ਇਹ ਅਭਿਆਸ ਦੀ ਗੱਲ ਹੁੰਦੀ ਹੈ। ਜਿਉਂ ਜਿਉਂ ਅਭਿਆਸ ਵਧਦਾ

ਜਾਵੇ, ਸਮਾਂ ਆਪਣੇ ਆਪ ਘੱਟ ਲੱਗਦਾ ਹੈ।

ਦਾਸ ਦਾ ਇਹ ਉਦਾਹਰਣ ਦੇਣ ਤੋਂ ਭਾਵ ਇਹ ਹੈ ਕਿ ਜਿਹੜੀ ਵੀ ਪੌੜੀ ਅਭਿਆਸ ਦੀ ਚੜ੍ਹ ਜਾਵੋਗੇ, ਕੋਈ ਬਾਣੀ ਕੰਠ ਦੀ, ਸ਼ਬਦ ਦੀ ਕਮਾਈ ਦੀ, ਨਿੰਮ੍ਰਤਾ ਦੀ, ਨਿਰਵੈਰਤਾ ਦੀ, ਦਇਆ ਦੀ ਜਾਂ ਕੋਈ ਹੋਰ, ਅਸੀਂ ਮਰ ਜਾਵਾਂਗੇ, ਸਰੀਰ ਖ਼ਤਮ ਹੋ ਜਾਵੇਗਾ, ਸੜ ਵੀ ਜਾਵੇਗਾ, ਜਲ ਪ੍ਰਵਾਹ ਵੀ ਹੋ ਜਾਵੇਗਾ, ਪਰ ਉਹ ਨਾਸ ਨਹੀਂ ਹੋ ਸਕਦੀ। ਇਸ ਵਣਜ ਦਾ ਨਾਸ ਨਹੀਂ ਹੁੰਦਾ। ਬਾਕੀ ਘੜੀਆਂ ਦਾ ਤਾਂ ਪਤਾ ਨਹੀਂ ਕੀ ਕਰਨ, ਪਰ ਇਹ ਨਾਮ ਦੇ ਵਪਾਰ ਵਿਚ ਬਿਤਾਈਆਂ ਘੜੀਆਂ ਸਤਿਸੰਗਤ ਦੀਆਂ ਘੜੀਆਂ ਸਜਣ ਬਣ ਕੇ ਦਰਗਾਹ ਵਿਚ ਸਾਥ ਦੇਂਦੀਆਂ ਹਨ। ਫਿਰ ਕਿਉਂ ਨਾ ਇਸ ਵਣਜ ਨੂੰ ਵਧਾਈਏ ਜਿਹੜਾ ਨਾਲ ਨਿੱਭ ਜਾਵੇ।

*"ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ॥*
*ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ॥"*

(ਅੰਗ ੨੨)

ਅੰਤਰਜਾਮਤਾ ਦੀ ਪ੍ਰਾਪਤੀ ਵਾਲੀ ਬੜੀ ਸੱਚੀ ਸੁੱਚੀ ਰੂਹ, ਬੜੀ ਵੱਡੀ ਅਵਸਥਾ ਵਾਲੇ ਇਕ ਮਹਾਂਪੁਰਸ਼ ਹੋਏ ਹਨ ਸੰਤ ਸੁਚੇਤ ਸਿੰਘ ਜੀ, ਉਨ੍ਹਾਂ ਆਪਣੀ ਰਸਨਾ ਤੋਂ ਇਕ ਜ਼ਿਕਰ ਸੁਣਾਇਆ, ਸ੍ਰੀ ਸੁਖਮਨੀ ਸਾਹਿਬ ਦੀ ਮਹਿਮਾ ਦਾ। ਦਾਸ ਦਾ ਚਿੱਤ ਹੈ ਉਹ ਜ਼ਿਕਰ ਤੁਹਾਡੇ ਨਾਲ ਸਾਂਝਾ ਕਰਨ ਦਾ ਸ਼ਾਇਦ ਕਿਸੇ ਨੂੰ ਕੁਝ ਪ੍ਰਾਪਤ ਹੋ ਸਕੇ ਅਤੇ ਸੁਖਮਨੀ ਸਾਹਿਬ ਦੀ ਮਹਿਮਾ ਸਾਡੇ ਵੀ ਹਿਰਦੇ ਵਿਚ ਵੱਸ ਜਾਵੇ। ਇਹ ਜ਼ਿਕਰ ਭਾਈ ਮਨੀ ਸਿੰਘ ਜੀ ਦੀ ਟਕਸਾਲ ਦੇ ਸੰਤ ਕਿਰਪਾਲ ਸਿੰਘ ਜੀ ਨੇ ਆਪਣੀ ਕਲਮ ਨਾਲ ਵੀ ਲਿਖਿਆ ਹੈ। ਭਾਈ ਮਨੀ ਸਿੰਘ ਜੀ ਦੀ ਟਕਸਾਲ ਕੋਲ ਇਕ ਗ੍ਰੰਥ ਹੈ 'ਪ੍ਰੇਮ ਪ੍ਰਕਾਸ਼', ਉਸ ਵਿਚ ਵੀ ਇਹ ਦਰਜ ਹੈ।

ਮਥੁਰਾ ਬਿੰਦਰਾਬਨ ਵਿਖੇ ਇਕ ਮੁਨਸ਼ੀ ਰਹਿੰਦਾ ਸੀ (ਧਿਆਨ ਦੇਣਾ, ਉਹ ਸਿੱਖ ਨਹੀਂ ਸੀ) ਕੋਈ ਚੰਗਾ ਕਰਮ ਸਾਹਮਣੇ ਆ ਗਿਆ, ਕਿਸੇ ਰੰਗੇ ਹੋਏ ਗੁਰਸਿੱਖ ਦੀ ਸੰਗਤ ਹੋ ਗਈ ਤੇ ਉਸ ਦੀ ਸੰਗਤ ਕਰਨ ਦੇ ਸਦਕੇ ਉਸ ਮੁਨਸ਼ੀ ਨੂੰ ਵੀ ਰੰਗ ਲੱਗ ਗਿਆ।

*"ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥"*

(ਅੰਗ ੧੩੬੫)

ਵਾਲੀ ਗੱਲ ਬਣ ਗਈ। ਮਜ਼ਾ ਹੀ ਇਸ ਗੱਲ ਦਾ ਹੈ ਕਿ ਕੋਈ ਰੰਗਿਆ ਗੁਰਸਿੱਖ ਹੋਵੇ ਤੇ ਉਸ ਨੂੰ ਵੇਖ ਕੇ ਕਿਸੇ ਟੁੱਟੇ ਹੋਏ ਜਾਂ ਸਾਕਤ ਪੁਰਸ਼ ਨੂੰ ਵੀ ਰੰਗ ਲੱਗ ਜਾਵੇ। ਸਾਡੇ ਘਰਾਂ ਵਿਚੋਂ ਐਸੀ ਖ਼ੁਸ਼ਬੂ ਆਵੇ ਕਿ ਦੂਸਰਿਆਂ ਨੂੰ ਵੀ ਗੁਰਸਿੱਖੀ ਨਾਲ ਜੁੜਨ ਦੀ ਪ੍ਰੇਰਨਾ ਮਿਲੇ, ਕਿਧਰੇ ਐਸਾ ਨਾ ਹੋਵੇ ਦੂਸਰੇ ਦਾ ਗ਼ਲਤ ਰੰਗ ਸਾਡੇ 'ਤੇ ਚੜ੍ਹ ਜਾਵੇ।

ਉਸ ਮੁਨਸ਼ੀ ਨੂੰ ਚਾਅ ਚੜ੍ਹਿਆ ਕਿ ਮੈਂ ਵੀ ਗੁਰਮੁਖੀ ਭਾਸ਼ਾ ਸਿੱਖਾਂ। ਪਿਆਰਿਓ, ਧਿਆਨ ਰੱਖਣਾ, ਤੁਹਾਡੇ ਬੱਚੇ ਅੰਗ੍ਰੇਜ਼ੀ ਜ਼ਰੂਰ ਸਿੱਖਣ ਪਰ ਕਿਧਰੇ ਗੁਰਮੁਖੀ ਨਾ ਭੁੱਲ ਜਾਣ। ਕਿਧਰੇ ਅੰਗ੍ਰੇਜ਼ੀ ਦੇ ਰੰਗ ਵਿਚ ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ ਬੁਲਾਉਣੀ ਭੁੱਲ ਨਾ ਜਾਣ। ਕਿਧਰੇ ਗੁਰੂ ਨੂੰ ਨਮਸਕਾਰ ਕਰਨੀ ਭੁੱਲ ਨਾ ਜਾਣ। ਕਈ ਸਿੱਖਾਂ ਦੇ ਬੱਚੇ ਕਾਨਵੈਂਟ ਸਕੂਲਾਂ ਵਿਚ ਪੜ੍ਹਦੇ ਹਨ, ਇਕ ਧਰਮ ਵਿਚ ਛਾਤੀ 'ਤੇ ਹੱਥ ਲਗਾ ਕੇ ਨਮਸਕਾਰ ਕਰਦੇ ਹਨ, ਜਿਵੇਂ ਉਹ ਵੇਖਦੇ ਹਨ, ਉਹ ਵੀ ਉਸੇ ਤਰ੍ਹਾਂ ਹੀ ਕਰਨ ਲੱਗ ਪੈਂਦੇ ਹਨ। ਧਿਆਨ ਰੱਖਿਆ ਕਰੋ, ਕਿਧਰੇ ਸਾਡੇ ਬੱਚੇ ਉਨ੍ਹਾਂ ਦਾ ਰੰਗ ਗ੍ਰਹਿਣ ਕਰ ਕੇ ਗੁਰੂ ਨੂੰ ਮੱਥਾ ਟੇਕਣਾ ਨਾ ਭੁੱਲ ਜਾਣ। ਕਿਧਰੇ ਸਾਡੇ ਬੱਚੇ ਗੁਰਬਾਣੀ ਤੋਂ, ਗੁਰੂ ਤੋਂ ਟੁੱਟ ਨਾ ਜਾਣ।

ਤੁਸੀਂ ਆਪਣੀ ਡਿਊਟੀ ਜ਼ਰੂਰ ਭੁਗਤਾਉ, ਪੂਰਾ ਯਤਨ ਕਰੋ ਬੱਚਿਆਂ ਨੂੰ ਪਿਆਰ ਨਾਲ, ਪ੍ਰੇਰਣਾ ਦੇ ਕੇ ਸਮਝਾ ਕੇ, ਭਾਵੇਂ ਕੋਈ ਲਾਲਚ ਦੇ ਕੇ, ਏਸ ਬੰਨੇ ਤੋਰਨ ਦਾ, ਮਾਰ ਕੁੱਟ ਕੇ ਨਹੀਂ। ਜਿੰਨੀ ਕੁ ਬੱਚੇ ਦੀ ਉਮਰ ਹੈ, ਉਸ ਹਿਸਾਬ ਨਾਲ ਉਸ ਨੂੰ ਪਾਠ ਕਰਨ ਲਈ ਪ੍ਰੇਰੋ। ਜੇ ਬੱਚਾ ਛੋਟਾ ਹੈ ਜਪੁਜੀ ਸਾਹਿਬ ਦਾ ਪਾਠ ਥੋੜ੍ਹਾ ਵੱਡਾ ਹੈ। ਰਹਿਰਾਸ ਸਾਹਿਬ ਦਾ, ਸੁਖਮਨੀ ਸਾਹਿਬ ਦਾ ਭਾਵੇਂ ਇਕ ਦੋ ਅਸ਼ਟਪਦੀਆਂ ਤੋਂ ਹੀ ਸ਼ੁਰੂ ਹੋ ਜਾਵੇ, ਜੇ ਜ਼ਿਆਦਾ ਛੋਟਾ ਹੈ, ਜਪੁਜੀ ਸਾਹਿਬ ਦਾ ਪਾਠ ਨਹੀਂ ਅਜੇ ਕਰ ਸਕਦਾ, ਪੰਜ ਪਉੜੀਆਂ, ਮੂਲ ਮੰਤਰ, ਗੁਰ ਮੰਤਰ, ਬੱਚੇ ਦੀ ਉਮਰ ਮੁਤਾਬਕ ਜ਼ਰੂਰ ਉਸ ਨੂੰ ਪ੍ਰੇਰੋ। ਤੁਸੀਂ ਗੁਰੂ ਦੇ ਕੂਕਰ ਬਣ ਕੇ ਆਪਣੀ ਡਿਊਟੀ ਜ਼ਰੂਰ ਭੁਗਤਾਓ। ਬਾਕੀ ਕਿਰਪਾ ਫਿਰ ਗੁਰੂ ਕਰਦਾ ਹੈ। ਬੱਚੇ ਨੂੰ ਰਾਤ ਨੂੰ ਸੌਣ ਵੇਲੇ ਜ਼ਰੂਰ ਪੁੱਛਿਆ

ਕਰੋ ਕਿ ਜੋ ਵੀ ਉਸ ਦਾ ਨੇਮ ਸੀ ਉਸ ਨੇ ਕੀਤਾ ਹੈ ਕਿ ਨਹੀਂ।

ਉਸ ਮੁਨਸ਼ੀ ਨੂੰ ਜੋ ਕਿ ਸਿੱਖ ਵੀ ਨਹੀਂ ਸੀ, ਗੁਰਸਿੱਖ ਨੂੰ ਮਿਲ ਕੇ ਐਸਾ ਰੰਗ ਚੜ੍ਹ ਗਿਆ ਕਿ ਉਸ ਨੇ ਗੁਰਮੁਖੀ ਅੱਖਰ ਸਿਖ ਲਏ। ਫਿਰ ਹੌਲੀ-ਹੌਲੀ ਸੁਖਮਨੀ ਸਾਹਿਬ ਦਾ ਪਾਠ ਕੰਠ ਕਰ ਲਿਆ। ਜ਼ੁਬਾਨੀ ਯਾਦ ਕਰ ਲਿਆ। ਪਾਠ ਕੰਠ ਕਰਨ ਤੋਂ ਬਾਅਦ ਪੁੱਛਣ ਲੱਗਾ, ਕਿਸ ਢੰਗ ਨਾਲ ਪਾਠ ਕਰਾਂ ਕਿ ਮਹਾਤਮ ਜ਼ਿਆਦਾ ਮਿਲੇ।

ਗੱਲ ਬੜੀ ਪਕੜ ਦੀ ਹੈ, ਧਿਆਨ ਦੇਣਾ। ਸਾਡੇ ਵਿਚੋਂ ਕਈ ਸੋਫ਼ਿਆਂ 'ਤੇ ਬੈਠ ਕੇ, ਬਿਸਤਰਿਆਂ ਵਿਚ ਬੈਠ ਕੇ ਹੀ ਬਾਣੀ ਪੜ੍ਹੀ ਜਾਂਦੇ ਹਨ। ਬਾਣੀ ਪੜ੍ਹਦੇ-ਪੜ੍ਹਦੇ ਨਾਲ ਹੀ ਵਿਚ ਗੱਲਾਂ ਵੀ ਕਰੀ ਜਾਂਦੇ ਹਨ, ਇਕ ਦੂਜੇ ਨੂੰ ਅਵਾਜ਼ਾਂ ਵੀ ਮਾਰੀ ਜਾਂਦੇ ਹਨ, ਬੱਚਿਆਂ ਨੂੰ ਝਿੜਕਾਂ ਵੀ ਦੇਈ ਜਾਂਦੇ ਹਨ। ਜੇ ਕੋਈ ਘਰ ਆ ਜਾਵੇ ਤਾਂ ਗੁਟਕਾ ਉਥੇ ਹੀ ਬੰਦ ਕਰ ਕੇ ਜਿਥੇ ਮਰਜ਼ੀ ਰੱਖ ਕੇ-ਫਰਿਜ 'ਤੇ, ਟੀ.ਵੀ. 'ਤੇ, ਜਾਂ ਅਲਮਾਰੀ ਵਿਚ ਜਿਥੇ ਜਗ੍ਹਾ ਵੀ ਸੁੱਚੀ ਨਹੀਂ ਹੁੰਦੀ। ਜੇ ਕੋਈ ਫ਼ੋਨ ਆ ਜਾਵੇ, ਵਿਚੇ ਉਂਗਲ ਰੱਖ ਕੇ ਗੱਲਾਂ ਕਰਨ ਲੱਗ ਜਾਂਦੇ ਹਾਂ, ਜੇ ਕੋਈ ਟੀ.ਵੀ. 'ਤੇ ਸੀਰੀਅਲ ਦਾ ਸਮਾਂ ਹੋ ਜਾਵੇ, ਪਾਠ ਵਿਚੇ ਛੱਡ ਦੇਂਦੇ ਹਾਂ ਕਿ ਬਾਕੀ ਪਾਠ ਬਾਅਦ ਵਿਚ ਕਰ ਲਵਾਂਗੇ। ਫਲ ਤਾਂ ਇਸ ਦਾ ਵੀ ਮਿਲੇਗਾ, ਪਰ 100 ਵਿਚੋਂ 10 ਪੈਸੇ। ਜੇ ਉਹੀ ਬਾਣੀ ਜੁਗਤੀ ਨਾਲ ਪੜ੍ਹੀ ਜਾਵੇ, ਸਾਮ੍ਹਣੇ ਸੁੱਚੀ ਚੱਦਰ ਦਾ ਆਸਣ ਵਿਛਾ ਕੇ, ਭਾਵਨਾ ਹੋਵੇ ਗੁਰੂ ਸਾਹਿਬ ਹਾਜ਼ਰ ਨਾਜ਼ਰ ਬੈਠੇ ਹਨ, ਮੈਂ ਉਨ੍ਹਾਂ ਨੂੰ ਬਾਣੀ ਸ੍ਰਵਣ ਕਰਾ ਰਿਹਾ ਹਾਂ। ਦੱਸਾਂ ਪਾਤਸ਼ਾਹੀਆਂ ਵਿਚੋਂ ਜਿਸ ਦਾ ਮਰਜ਼ੀ ਧਿਆਨ ਧਰ ਲਵੋ, ਜੋਤ ਇਕ ਹੀ ਹੈ, ਇਸ ਤਰ੍ਹਾਂ ਕਰਨ ਨਾਲ ਮਨ ਬਹੁਤ ਜੁੜਦਾ ਹੈ।

(ਇਸ ਨਾਲ ਸੇਵਾ ਅਤੇ ਸਿਮਰਨ ਵੀ ਦੋਵੇਂ ਹਾਜ਼ਰੀਆਂ ਲੱਗ ਜਾਂਦੀਆਂ ਹਨ। ਬਾਣੀ ਪੜ੍ਹਨੀ ਸਾਡਾ ਨੇਮ ਹੋ ਗਿਆ, ਇਹ ਸਿਮਰਨ ਹੋ ਗਿਆ ਤੇ ਦੂਸਰਾ ਗੁਰੂ ਨੂੰ ਬਾਣੀ ਸ੍ਰਵਣ ਕਰਾਉਣ ਦੀ ਸੇਵਾ ਵੀ ਹੋ ਗਈ)। ਇਕ ਆਸਣ 'ਤੇ ਚੌਂਕੜੀ ਮਾਰ ਕੇ ਬੈਠ ਕੇ ਵਿਚ ਕੋਈ ਕਿਸੇ ਨਾਲ ਗੱਲ ਬਾਤ ਨਹੀਂ ਕਰਨੀ, ਕੋਈ ਦੁਨਿਆਵੀ ਕੰਮ ਨਹੀਂ ਕਰਨਾ, ਕੋਈ ਟੈਲੀਫ਼ੂਨ ਨਹੀਂ ਅਟੈਂਡ ਕਰਨਾ, ਇਸ ਤਰ੍ਹਾਂ ਨਾਲ ਪਾਠ ਕਰਨ ਦਾ ਮਹਾਤਮ ਹਜ਼ਾਰ ਗੁਣਾ ਹੋ ਜਾਂਦਾ ਹੈ।

ਜਿੰਨੀ ਇਕਾਗਰ ਚਿਤ ਹੋ ਕੇ ਬਾਣੀ ਪੜ੍ਹੀ ਜਾਵੇ, ਉਤਨਾ ਹੀ ਮਹਾਤਮ ਵੱਧ ਜਾਂਦਾ ਹੈ। ਜੋ ਵੀ ਬਾਣੀ ਪੜ੍ਹਦੇ ਹਾਂ, ਸਿਮਰਨ ਕਰਦੇ ਹਾਂ, ਜੁੜ ਕੇ ਕਰੀਏ। ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ : "ਬਾਣੀ ਪੜ੍ਹਦਿਆਂ ਤੇਰਾ ਧਿਆਨ ਬਾਣੀ ਦੇ ਇਕ-ਇਕ ਅੱਖਰ ਵਿਚ ਖੁੱਭਿਆ ਹੋਵੇ, ਫਿਰ ਵੇਖ, ਤੇਰੀ ਇਸ ਤਰ੍ਹਾਂ ਪੜ੍ਹੀ ਹੋਈ ਬਾਣੀ ਤੇਰੀ ਜ਼ਿੰਦਗੀ ਵਿਚ ਕਿੰਨਾ ਰੰਗ ਲਿਆਉਂਦੀ ਹੈ।"

(ਬਾਕੀ ਜਿਵੇਂ ਵੀ ਕੋਈ ਕਰੇ, ਮੁਬਾਰਕ ਹੈ। ਸ਼ੁਕਰ ਹੈ ਹਾਜ਼ਰੀ ਲਗਾ ਰਿਹਾ ਹੈ। ਜਿਵੇਂ ਬਾਬਾ ਜੀ ਦਾ ਬਚਨ ਪਹਿਲੇ ਵੀ ਸਾਂਝਾ ਕੀਤਾ ਸੀ ਕਿ ਅੱਗ ਵਿਚ ਕੋਈ ਚੀਜ਼ ਜਿਵੇਂ ਮਰਜ਼ੀ ਸੁੱਟ ਦਿਓ ਉਸ ਨੇ ਸੜ ਹੀ ਜਾਣਾ ਹੈ। ਬਾਣੀ ਜਿਵੇਂ ਵੀ ਪੜ੍ਹੀ ਜਾਵੇ ਉਸ ਨੇ ਸਾਡਾ ਕੋਈ ਨਾ ਕੋਈ ਔਗੁਣ, ਕੋਈ ਨਾ ਕੋਈ ਪਾਪ ਸਾੜ ਹੀ ਦੇਣਾ ਹੈ।)

ਬਾਕੀ ਇਹ ਜੁਗਤੀਆਂ ਹਨ, ਬਾਣੀ ਨੂੰ ਜਿਤਨਾ ਇਕਾਗਰਤਾ ਨਾਲ, ਨਿਰਮਲ ਭਉ ਨਾਲ, ਪ੍ਰੇਮ ਨਾਲ, ਸ਼ਰਧਾ ਨਾਲ, ਭਾਵਨਾ ਨਾਲ ਪੜ੍ਹਿਆ ਜਾਵੇ ਉਤਨਾ ਹੀ ਮਹਾਤਮ ਵੱਧ ਜਾਂਦਾ ਹੈ।

*"ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ॥"*

(ਅੰਗ ੧੩੬੫)

ਕਿਸੇ ਦੇ ਹਿੱਸੇ ਲੱਸੀ ਆਉਂਦੀ ਹੈ ਤੇ ਕਿਸੇ ਨੂੰ ਮੱਖਣ ਵਰਗਾ ਲਾਭ ਹੁੰਦਾ ਹੈ। ਗੁਰੂ ਸਾਹਿਬ ਨੇ ਦੋਵਾਂ ਬਾਰੇ ਜ਼ਿਕਰ ਕੀਤਾ ਹੈ। ਯਤਨ ਕਰੋ ਬਾਣੀ ਇੰਝ ਪੜ੍ਹੋ :

*'ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥*
*ਸਾਵਧਾਨ ਏਕਾਗਰ ਚੀਤ॥'*

(ਪੰਨਾ ੨੯੫)

ਦੂਸਰੇ ਪਾਸੇ, ਜਿਹੜੇ ਬਾਣੀ ਪੜ੍ਹਦੇ ਵਿਚ ਗੱਲਾਂ ਕਰਦੇ ਹਨ, ਉਨ੍ਹਾਂ ਬਾਰੇ ਵੀ ਕਲਗੀਧਰ ਨੇ ਰਹਿਤਨਾਮੇ ਵਿਚ ਲਿਖਿਆ ਹੈ -

*"ਹਰਿ ਜਸ ਕਹਤੇ ਬਾਤ ਚਲਾਵੈ॥*
*ਕਹੈ ਗੋਬਿੰਦ ਸਿੰਘ ਵਹ ਸਿਖ ਨਾ ਭਾਵੈ॥"*

ਇਹ ਬਾਣੀ ਵਿਚੋਂ, ਗੁਰੂ ਸਾਹਿਬ ਦੀਆਂ ਪੰਕਤੀਆਂ ਇਸ ਲਈ ਦਿੱਤੀਆਂ ਗਈਆਂ ਹਨ ਤਾਂਕਿ ਮਨ ਸਹੀ ਫ਼ੈਸਲਾ ਲੈ ਸਕੇ।

ਇਹ ਬਿੰਦਰਾਬਨ ਦਾ ਮੁਨਸ਼ੀ ਜਿਸ ਨੇ ਗੁਰਸਿੱਖ ਨੂੰ ਪੁੱਛਿਆ ਕਿ ਕਿਹੜੇ ਢੰਗ ਨਾਲ ਪੜ੍ਹਾਂ ਕਿ ਮਹਾਤਮ ਵੱਧ ਜਾਵੇ, ਉਸ ਗੁਰਮੁਖ ਪਿਆਰੇ ਨੇ ਦੱਸਿਆ ਕਿ ਇਸ ਤਰ੍ਹਾਂ ਬਾਣੀ ਪੜ੍ਹਿਆ ਕਰ - ਆਸਣ ਵਿਛਾ ਕੇ ਬੈਠਿਆ ਕਰ, ਵਿਚ ਗੱਲ ਨਹੀਂ ਕਰਨੀ। ਉਹ ਮੁਨਸ਼ੀ ਜਿਸ ਨੂੰ ਸੁਖਮਨੀ ਸਾਹਿਬ ਨਾਲ ਅਥਾਹ ਪ੍ਰੇਮ ਹੋ ਗਿਆ ਤੇ ਉਸਦਾ ਰੋਜ਼ ਦਾ ਨੇਮ ਬਣ ਗਿਆ, ਇਕ ਚੌਂਕੜੀ 'ਤੇ ਬੈਠ ਕੇ ਆਸਣ ਵਿਛਾ ਕੇ, ਇਕਾਗਰ-ਚਿੱਤ ਹੋ ਕੇ ਸਾਰਾ ਸੁਖਮਨੀ ਸਾਹਿਬ ਦਾ ਪਾਠ ਕਰਨਾ, ਪਾਠ ਕਰਦੇ ਵਿਚ ਕਿਸੇ ਨਾਲ ਗੱਲ ਵੀ ਨਾ ਕਰਨੀ। ਕਈ ਸਾਲ ਬੀਤ ਗਏ ਰੋਜ਼ ਇਸ ਤਰ੍ਹਾਂ ਕਰਦਿਆਂ।

ਇਸ ਮੁਨਸ਼ੀ ਦਾ ਇਕ ਬ੍ਰਾਹਮਣ ਰਸੋਈਆ ਸੀ। ਇਕ ਦਿਨ ਉਸ ਰਸੋਈਏ ਨੂੰ ਬਹੁਤ ਤੇਜ਼ ਬੁਖ਼ਾਰ ਤੇ ਨਾਲ ਦਸਤ ਲਗ ਗਏ। (ਦਸਤ ਤੋਂ ਭਾਵ ਪੇਟ ਖ਼ਰਾਬ ਹੋ ਜਾਣਾ) ਬਹੁਤ ਹਾਲਤ ਖ਼ਰਾਬ ਹੋ ਗਈ। ਇਹ ਮੁਨਸ਼ੀ ਜਦੋਂ ਅੰਮ੍ਰਿਤ ਵੇਲੇ ਪਾਠ ਕਰਨ ਲੱਗਾ ਤਾਂ ਉਸ ਨੇ ਰਸੋਈਏ ਨੂੰ ਕਿਹਾ, "ਤੂੰ ਆਰਾਮ ਕਰ, ਜੇ ਤੈਨੂੰ ਕਿਸੇ ਚੀਜ਼ ਦੀ, ਦਵਾਈ ਦੀ, ਪਾਣੀ ਦੀ ਜ਼ਰੂਰਤ ਹੈ, ਤਾਂ ਦੱਸ ਦੇ ਕਿਉਂਕਿ ਮੈਂ ਪਾਠ 'ਤੇ ਬੈਠਣਾ ਹੈ ਤੇ ਪਾਠ ਦੇ ਦੌਰਾਨ ਮੈਂ ਬੋਲਣਾ ਨਹੀਂ।" ਉਹ ਬ੍ਰਾਹਮਣ ਰਸੋਈਆ ਕਹਿਣ ਲੱਗਾ, "ਤੁਸੀਂ ਪਾਠ ਕਰੋ, ਮੈਨੂੰ ਕਿਸੇ ਚੀਜ਼ ਦੀ ਜ਼ਰੂਰਤ ਨਹੀਂ। ਮੁਨਸ਼ੀ ਪਾਠ ਕਰਨ ਬੈਠ ਗਿਆ। ਪਾਠ ਦੇ ਦੌਰਾਨ, ਜਦੋਂ ਪਾਠ ਅਜੇ ਸੋਲ੍ਹਵੀਂ ਅਸਟਪਦੀ 'ਤੇ ਪਹੁੰਚਿਆ—

*ਆਦਿ ਸਚੁ ਜੁਗਾਦਿ ਸਚੁ॥*
*ਹੈ ਭਿ ਸਚੁ ਨਾਨਕ ਹੋਸੀ ਭਿ ਸਚੁ॥*

ਬ੍ਰਾਹਮਣ ਦੇ ਮੰਜੇ 'ਤੇ ਹੀ ਪ੍ਰਾਣ ਨਿਕਲ ਗਏ। ਇਥੇ ਇਹ ਧਿਆਨ ਰੱਖਣਾ ਕਿ ਸੁਖਮਨੀ ਸਾਹਿਬ ਦੇ ਸਲੋਕ ਵਿਚ 'ਭਿ' ਹੈ ਅਤੇ ਜਪੁਜੀ ਸਾਹਿਬ ਵਿਚ 'ਭੀ' ਹੈ।

ਪਾਠ ਦੀ ਸਮਾਪਤੀ ਤੋਂ ਬਾਅਦ ਮੁਨਸ਼ੀ ਨੇ ਜਦੋਂ ਉਸ ਬ੍ਰਾਹਮਣ ਨੂੰ ਹਿਲਾਇਆ ਤੇ ਵੇਖਿਆ ਕਿ ਉਹ ਸਰੀਰ ਛੱਡ ਗਿਆ ਹੈ। ਮੰਜਾ ਵੀ

ਲਿਬੜਿਆ ਪਿਆ ਸੀ ਕਿਉਂਕਿ ਪੇਟ ਖ਼ਰਾਬ ਸੀ। ਬ੍ਰਾਹਮਣ ਦਾ ਸਸਕਾਰ ਕਰ ਦਿੱਤਾ ਗਿਆ, ਪਰ ਮੁਨਸ਼ੀ ਦੇ ਮਨ ਵਿਚ ਇਕ ਗੰਢ ਬੱਝ ਗਈ ਕਿ ਇਕ ਤਾਂ ਇਸਦੇ ਸੁਆਸ ਮੰਜੇ 'ਤੇ ਨਿਕਲੇ ਹਨ, ਦੂਸਰਾ ਗੰਦਗੀ ਵਿਚ ਨਿਕਲੇ ਹਨ, ਇਹ ਜ਼ਰੂਰ ਪ੍ਰੇਤ ਦੀ ਜੂਨ ਵਿਚ ਪਿਆ ਹੋਵੇਗਾ।

ਸਾਡੇ ਦੇਸ਼ ਵਿਚ ਕਈਆਂ ਦਾ ਇਹ ਖ਼ਿਆਲ ਹੈ ਕਿ ਜਿਸ ਦੇ ਮੰਜੇ 'ਤੇ ਪ੍ਰਾਣ ਨਿਕਲ ਜਾਣ, ਉਸ ਦੀ ਗਤੀ ਨਹੀਂ ਹੁੰਦੀ। ਕਈ ਲੋਕ ਤਾਂ ਇਥੋਂ ਤਕ ਵਹਿਮ ਕਰਦੇ ਹਨ, ਜਦੋਂ ਕੋਈ ਬਹੁਤਾ ਬਿਮਾਰ ਹੋਵੇ, ਬਚਣ ਦੀ ਉਮੀਦ ਨਾ ਹੋਵੇ, ਉਸ ਨੂੰ ਮੰਜੇ ਤੋਂ ਥੱਲੇ ਲਾ ਦੇਂਦੇ ਹਨ। ਪਹਿਲੇ ਸਮਿਆਂ ਵਿਚ ਇਹੋ ਜਿਹੇ ਵਹਿਮ ਬਹੁਤ ਕੀਤੇ ਜਾਂਦੇ ਸਨ। ਹੁਣ ਸਮੇਂ ਦੇ ਨਾਲ-ਨਾਲ ਫ਼ਰਕ ਪੈਂਦਾ ਜਾ ਰਿਹਾ ਹੈ। ਐਸਾ ਸ਼ਾਸਤਰਾਂ ਵਿਚ ਵੀ ਲਿਖਿਆ ਹੈ ਸ਼ਾਇਦ। ਉਸ ਮੁਨਸ਼ੀ ਦੇ ਮਨ ਵਿਚ ਵੀ ਇਹ ਵਹਿਮ ਘਰ ਕਰ ਗਿਆ ਕਿ ਬ੍ਰਾਹਮਣ ਦੀ ਗਤੀ ਨਹੀਂ ਹੋਈ ਹੋਵੇਗੀ ਤੇ ਉਹ ਭੂਤ-ਪ੍ਰੇਤ ਬਣ ਗਿਆ ਹੋਵੇਗਾ। ਕਹਿੰਦੇ ਹਨ, ਬ੍ਰਾਹਮਣ ਦਾ ਅੰਤਮ ਸੰਸਕਾਰ ਕਰ ਕੇ, ਮੁਨਸ਼ੀ ਨੇ ਰਾਤ ਸੌਣ ਤੋਂ ਪਹਿਲਾਂ ਸੁਖਮਨੀ ਸਾਹਿਬ ਦਾ ਪਾਠ ਕੀਤਾ ਤੇ ਅਰਦਾਸ ਕੀਤੀ, "ਹੇ ਸੱਚੇ ਪਾਤਸ਼ਾਹ ! ਮੇਰੇ ਰਸੋਈਏ ਦਾ ਕੀ ਬਣਿਆ ਹੋਵੇਗਾ, ਉਸ ਦੀ ਆਤਮਾ ਭਟਕ ਰਹੀ ਹੋਵੇਗੀ, ਮੈਨੂੰ ਬਹੁਤ ਚਿੰਤਾ ਲੱਗੀ ਹੋਈ ਹੈ।"

ਇਹ ਮੁਨਸ਼ੀ ਰਾਤ ਅਰਦਾਸ ਕਰ ਕੇ ਜਦੋਂ ਸੁੱਤਾ ਤਾਂ ਸੁਪਨੇ ਵਿਚ ਨਿਰੰਕਾਰ ਨੇ ਇਸ ਦਾ ਸੰਸਾ ਦੂਰ ਕੀਤਾ। ਉਸ ਰਸੋਈਏ ਦੀ ਆਤਮਾ ਮੁਨਸ਼ੀ ਦੇ ਸੁਪਨੇ ਵਿਚ ਉਸਦਾ ਭਰਮ ਕੱਟਣ ਲਈ ਆਈ ਤੇ ਕਹਿਣ ਲੱਗੀ ਕਿ ਤੁਹਾਡੀ ਤਸੱਲੀ ਵਾਸਤੇ ਮੈਨੂੰ ਨਿਰੰਕਾਰ ਨੇ ਭੇਜਿਆ ਹੈ। ਤੁਸੀਂ ਜਦੋਂ ਸੁਖਮਨੀ ਸਾਹਿਬ ਦੀ ਬਾਣੀ ਪੜ੍ਹ ਰਹੇ ਸੀ, ਮੈਂ ਲੰਮਾ ਪਿਆ ਸੁਣ ਰਿਹਾ ਸਾਂ। ਉਸ ਦਾ ਸਦਕਾ ਮੈਨੂੰ ਸੱਚਖੰਡ ਵਿਚ ਜਗ੍ਹਾ ਮਿਲੀ ਹੈ। ਜਦੋਂ ਮੇਰੇ ਪ੍ਰਾਣ ਨਿਕਲੇ ਉਸ ਸਮੇਂ ਤੁਸੀਂ ਸੁਖਮਨੀ ਸਾਹਿਬ ਦਾ ਪਾਠ ਕਰ ਰਹੇ ਸੀ। ਮੇਰੇ ਕੰਨਾਂ ਵਿਚ ਇਸ ਪਵਿੱਤਰ ਬਾਣੀ ਦੀਆਂ ਪੰਗਤੀਆਂ ਪੈਣ ਕਾਰਨ ਮੈਨੂੰ ਨਿਰੰਕਾਰ ਨੇ ਸਰਬ ਉੱਚ ਪਦਵੀ ਬਖ਼ਸ਼ੀ ਹੈ। ਇਸ ਬਾਣੀ ਸਦਕਾ ਮੇਰਾ ਆਉਣਾ ਜਾਣਾ ਕੱਟਿਆ ਗਿਆ ਹੈ, ਜਨਮ-ਮਰਨ ਕੱਟਿਆ ਗਿਆ ਹੈ।

ਹੋ ਸਕਦਾ ਹੈ ਇਹ ਸੁਪਨੇ ਦੀ ਗੱਲ ਪੜ੍ਹ ਕੇ ਕਈਆਂ ਦੇ ਮਨ ਵਿਚ

ਸ਼ੰਕਾ ਪੈਦਾ ਹੋ ਗਿਆ ਹੋਵੇ ਕਿ ਸੁਪਨਾ ਹੀ ਆਇਆ ਸੀ ਨਾ, ਕੀ ਪਤਾ ਪਾਰ ਉਤਾਰਾ ਹੋਇਆ ਵੀ ਹੋਏਗਾ ਜਾਂ ਨਹੀਂ। ਗੁਰ-ਇਤਿਹਾਸ ਵਿਚੋਂ ਐਸੀਆਂ ਕਈ ਮਿਸਾਲਾਂ ਮਿਲਦੀਆਂ ਹਨ ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਗੁਰੂ ਸੁਪਨਿਆਂ ਰਾਹੀਂ ਵੀ ਕਾਰਜ ਸੁਆਰਦਾ ਹੈ।

ਭਾਈ ਸੱਜਾ, ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸੇਵਾਦਾਰ ਨੂੰ ਕਹਿ ਕੇ 6 ਮਹੀਨੇ ਲਈ ਕਮਰੇ ਵਿਚ ਬੰਦ ਕਰਵਾ ਦਿੱਤਾ ਸੀ, ਕਿਉਂਕਿ ਉਹ ਕਹਿੰਦਾ ਸੀ ਕਿ ਮੈਂ ਘਰ ਦੀ ਰੋਟੀ ਚਲਾਉਂਦਾ ਹਾਂ, ਮੈਂ ਨਾ ਹੋਵਾਂ ਤਾਂ ਘਰ ਦਿਆਂ ਦਾ ਗੁਜ਼ਾਰਾ ਹੀ ਨਹੀਂ ਚਲ ਸਕਦਾ। ਮੈਂ ਕਮਾਉਂਦਾ ਹਾਂ ਤਾਂ ਉਹ ਖਾਂਦੇ ਹਨ। ਗੁਰੂ ਸਾਹਿਬ ਨੇ ਉਸ ਨੂੰ ਸੇਧ ਦੇਣ ਲਈ ਕਿ ਸਭ ਨੂੰ ਰੋਜ਼ੀ ਦੇਣ ਵਾਲਾ ਨਿਰੰਕਾਰ ਹੈ, ਆਪਣੇ ਸੇਵਾਦਾਰ ਨੂੰ ਹੁਕਮ ਕੀਤਾ ਕਿ ਇਸ ਨੂੰ 6 ਮਹੀਨੇ ਲਈ ਕਮਰੇ ਦੇ ਅੰਦਰ ਡੱਕ ਦਿਓ, ਬਿਲਕੁਲ ਬਾਹਰ ਨਹੀਂ ਨਿਕਲਣ ਦੇਣਾ।

ਉਸ ਭਾਈ ਸੱਜੇ ਦੇ ਗੁਆਂਢ ਦੇ ਘਰ ਵਿਚ ਇਕ ਸੇਠ ਰਹਿੰਦਾ ਸੀ, ਉਸ ਨੂੰ ਗੁਰੂ ਸਾਹਿਬ ਨੇ ਸੁਪਨੇ ਵਿਚ ਦਰਸ਼ਨ ਦੇ ਕੇ ਆਖਿਆ ਸੀ, ਤੇਰੇ ਨਾਲ ਦਾ ਘਰ ਮੇਰੇ ਸਿੱਖ ਦਾ ਹੈ, ਇਸ ਨੂੰ ਕੋਈ ਲੋੜ ਹੋਵੇ ਤਾਂ ਤੂੰ ਪੂਰੀ ਕਰਨੀ ਹੈ। ਭਾਵ ਕਿ ਗੁਰੂ ਸੁਪਨੇ ਵਿਚ ਵੀ ਵਰਤਦਾ ਹੈ। ਹੋਰ ਵੀ ਬੜੀਆਂ ਮਿਸਾਲਾਂ ਹਨ -

ਹਜ਼ੂਰ ਸਾਹਿਬ ਦੇ ਪੁਜਾਰੀ ਨੂੰ ਸੁਪਨੇ ਵਿਚ ਦਰਸ਼ਨ ਹੋਏ ਸਨ ਗੁਰੂ ਗੋਬਿੰਦ ਸਿੰਘ ਜੀ ਦੇ, ਤੇ ਬਚਨ ਕੀਤਾ ਸੀ ਕਿ ਸਾਡਾ ਪਿਆਰਾ (ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ) ਗੋਦਾਵਰੀ ਦੇ ਕੰਢੇ ਬਚਨ ਕਰ ਕੇ ਬੈਠਾ ਹੈ ਕਿ ਮੈਂ ਕੁਝ ਛਕਣਾ ਨਹੀਂ, ਜਾ ਕੇ ਉਸਨੂੰ ਪ੍ਰਸ਼ਾਦਾ ਛਕਾ ਕੇ ਆਵੋ।

ਮੁਨਸ਼ੀ ਨੂੰ ਸੁਪਨੇ ਵਿਚ ਉਸ ਦੇ ਨੌਕਰ ਨੇ ਇਹ ਕਿਹਾ ਕਿ ਮੇਰਾ ਪਾਰ ਉਤਾਰਾ ਹੋ ਗਿਆ ਹੈ, ਮੇਰਾ ਜਨਮ ਮਰਨ ਕੱਟਿਆ ਗਿਆ ਹੈ। ਜੇ ਐਸਾ ਨਾ ਹੋਇਆ ਹੁੰਦਾ ਤਾਂ ਇਹ ਸੁਪਨਾ ਵੀ ਤਾਂ ਆ ਸਕਦਾ ਸੀ ਕਿ ਉਹ ਭੂਤਾਂ ਦੀ ਜੂਨ ਵਿਚ ਪਿਆ ਹੈ।

ਸੁਪਨੇ ਦੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਬਹੁਤ ਮਹਾਨਤਾ ਦਰਸਾਈ ਹੈ। ਸੁਪਨੇ ਵਿਚ ਵੀ ਦਰਸ਼ਨ ਹੋ ਜਾਂਦੇ ਹਨ :

*"ਸੁਪਨੇ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥"*

(ਅੰਗ ੫੫੮)

ਇਥੋਂ ਤਕ ਕਿ ਗੁਰੂ ਸਾਡੇ ਕਈ ਦੁੱਖ, ਕਈ ਔਖੇ ਸਮੇਂ, ਕਈ-ਕਈ ਮਾੜੇ ਜਨਮ ਵੀ ਸੁਪਨੇ ਵਿਚ ਕੱਟ ਦੇਂਦਾ ਹੈ। ਜੇ ਚੌਧਰੀ ਸ਼ਮੀਰ ਦੀ ਗੱਲ ਲਈਏ, ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਉਸ ਸਮੇਂ ਬੜੀ ਸੇਵਾ ਕੀਤੀ ਸੀ ਜਦੋਂ ਮੁਗ਼ਲਾਂ ਦਾ ਰਾਜ ਸੀ, ਤੇ ਗੁਰੂ ਸਾਹਿਬ ਦੀ ਸੇਵਾ ਕਰਨ ਵਾਲੇ ਦੇ ਸਰਕਾਰ ਮਗਰ ਲੱਗ ਜਾਂਦੀ ਸੀ, ਬੜਾ ਖ਼ਤਰਾ ਸੀ। ਉਸ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਨਤੀ ਕੀਤੀ ਸੀ, "ਮੇਰੀ ਚੌਰਾਸੀ ਕੱਟ ਦਿਓ।" ਗੁਰੂ ਸਾਹਿਬ ਕਹਿਣ ਲੱਗੇ, "ਕਲ ਆਵੀਂ।" ਜਦੋਂ ਅਗਲੇ ਦਿਨ ਆਇਆ ਤਾਂ ਫਿਰ ਬੇਨਤੀ ਕੀਤੀ, "ਸਤਿਗੁਰੂ! ਮੇਰੀ ਚੌਰਾਸੀ ਕੱਟ ਦਿਓ।" ਗੁਰੂ ਸਾਹਿਬ ਹੱਸ ਕੇ ਕਹਿਣ ਲੱਗੇ, "ਤੇਰਾ ਕੰਮ ਰਾਤੀਂ ਕਰ ਤਾਂ ਦਿੱਤਾ ਹੈ।" ਉਹ ਕਹਿੰਦਾ ਹੈ ਕਿ ਮੈਂ ਸਮਝਿਆ ਨਹੀਂ। ਗੁਰੂ ਜੀ ਕਹਿੰਦੇ ਹਨ - 'ਸਾਨੂੰ ਦੱਸ, ਰਾਤ ਕਿਵੇਂ ਬੀਤੀ ?" ਉਹ ਕਹਿਣ ਲੱਗਾ, "ਮੈਂ ਰਾਤ ਦੋ ਸੁਪਨੇ ਵੇਖੇ ਬੜੇ ਹੀ ਭੈੜੇ, ਜਿਨ੍ਹਾਂ ਵਿਚ ਮੈਂ ਬੜੀਆਂ ਹੀ ਭੈੜੀਆਂ-ਭੈੜੀਆਂ ਜੂਨਾਂ ਵਿਚ ਵਿਚਰਦਾ ਰਿਹਾ।" ਸਤਿਗੁਰੂ ਕਹਿੰਦੇ ਹਨ, "ਤੂੰ ਇੰਨੇ ਖ਼ਤਰੇ ਦੇ ਸਮੇਂ ਵਿਚ ਸਾਡੀ ਸੇਵਾ ਕੀਤੀ ਹੈ, ਸਾਨੂੰ ਦੁੱਧ ਲਿਆ ਕੇ ਛਕਾਉਂਦਾ ਰਿਹਾ ਹੈਂ, ਅਸੀਂ ਤੇਰੇ 'ਤੇ ਪ੍ਰਸੰਨ ਹਾਂ। ਤੂੰ ਇਹ ਜਿੰਨੀਆਂ ਜੂਨਾਂ ਸੁਪਨੇ ਵਿਚ ਵੇਖੀਆਂ ਹਨ, ਇਹ ਤੂੰ ਸਰੀਰ ਕਰ ਕੇ ਭੋਗਣੀਆਂ ਸਨ। ਗੁਰੂ ਨਾਨਕ ਨੇ ਕਿਰਪਾ ਕਰ ਕੇ ਤੇਰੀਆਂ ਸਾਰੀਆਂ ਜੂਨਾਂ ਦੋ ਸੁਪਨਿਆਂ ਵਿਚ ਕੱਟ ਦਿੱਤੀਆਂ ਹਨ।"

ਮੰਡੀ ਦੇ ਰਾਜੇ ਦੇ ਮਨ ਵਿਚ ਵੀ ਜਦੋਂ ਤਰੇੜ ਆ ਗਈ ਸੀ ਇਹ ਪੰਗਤੀ ਸੁਣ ਕੇ -

*"ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥"*

(ਪੰਨਾ ੯੩੭)

ਕਿ ਜੇ ਲੇਖ ਹੀ ਨਹੀਂ ਮਿਟਣੇ ਤਾਂ ਗੁਰੂ ਘਰ ਵਿਚ ਆਉਣ ਦਾ ਕੀ ਲਾਭ ? ਗੁਰੂ ਅਰਜਨ ਦੇਵ ਜੀ ਨੇ ਉਸ ਨੂੰ ਉਸ ਦਾ ਆਉਣ ਵਾਲਾ ਜਨਮ ਸੁਪਨੇ ਵਿਚ ਵਿਖਾਇਆ ਸੀ ਕਿ ਕਿਵੇਂ ਉਸਨੇ ਚੰਡਾਲਾਂ ਦੇ ਘਰ ਜਨਮ ਲੈਣਾ ਸੀ। ਕਿਵੇਂ ਉਸ ਨੇ ਅਤਿ ਦੀ ਗ਼ਰੀਬੀ ਭੋਗਣੀ ਸੀ, ਪੀਲੂ ਖਾ ਕੇ

ਗੁਜ਼ਾਰਾ ਕਰਨਾ ਸੀ, ਪਰ ਗੁਰੂ ਘਰ ਆਉਣ ਕਾਰਨ ਉਸ ਦਾ ਇਹ ਮਾੜਾ ਜਨਮ ਨਿਰੰਕਾਰ ਨੇ ਸੁਪਨੇ ਵਿਚ ਹੀ ਕੱਟ ਦਿੱਤਾ। ਇਸ ਤਰ੍ਹਾਂ ਨਾਲ ਨਿਰੰਕਾਰ ਦੀ ਬਿੱਧ ਵੀ ਪੂਰੀ ਹੋ ਜਾਂਦੀ ਹੈ, ਸੁਪਨੇ ਵਿਚ ਹੀ ਜਨਮ ਕੱਟਿਆ ਜਾਂਦਾ ਹੈ, ਸਰੀਰ 'ਤੇ ਤਕਲੀਫ਼ ਨਹੀਂ ਭੋਗਣੀ ਪੈਂਦੀ।

ਜਦੋਂ ਕਿਸੇ ਗੁਰਸਿੱਖ ਨੂੰ ਭੈੜਾ ਸੁਪਨਾ ਆਵੇ ਤਾਂ ਸਮਝ ਲੈਣਾ ਕਿ ਉਹ ਕੁਝ ਬੀਤਣਾ ਸੀ, ਪਰ ਗੁਰੂ ਨੇ ਕਿਰਪਾ ਕਰ ਕੇ ਸੁਪਨੇ ਵਿਚ ਕੱਟ ਦਿੱਤਾ। ਇਹ ਥੋੜ੍ਹਾ ਜਿਹਾ ਜ਼ਿਕਰ ਦਾਸ ਨੇ ਸੁਪਨੇ ਦੇ ਬਾਰੇ ਲਿਖਿਆ ਹੈ ਤਾਂਕਿ ਕਿਸੇ ਦੇ ਮਨ ਵਿਚ ਸ਼ੰਕਾ ਨਾ ਰਹਿ ਜਾਵੇ।

ਗੱਲ ਚਲ ਰਹੀ ਸੀ ਸੁਖਮਨੀ ਸਾਹਿਬ ਦੀ ਮਹਾਨਤਾ ਬਾਰੇ ਕਿ ਸੁਖਮਨੀ ਸਾਹਿਬ ਦੀ ਬਾਣੀ ਪੜ੍ਹਨ ਸੁਣਨ ਵਾਲੇ ਦਾ ਜਨਮ ਮਰਨ ਕੱਟਿਆ ਜਾਂਦਾ ਹੈ। ਸੁਖਮਨੀ ਸਾਹਿਬ ਦੀ ਬਾਣੀ ਪੜ੍ਹਨ ਨਾਲ ਕਈਆਂ ਦੇ ਪਾਰ ਉਤਾਰੇ ਹੋਏ। ਦਾਸ ਇਕ ਹੋਰ ਜ਼ਿਕਰ ਆਪ ਜੀ ਨਾਲ ਸਾਂਝਾ ਕਰੇ ਤਾਂਕਿ ਮਨ ਨੂੰ ਯਕੀਨ ਹੋ ਜਾਵੇ।

ਪਾਕਿਸਤਾਨ ਵਿਚ ਝੰਗ ਜ਼ਿਲ੍ਹੇ ਦੇ ਕੋਟ ਈਸਾ ਖ਼ਾਨ ਦਾ ਇਕ ਇਤਿਹਾਸਕ ਜ਼ਿਕਰ ਹੈ। ਉਸ ਜ਼ਿਲ੍ਹੇ ਵਿਚ ਇਕ ਭਾਈ ਗੋਪਾਲ ਜੀ ਵੈਰਾਗੀ ਸੰਤ ਹੋਏ ਹਨ ਜਿਹੜੇ ਹਰ ਵੇਲੇ ਨਿਰੰਕਾਰ ਦੇ ਚਰਨਾਂ ਵਿਚ ਜੁੜੇ ਰਹਿੰਦੇ ਸਨ ਤੇ ਜਿਹੜਾ ਵੀ ਕੋਈ ਦੀਨ-ਦੁਖੀ ਜਾਂ ਕੋਈ ਗ੍ਰਿਹਸਥੀ, ਉਨ੍ਹਾਂ ਕੋਲ ਆਉਂਦਾ, ਉਹ ਉਸ ਨੂੰ ਨਾਮ ਸਿਮਰਨ ਦਾ ਉਪਦੇਸ਼ ਦੇਂਦੇ ਸਨ। ਅੱਠੇ ਪਹਿਰ ਬਾਣੀ ਦੇ ਰਸ ਨੂੰ ਭਉਰਾ ਬਣ ਕੇ ਪ੍ਰਾਪਤ ਕਰਦੇ।

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਤੱਖ ਦਰਸ਼ਨ ਵੀ ਇੰਨ੍ਹਾਂ ਨੂੰ ਨਸੀਬ ਹੋਏ। ਗੁਰੂ ਘਰ ਦੀ ਪ੍ਰਸੰਨਤਾ ਦੀ ਵਰਖਾ ਇਨ੍ਹਾਂ ਉੱਤੇ ਹਰ ਵੇਲੇ ਹੁੰਦੀ ਰਹਿੰਦੀ ਸੀ (ਕਿਉਂਕਿ ਬਹੁਤ ਹੀ ਨਿਰਵੈਰ ਰੂਹ ਸਨ, ਕਿਸੇ ਨਾਲ ਈਰਖਾ ਨਹੀਂ, ਦਵੈਸ਼ ਨਹੀਂ, ਕ੍ਰੋਧ ਤੋਂ ਕੋਹਾਂ ਦੂਰ, ਜਤ ਸਤ ਵੀ ਕਾਇਮ) ਇਨ੍ਹਾਂ ਦੀ ਇੰਨੀ ਉੱਚੀ ਅਵਸਥਾ ਸੀ ਕਿ ਮੁੱਖ ਤੋਂ ਨਿਕਲੇ ਬਚਨ ਸਤਿ ਹੁੰਦੇ ਸਨ। ਕਈ ਵਾਰੀ ਆਉਣ ਵਾਲੇ ਸਮੇਂ ਦਾ ਸਹਿਜ ਸੁਭਾਅ ਹੀ ਜ਼ਿਕਰ ਕਰ ਦੇਂਦੇ ਸਨ ਜੋ ਕਿ ਸਤਿ ਹੁੰਦਾ ਸੀ।

ਇਕ ਵਾਰੀ ਦਾ ਜ਼ਿਕਰ ਹੈ ਕਿ ਹਜ਼ਾਰਾਂ ਹੀ ਸੰਗਤਾਂ ਭਾਈ ਗੋਪਾਲ ਜੀ

ਦੇ ਅਸਥਾਨ 'ਤੇ ਬੈਠ ਕੇ ਨਾਮ-ਅਭਿਆਸ ਵਿਚ ਜੁੜੀਆਂ ਹੋਈਆਂ ਸਨ ਤਾਂ ਕੀ ਵੇਖਿਆ ਕਿ ਭਾਈ ਗੋਪਾਲ ਜੀ ਉਪਰ ਅਕਾਸ਼ ਵੱਲ ਵੇਖ ਕੇ ਦੋਵੇਂ ਹੱਥ ਜੋੜ ਕੇ ਖੜੇ ਹੋ ਗਏ ਤੇ ਨਮਸਕਾਰ ਕਰ ਕੇ ਕਿਹਾ - ਵਾਹ-ਵਾਹ, ਭਲੇ-ਭਲੇ। ਸੰਗਤਾਂ ਬੜੀਆਂ ਹੈਰਾਨ ਹੋਈਆਂ, ਪੁੱਛ ਲਿਆ- "ਮਹਾਂਪੁਰਸ਼ੋ! ਇਹ ਕੀ ਕੌਤਕ ਹੈ? ਅਕਾਸ਼ ਵੱਲ ਵੇਖ ਕੇ ਆਪ ਜੀ ਨੇ ਨਮਸਕਾਰ ਕੀਤੀ ਤੇ ਨਾਲ ਵਾਹ-ਵਾਹ, ਭਲੇ-ਭਲੇ ਵੀ ਮੁੱਖ ਚੋਂ ਉਚਾਰ ਰਹੇ ਹੋ।" ਭਾਈ ਗੋਪਾਲ ਜੀ ਪ੍ਰੇਮ ਵਿਚ ਭਿੱਜੇ ਹੋਏ ਕਹਿਣ ਲੱਗੇ, "ਸਾਡੇ ਪਿੰਡ ਦਾ ਜੋ ਸ਼ਾਹੂਕਾਰ ਮਹਾਜਨ ਹੈ, ਉਸ ਦਾ ਨੌਕਰ ਸਰੀਰ ਤਿਆਗ ਗਿਆ ਹੈ ਤੇ ਫੁੱਲਾਂ ਦੇ ਸੱਜੇ ਬਿਬਾਣ ਵਿਚ ਉਸ ਦੀ ਆਤਮਾ ਨੂੰ ਦਰਗਾਹ ਵਿਚ ਬੜੇ ਸਤਿਕਾਰ ਨਾਲ ਲੈ ਕੇ ਜਾ ਰਹੇ ਹਨ, ਮੈਂ ਉਸ ਆਤਮਾ ਨੂੰ ਨਮਸਕਾਰ ਕੀਤੀ ਹੈ।"

ਸ਼ਰਧਾ ਵਾਲੇ ਤਾਂ ਸਮਝ ਗਏ ਕਿ ਭਾਈ ਸਾਹਿਬ ਨੇ ਅੰਤਰਯਾਮਤਾ ਨਾਲ ਵੇਖ ਲਿਆ ਹੈ, ਪਰ ਕਈਆਂ ਦੇ ਮਨ ਵਿਚ ਸ਼ੰਕਾ ਆ ਗਿਆ ਤੇ ਕਹਿ ਦਿੱਤਾ ਕਿ ਸਾਨੂੰ ਕਿਵੇਂ ਯਕੀਨ ਆਵੇ। ਭਾਈ ਗੋਪਾਲ ਜੀ ਕਹਿਣ ਲੱਗੇ, ਜੇ ਰਮਜ਼ ਦਾ ਬਚਨ ਸਾਡੇ ਮੁਖੋਂ ਨਿਕਲ ਹੀ ਗਿਆ ਹੈ ਤਾਂ ਅਸੀਂ ਸਾਰੀ ਗੱਲ ਦੱਸ ਦੇਂਦੇ ਹਾਂ। ਇਹ ਦੱਸਣ ਵਿਚ ਕੋਈ ਹੋਰ ਮਨਸ਼ਾ ਨਹੀਂ, ਸਗੋਂ ਗੁਰਬਾਣੀ ਦੀ ਵਡਿਆਈ ਹੈ। ਭਾਈ ਗੋਪਾਲ ਜੀ ਕਹਿਣ ਲੱਗੇ, ਕਿ ਜੋ ਅਸੀਂ ਵੇਖਿਆ ਹੈ ਉਹ ਦੱਸ ਦੇਂਦੇ ਹਾਂ, ਬਾਕੀ ਨਿਰਣਾ ਤੁਸੀਂ ਆਪੇ ਕਰ ਲੈਣਾ।

ਉਨ੍ਹਾਂ ਦੱਸਿਆ ਕਿ ਪਿੰਡ ਦੇ ਮਹਾਜਨ ਦਾ ਨੌਕਰ ਰੋਜ਼ ਇਥੇ ਸੰਗਤ ਵਿਚ ਆਉਂਦਾ ਸੀ, ਪਰ ਅੱਜ ਉਹ ਨਹੀਂ ਆਇਆ, ਕਿਉਂਕਿ ਉਸ ਨੂੰ ਮਹਾਜਨ ਨੇ ਦਰਿਆ ਤੋਂ ਪਾਰ ਵਾਲੇ ਪਿੰਡ ਵਿਚੋਂ ਤੂੜੀ ਲੈਣ ਵਾਸਤੇ ਭੇਜ ਦਿੱਤਾ ਸੀ ਤੇ ਉਥੇ ਤੂੜੀ ਲੈਣ ਗਏ ਨੂੰ ਇਕ ਸੱਪ ਨੇ ਡੰਗ ਮਾਰ ਦਿੱਤਾ, ਜਿਸ ਨਾਲ ਉਸ ਦੀ ਮੌਤ ਹੋ ਗਈ। ਉਹ ਸਰੀਰ ਸੁਖਮਨੀ ਸਾਹਿਬ ਦੇ ਪਾਠ ਦਾ ਪ੍ਰੇਮੀ ਸੀ ਤੇ ਜਦੋਂ ਸੱਪ ਨੇ ਉਸ ਨੂੰ ਡੰਗ ਮਾਰਿਆ ਤਾਂ ਉਸ ਵੇਲੇ ਵੀ ਉਸ ਦੀ ਰਸਨਾ 'ਤੇ ਸੁਖਮਨੀ ਸਾਹਿਬ ਦੀ ਬਾਣੀ ਸੀ।

ਆਮ ਲੋਕਾਂ ਦੀ ਇਹ ਧਾਰਨਾ ਹੈ ਕਿ ਸੱਪ ਦੇ ਡੱਸੇ ਹੋਏ ਦੀ ਮੁਕਤੀ ਨਹੀਂ ਹੁੰਦੀ, ਪਰ ਸੁਖਮਨੀ ਸਾਹਿਬ ਦੇ ਪਾਠ ਕਰਨ ਸਦਕਾ ਉਸ ਦੀ ਆਤਮਾ ਨੂੰ ਬੜੇ ਸਤਿਕਾਰ ਨਾਲ ਫੁੱਲਾਂ ਦੇ ਸੱਜੇ ਹੋਏ ਬਿਬਾਣ ਵਿਚ ਬਿਠਾਕੇ

ਦੇਵਗਣ ਲੈ ਕੇ ਜਾ ਰਹੇ ਸਨ। ਇਸ ਨੂੰ ਬਿਬਾਣ ਵਿਚ ਬਿਠਾ ਕੇ ਸੱਚਖੰਡ ਲਿਜਾਇਆ ਜਾ ਰਿਹਾ ਹੈ. ਇਸ ਦਾ ਅੱਗੋਂ ਲਈ ਜੰਮਣ-ਮਰਣ ਮਿਟ ਗਿਆ ਹੈ, ਇਸੇ ਕਾਰਨ ਅਸੀਂ ਵਾਹ-ਵਾਹ, ਭਲੇ-ਭਲੇ ਕਿਹਾ ਹੈ ਕਿ ਸੁਖਮਨੀ ਸਾਹਿਬ ਦੀ ਬਾਣੀ ਨੇ ਉਸਨੂੰ ਸੱਚਖੰਡ ਵਿਚ ਜਗ੍ਹਾ ਬਖ਼ਸ਼ ਦਿੱਤੀ ਹੈ।

ਕਹਿੰਦੇ ਹਨ ਕਿ 2-4 ਸਰੀਰ ਅਜੇ ਵੀ ਵਿਚੋਂ ਐਸੇ ਸਨ ਜੋ ਕਹਿਣ ਲੱਗੇ ਕਿ ਸਾਨੂੰ ਤੁਹਾਡੀ ਗੱਲ 'ਤੇ ਯਕੀਨ ਕਿਵੇਂ ਆਵੇ। ਭਾਈ ਗੋਪਾਲ ਜੀ ਕਹਿਣ ਲੱਗੇ - ਇਸ ਦਾ ਨਿਰਣਾ ਵੀ ਹੁਣੇ ਹੀ ਹੋ ਜਾਵੇਗਾ।

ਇਤਿਹਾਸ ਲਿਖਦਾ ਹੈ ਕਿ ਉਥੇ ਬੈਠੇ-ਬੈਠੇ ਕੁਝ ਸਮੇਂ ਬਾਅਦ ਹੀ ਪਿੰਡ ਦਾ ਮਹਾਜਨ ਭਾਈ ਗੋਪਾਲ ਜੀ ਕੋਲ ਆਇਆ ਤੇ ਭਰੇ ਦੀਵਾਨ ਵਿਚ ਕਹਿਣ ਲੱਗਾ, "ਮਹਾਂਪੁਰਸ਼ੋ! ਮੇਰਾ ਨੌਕਰ ਜੋ ਇਥੇ ਤੁਹਾਡੇ ਕੋਲ ਸਤਿਸੰਗ ਕਰਨ ਆਉਂਦਾ ਸੀ, ਹੁਣੇ ਥੋੜ੍ਹੀ ਦੇਰ ਪਹਿਲਾਂ ਦਰਿਆ ਪਾਰ ਪਿੰਡ ਤੋਂ ਪਸ਼ੂਆਂ ਲਈ ਤੂੜੀ ਲੈਣ ਗਿਆ ਸੀ, ਉਥੇ ਸੱਪ ਦੇ ਡੰਗ ਮਾਰਨ ਕਾਰਨ ਉਸ ਦੀ ਮੌਤ ਹੋ ਗਈ ਹੈ। ਉਸ ਦਾ ਮਿਰਤਕ ਸਰੀਰ ਸਸਕਾਰ ਕਰਨ ਲਈ ਲੈ ਕੇ ਜਾ ਰਹੇ ਹਨ।"

ਮਹਾਜਨ ਦੇ ਮੂੰਹ ਤੋਂ ਉਹੀ ਸਾਰੀ ਵਿਥਿਆ ਜੋ ਮਹਾਂਪੁਰਸ਼ ਭਾਈ ਗੋਪਾਲ ਜੀ ਨੇ ਦੱਸੀ ਸੀ, ਸੁਣ ਕੇ ਸਾਰਿਆਂ ਦੀਆਂ ਨਜ਼ਰਾਂ ਝੁਕ ਗਈਆਂ। ਭਾਈ ਗੋਪਾਲ ਜੀ ਕਹਿਣ ਲੱਗੇ, "ਤੇਰਾ ਨੌਕਰ ਸੁਖਮਨੀ ਸਾਹਿਬ ਪੜ੍ਹਨ ਸਦਕਾ ਸਿੱਧਾ ਸੱਚਖੰਡ ਨੂੰ ਗਿਆ ਹੈ। ਇਸਦਾ ਜਨਮ ਮਰਨ ਕੱਟਿਆ ਗਿਆ ਹੈ।" ਭਾਈ ਗੋਪਾਲ ਜੀ ਨੇ ਸਾਰੀ ਸੰਗਤ ਨੂੰ ਸੁਖਮਨੀ ਸਾਹਿਬ ਦੀ ਮਹਿਮਾ ਦਰਸਾ ਕੇ ਰੋਜ਼ ਦਾ ਘੱਟ ਤੋਂ ਘੱਟ ਇਕ ਪਾਠ ਜ਼ਰੂਰ ਕਰਨ ਦੀ ਤਾਕੀਦ ਕੀਤੀ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਹਾਨ ਪਰਉਪਕਾਰ ਕਰ ਕੇ ਇਹ ਪਵਿੱਤਰ ਬਾਣੀ ਕਲਯੁਗੀ ਜੀਵਾਂ ਦੇ ਕਲਿਆਣ ਲਈ ਉਚਾਰੀ ਹੈ। ਸੁਖਮਨੀ ਸਾਹਿਬ ਦੀ ਬਾਣੀ ਨਾਲ ਜਿਹੜਾ ਪਿਆਰ ਕਰੇ, ਗੁਰੂ ਉਸ ਦਾ ਜਨਮ-ਮਰਨ ਤਾਂ ਕੱਟਦਾ ਹੀ ਹੈ, ਇਕ ਹੋਰ ਕਿੱਡੀ ਵੱਡੀ ਬਖ਼ਸ਼ਿਸ਼ ਕਿ ਇਸ ਨਾਲ ਪਿੱਤਰਾਂ ਦਾ ਵੀ ਉਧਾਰ ਹੋ ਜਾਂਦਾ ਹੈ। ਪਿੱਤਰ ਕਹਿੰਦੇ ਹਨ - ਘਰ

ਦੇ ਉਹ ਵੱਡੇ-ਵਡੇਰੇ ਜੀਅ, ਜਿਹੜੇ ਪਹਿਲਾਂ ਹੀ ਧਰਤੀ ਤੋਂ ਜਾ ਚੁੱਕੇ ਹਨ। ਜੇ ਉਨ੍ਹਾਂ ਪ੍ਰਤੀ ਸੁਖਮਨੀ ਸਾਹਿਬ ਦੀ ਬਾਣੀ ਦਾ ਪਾਠ ਕੀਤਾ ਜਾਵੇ, ਤਾਂ ਨਿਰੰਕਾਰ ਨੂੰ ਉਨ੍ਹਾਂ ਜੀਵਾਂ ਦੀ ਰੂਹ ਦੀ ਵੀ ਕਲਿਆਣ ਕਰਨੀ ਪੈਂਦੀ ਹੈ, ਭਾਵੇਂ ਉਹ ਪਿੱਤਰਾਂ ਨੇ ਆਪ ਆਪਣੀ ਜ਼ਿੰਦਗੀ ਵਿਚ ਨਾਮ ਨਾ ਵੀ ਜਪਿਆ ਹੋਵੇ।

ਕਈ ਲੋਕ ਆਪਣੇ ਪਿੱਤਰਾਂ ਦੇ ਉਧਾਰ ਲਈ, ਕਿਸੇ ਜਜਮਾਨ ਨੂੰ ਬੁਲਾ ਕੇ ਭੋਜਨ ਛਕਾਉਂਦੇ ਹਨ, ਲੰਗਰ ਕਰਾਉਂਦੇ ਹਨ, ਇਹ ਕੁਝ ਹੱਦ ਤਕ ਚੰਗੀ ਗੱਲ ਹੈ, ਪਰ ਇਸ ਨਾਲ ਪੂਰੀ ਪ੍ਰਾਪਤੀ ਨਹੀਂ, ਜੇਕਰ ਬਾਣੀ ਦੇ ਪ੍ਰਵਾਹ ਚਲਾ ਕੇ ਅਰਦਾਸ ਕੀਤੀ ਜਾਵੇ ਤਾਂ ਪੜ੍ਹੀ ਬਾਣੀ ਦੇ ਸਦਕਾ ਨਿਰੰਕਾਰ ਨੂੰ ਪਿੱਤਰਾਂ ਦਾ ਉਧਾਰ ਕਰਨਾ ਪਵੇਗਾ। ਇਹ ਦਾਸ ਕੋਈ ਆਪਣੇ ਕੋਲੋਂ ਨਹੀਂ ਕਹਿ ਰਿਹਾ, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇਸ ਗੱਲ ਦੀ ਗਵਾਹੀ ਦੇਂਦੀ ਹੈ-

*ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥*
*ਸੋ ਹਰਿ ਹਰਿ ਤੁਮ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ॥"*

(ਪੰਨਾ ੪੯੬)

ਪੱਕੀ ਗੱਲ ਜੇ ਯਕੀਨ ਵਾਲੀ। ਘਰ ਵਿਚੋਂ ਕੋਈ ਇਕ ਵੀ ਬੰਦਗੀ ਵਾਲਾ ਸਰੀਰ ਹੋਵੇ, ਬਾਣੀ ਨਾਲ ਪ੍ਰੇਮ ਕਰਨ ਵਾਲਾ ਹੋਵੇ, ਉਸ ਦੇ ਸਦਕੇ ਉਸ ਦੀਆਂ 21 ਕੁਲਾਂ ਤਰ ਸਕਦੀਆਂ ਹਨ। ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ - 21 ਕੁਲਾਂ ਕਿਹੜੀਆਂ ? - 7 ਨਾਨਕਿਆਂ ਦੀਆਂ, 7 ਦਾਦਕਿਆਂ ਦੀਆਂ ਤੇ 7 ਸਹੁਰਿਆਂ ਦੀਆਂ। ਸ਼ਾਇਦ ਕਈਆਂ ਦੇ ਮਨ ਵਿਚ ਇਹ ਸ਼ੰਕਾ ਪੈਦਾ ਹੋ ਗਿਆ ਹੋਵੇ ਕਿ ਇਕ ਦੇ ਸਦਕਾ 21 ਕੁਲਾਂ ਕਿਵੇਂ ਤਰ ਸਕਦੀਆਂ ਹਨ।

ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੀ ਇਤਿਹਾਸਕ ਸਾਖੀ ਵੀ ਇਸ ਗੱਲ ਦੀ ਗਵਾਹੀ ਦੇਂਦੀ ਹੈ। ਦਸਵੇਂ ਪਾਤਸ਼ਾਹ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਭਾਈ ਸੈਦਾ, ਜੋ ਬੇੜੀ ਚਲਾਉਣ ਦੀ ਕਿਰਤ ਕਰਦਾ ਸੀ, ਉਸ ਦੀਆਂ ਪ੍ਰੇਮ ਭਰੀਆਂ ਪੁਕਾਰਾਂ ਸੁਣ ਕੇ ਭਾਈ ਦਇਆ ਸਿੰਘ ਤੇ ਆਪਣੇ ਕੁਝ ਹੋਰ ਸਿੰਘਾਂ ਦੇ ਨਾਲ, ਉਸ ਦੀ ਭਾਵਨਾ ਪੂਰੀ ਕਰਨ ਲਈ ਉਸ ਨੂੰ ਦੀਦਾਰੇ ਦਿੱਤੇ।

ਉਸ ਦੀ ਬੇੜੀ ਵਿਚ ਆਪਣੇ ਸਿੰਘਾਂ ਸਮੇਤ ਬੈਠ ਗਏ ਤੇ ਆਖਿਆ, "ਪੁਰਖਾ ! ਸਾਨੂੰ ਦੂਸਰੇ ਕਿਨਾਰੇ ਲੈ ਚਲ।" ਭਾਈ ਸੈਦਾ ਪ੍ਰੇਮ ਵਿਚ ਭਿੱਜਾ ਜਦੋਂ ਬੇੜੀ ਨੂੰ ਲੈ ਕੇ ਦੂਜੇ ਕਿਨਾਰੇ ਪੁੱਜਾ, ਤਾਂ ਕਲਗੀਧਰ ਪਾਤਸ਼ਾਹ ਨੇ ਮੋਹਰਾਂ ਦੀ ਥੈਲੀ ਉਸ ਨੂੰ ਦੇਣੀ ਚਾਹੀ, ਪਰ ਭਾਈ ਸੈਦੇ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ! ਇਹ ਮੋਹਰਾਂ ਦੀ ਥੈਲੀ ਮੈਨੂੰ ਨਹੀਂ ਚਾਹੀਦੀ।" ਸਤਿਗੁਰੂ ਕਹਿੰਦੇ ਹਨ, "ਫਿਰ ਕੀ ਚਾਹੁੰਦਾ ਹੈਂ?" ਭਾਈ ਸੈਦਾ ਕਹਿਣ ਲੱਗਾ "ਮੇਰਾ ਤੁਹਾਡਾ ਧੰਦਾ ਇਕੋ ਜਿਹਾ ਹੈ।"

ਉਸ ਦੀ ਇਹ ਗੱਲ ਸੁਣ ਕੇ ਸਿੰਘ ਬੜੇ ਹੈਰਾਨ ਹੋਏ ਕਿ ਇਹ ਕਿਹੋ ਜਿਹੇ ਘਟੀਆ ਬਚਨ ਕਰ ਰਿਹਾ ਹੈ, ਪਰ ਭਾਈ ਸੈਦਾ ਪ੍ਰੇਮ ਵਿਚ ਭਿੱਜਾ ਕਹਿਣ ਲੱਗਾ, "ਸਤਿਗੁਰੂ ! ਮੈਂ ਲੋਕਾਂ ਨੂੰ ਬੇੜੇ ਵਿਚ ਬਿਠਾ ਕੇ ਪਾਣੀ ਦੇ ਸਾਗਰ ਵਿਚੋਂ ਇਕ ਕਿਨਾਰੇ ਤੋਂ ਦੂਸਰੇ ਕਿਨਾਰੇ ਪਹੁੰਚਾਂਦਾ ਹਾਂ ਤੇ ਤੁਸੀਂ ਇਸ ਭਵਸਾਗਰ ਤੋਂ ਲੋਕਾਂ ਦੇ ਬੇੜੇ ਬੰਨੇ ਲਗਾਉਂਦੇ ਹੋ। ਜਿਵੇਂ ਮੈਂ ਤੁਹਾਨੂੰ ਇਸ ਬੇੜੀ ਵਿਚ ਬਿਠਾ ਕੇ ਇਸ ਸਾਗਰ ਤੋਂ ਪਾਰ ਕਰਾਇਆ ਹੈ, ਇਕ ਕਿਨਾਰੇ ਤੋਂ ਦੂਸਰੇ ਕਿਨਾਰੇ ਪਹੁੰਚਾਇਆ ਹੈ, ਤੁਸੀਂ ਮੇਰੀ ਜ਼ਿੰਦਗੀ ਦਾ ਬੇੜਾ ਦੂਸਰੇ ਕਿਨਾਰੇ ਲਾ ਦਿਓ। ਮੇਰਾ ਭਵ ਸਾਗਰ ਤੋਂ ਪਾਰ ਉਤਾਰਾ ਕਰਾ ਦਿਓ।"

ਕਲਗੀਧਰ ਉਸ ਦੇ ਇਹ ਪ੍ਰੇਮ ਭਰੇ ਬਚਨ ਸੁਣ ਕੇ ਬੜੇ ਪ੍ਰਸੰਨ ਹੋਏ ਤੇ ਭਾਈ ਦਇਆ ਸਿੰਘ ਨੂੰ ਕਿਹਾ, "ਗਿਣਤੀ ਕਰੋ ਕਿ ਬੇੜੀ ਵਿਚ ਕਿੰਨੇ ਸਿੰਘ ਹਨ।" ਭਾਈ ਦਇਆ ਸਿੰਘ ਨੇ ਗਿਣਤੀ ਕਰ ਕੇ ਦਸਿਆ, "ਪਾਤਸ਼ਾਹ ! ਮੇਰੇ ਸਮੇਤ 21 ਹਨ।" ਸਤਿਗੁਰੂ ਕਹਿਣ ਲੱਗੇ, "ਪਿਆਰਿਆ ! ਤੂੰ ਸਾਡੇ 21 ਸਿੰਘਾਂ ਨੂੰ ਬੇੜੀ 'ਚ ਬਿਠਾ ਕੇ ਦੂਸਰੇ ਕਿਨਾਰੇ ਲਾਇਆ ਹੈ, ਮੈਂ ਇਕ ਤੈਨੂੰ ਕੀ ਤਾਰਨਾ ਹੈ ਤੇਰੀਆਂ 21 ਕੁਲਾਂ ਤਾਰਾਂਗਾ।"

ਜੇ ਪੁਰਾਤਨ ਇਤਿਹਾਸ ਵਲ ਝਾਤੀ ਮਾਰੀਏ, ਤਾਂ ਇਕ ਪ੍ਰਹਿਲਾਦ ਸੀ ਜਿਸ ਨੇ ਸਾਂਝ ਪ੍ਰਾਈ ਸੀ ਭਗਵਾਨ ਦੇ ਚਰਨਾਂ ਨਾਲ। ਜਦੋਂ ਭਗਵਾਨ ਪ੍ਰਗਟ ਹੋਏ ਸੀ ਥੰਮ੍ਹ ਵਿਚੋਂ ਨਰਸਿੰਘ ਅਵਤਾਰ ਦਾ ਰੂਪ ਧਾਰ ਕੇ ਹਰਨਾਖਸ਼ ਨੂੰ ਖਤਮ ਕਰਨ ਲਈ ਤਾਂ ਭਗਤ ਪ੍ਰਹਿਲਾਦ ਨੇ ਭਗਵਾਨ ਨੂੰ ਕਿਹਾ ਸੀ, ਭਗਵਾਨ ! ਭਾਵੇਂ ਇਸ ਨੇ ਮੈਨੂੰ ਬੜੇ ਤਸੀਹੇ ਦਿੱਤੇ, ਪਹਾੜੀ ਤੋਂ ਰੇੜ੍ਹਿਆ, ਅਗ ਵਿਚ ਸਾੜਨ ਦੀ ਕੋਸ਼ਿਸ਼ ਕੀਤੀ, ਤੱਤੇ ਥੰਮ੍ਹ ਨਾਲ ਜੱਫੀ ਪਾਉਣ ਲਈ

ਕਿਹਾ, ਪਰ ਹੈ ਤਾਂ ਮੇਰਾ ਪਿਤਾ ਹੀ। ਕਿਧਰੇ ਇਹ ਨਰਕਾਂ ਨੂੰ ਨਾ ਜਾਵੇ, ਇਸ ਦਾ ਪਾਰ ਉਤਾਰਾ ਕਰ ਦੇਣਾ।" ਭਗਵਾਨ ਕਹਿਣ ਲੱਗੇ, "ਪ੍ਰਹਿਲਾਦ! ਤੂੰ ਇਕ ਆਪਣੇ ਪਿਤਾ ਦਾ ਪਾਰ ਉਤਾਰਾ ਕਰਨ ਲਈ ਕਹਿ ਰਿਹਾ ਹੈਂ, ਤੇਰੀਆਂ ਤਾਂ 21 ਕੁਲਾਂ ਦਾ ਪਾਰ ਉਤਾਰਾ ਹੋਵੇਗਾ।"

ਭਾਵ ਸੁਖਮਨੀ ਸਾਹਿਬ ਦੀ ਬਾਣੀ ਨਾਲ ਪ੍ਰੇਮ ਕਰਨ ਵਾਲਾ ਕੇਵਲ ਆਪ ਹੀ ਨਹੀਂ ਤਰਦਾ ਸਗੋਂ ਜੇ ਗੁਰੂ ਮਿਹਰ ਦੇ ਘਰ ਵਿਚ ਆ ਜਾਵੇ ਤਾਂ ਉਸ ਦਾ ਪ੍ਰਵਾਰ ਉਸ ਦੀਆਂ 21 ਕੁਲਾਂ ਵੀ ਤਰ ਸਕਦੀਆਂ ਹਨ।

ਸੁਖਮਨੀ ਸਾਹਿਬ ਦੀ ਬਾਣੀ ਪੜ੍ਹਨ ਨਾਲ ਜਿਥੇ ਲੋਕ ਦੇ ਸੁਖ ਮਿਲਦੇ ਹਨ ਉਥੇ ਨਾਲ ਹੀ ਪ੍ਰਲੋਕ ਦੀਆਂ ਦਾਤਾਂ ਵੀ ਝੋਲੀ ਵਿਚ ਪੈਂਦੀਆਂ ਹਨ।

ਕਈ ਦੇਵੀ ਦੇਵਤੇ ਲੋਕ ਦੇ ਸੁਖ ਦੇ ਸਕਦੇ ਹਨ, ਪਰ ਜਦੋਂ ਅੱਗਾ ਸੁਆਰਨ ਦੀ ਗੱਲ ਆਉਂਦੀ ਹੈ, ਮੁਕਤੀ ਦੀ ਗੱਲ ਆਉਂਦੀ ਹੈ ਤਾਂ ਉਹ ਕਹਿੰਦੇ ਹਨ ਇਹ ਸਾਡੇ ਵੱਸ ਵਿਚ ਨਹੀਂ। ਪਰ ਸੁਖਮਨੀ ਸਾਹਿਬ ਦੀ ਬਾਣੀ ਦੋਵੇਂ ਸੁਖ ਦੇਂਦੀ ਹੈ- ਲੋਕ ਦੇ ਵੀ, ਪ੍ਰਲੋਕ ਦੇ ਵੀ। ਸੁਖਮਨੀ ਸਾਹਿਬ ਦੀ ਬਾਣੀ ਦੀ ਚੌਥੀ ਮਹਾਨਤਾ, ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਜਨਮ ਮਰਨ ਦੇ ਬੰਧਨ ਵੀ ਕੱਟਦੀ ਹੈ।

4. ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਦਾ ਇਕ ਪਾਠ ਰੋਜ਼ਾਨਾ ਕਰਨ ਨਾਲ ਜਨਮ ਮਰਨ ਦੇ ਬੰਧਨ ਵੀ ਕੱਟੇ ਜਾਂਦੇ ਹਨ। ਸਾਡਾ ਇਹ ਉਪਰਾਲਾ ਤਾਂ ਹੀ ਸਫ਼ਲ ਹੋਵੇਗਾ ਅਗਰ ਆਪ ਜੀ ਦਾ ਗੁਰੂ ਸਾਹਿਬ ਜੀ ਦੀ ਕ੍ਰਿਪਾ ਨਾਲ ਘੱਟੋ-ਘੱਟ ਇਕ ਪਾਠ ਦਾ ਨੇਮ ਜ਼ਰੂਰ ਬਣ ਜਾਵੇ।

—ਵੱਲੋਂ : ਦਾਸ ਲੇਖਕ



# ਪੰਜਵੀ ਵਿਸ਼ੇਸ਼ਤਾਈ

## "ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਲੇਖ (ਕਰਮ) ਵੀ ਬਦਲਾਉਂਦੀ ਹੈ।"

ਸਾਡੇ ਕਰਮਾਂ ਦੇ ਜੋ ਲੇਖ ਹਨ, ਉਹ ਸਾਨੂੰ ਭੋਗਣੇ ਪੈਂਦੇ ਹਨ। ਜੋ ਬੀਜਿਆ ਹੈ ਸੋ ਕੱਟਣਾ ਤਾਂ ਪਵੇਗਾ ਹੀ। ਇਹ ਤਾਂ ਕੁਦਰਤ ਦਾ ਸਿਧਾਂਤ ਹੈ।

*"ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ॥"*

(ਅੰਗ ੭੦੬)

ਭਾਵ ਕਿ ਇਹ ਸਰੀਰ ਕਰਮਾਂ ਦਾ ਖੇਤ ਹੈ। ਇਸ ਵਿਚ ਜਿਹੋ ਜਿਹਾ ਕੋਈ ਬੀਜਦਾ ਹੈ ਓਹੀ ਕੱਟਦਾ ਹੈ। ਕਰਮਾਂ ਦਾ ਅਸੂਲ ਦੋ ਗੱਲਾਂ ਸਮਝਾਉਂਦਾ ਹੈ - ਪਹਿਲੀ ਗੱਲ ਇਹ ਹੈ ਕਿ ਇਨਸਾਨ ਬੀਜ ਬੀਜਣ ਵਿਚ ਪੂਰਨ ਆਜ਼ਾਦ ਹੈ। ਜ਼ਮੀਨ ਕਦੇ ਇਨਸਾਨ ਨੂੰ ਇਹ ਨਹੀਂ ਕਹਿੰਦੀ ਕਿ ਤੂੰ ਮੇਰੇ ਵਿਚ ਕਣਕ ਨਾ ਬੀਜ ਤੇ ਚਨੇ ਬੀਜ, ਜਾਂ ਚਨੇ ਨਾ ਬੀਜ ਤੇ ਮੱਕੀ ਬੀਜ। ਇਨਸਾਨ ਬੀਜ ਬੀਜਣ ਵਾਸਤੇ ਪੂਰਨ ਤੌਰ 'ਤੇ ਸੁਤੰਤਰ ਹੈ, ਪਰ ਇਕ ਵਾਰੀ ਕਣਕ ਬੀਜਣ ਤੋਂ ਬਾਅਦ ਜੇ ਉਹ ਆਸ ਰੱਖੇ ਕਿ ਮੱਕੀ ਮਿਲ ਜਾਵੇ ਤਾਂ ਐਸਾ ਉਸ ਦਾ ਸੋਚਣਾ ਮੂਰਖਤਾ ਹੈ, ਭਾਵ ਜੋ ਬੀਜਿਆ ਹੈ ਉਹੀ ਕੱਟਣਾ ਪੈਂਦਾ ਹੈ। ਜਿਵੇਂ ਦੀਵਾਰ 'ਤੇ ਜਦ ਗੇਂਦ ਮਾਰੀਏ ਤਾਂ ਵਾਪਸ ਆਪਣੇ ਹੱਥਾਂ ਵਿਚ ਆ ਜਾਂਦਾ ਹੈ, ਇਸੇ ਤਰ੍ਹਾਂ ਇਸ ਸੰਸਾਰ ਵਿਚ ਕਿਸੇ ਨੂੰ ਜੋ ਦਿੱਤਾ ਜਾਂਦਾ ਹੈ, ਉਹੀ ਵਾਪਸ ਆਪਣੇ ਕੋਲ ਆ ਜਾਂਦਾ ਹੈ। ਭਾਵ ਕਿ ਕਿਸੇ ਨੂੰ ਦੁੱਖ ਦੇ ਕੇ ਅਸੀਂ ਆਪਣੇ ਲਈ ਦੁੱਖਾਂ ਦੇ ਬੀਜ ਬੀਜਦੇ ਹਾਂ।

ਦੂਸਰੀ ਗੱਲ ਇਹ ਕਿ ਜ਼ਮੀਨ ਵਿਚ ਬੀਜਿਆ ਹੋਇਆ ਬੀਜ, ਕਈ ਗੁਣਾ ਵੱਧ ਹੋ ਕੇ ਪੁੰਗਰਦਾ ਹੈ। ਇਸੇ ਤਰ੍ਹਾਂ ਇਨਸਾਨ ਜੋ ਵੀ ਕੁਝ ਬੀਜਦਾ

ਹੈ, ਉਸ ਤੋਂ ਕਈ ਗੁਣਾ ਵੱਧ ਹੋ ਕੇ ਮਿਲਦਾ ਹੈ। ਭਾਵ ਕਿਸੇ ਨੂੰ ਦੁੱਖ ਦੇਣ ਨਾਲ ਕਈ ਗੁਣਾ ਵੱਧ ਦੁੱਖ ਮਿਲਦਾ ਹੈ ਤੇ ਕਿਸੇ ਨੂੰ ਸੁੱਖ ਦੇਣ ਨਾਲ ਕਈ ਗੁਣਾ ਵੱਧ ਸੁੱਖ ਪ੍ਰਾਪਤ ਹੁੰਦਾ ਹੈ। ਭਲਾ ਦੇ ਕੇ ਭਲਾ ਮਿਲਦਾ ਹੈ। ਇੱਜ਼ਤ ਦੇ ਕੇ ਇੱਜ਼ਤ ਮਿਲਦੀ ਹੈ।

*ਦਿੱਤਾ ਲਈਐ ਆਪਣਾ ਅਣਦਿੱਤਾ ਕਿਛ ਹੱਥ ਨਾ ਆਵੈ॥*

ਇਸ ਲਈ ਜੇ ਤੁਸੀਂ ਸੰਸਾਰ ਵਿਚ ਸੁੱਖ, ਇੱਜ਼ਤ-ਸਨਮਾਨ ਚਾਹੁੰਦੇ ਹੋ ਤਾਂ ਇਹ ਤੁਹਾਨੂੰ ਪਹਿਲੇ ਦੂਸਰਿਆਂ ਨੂੰ ਦੇਣਾ ਪਵੇਗਾ।

ਇਸ ਲਈ ਜੋ ਵੀ ਕਰਮ ਕਰੋ ਇਹ ਸੋਚ ਕੇ ਕਰੋ ਕਿ ਮੈਂ ਜੋ ਵੀ ਕਰਨ ਜਾ ਰਿਹਾ ਹਾਂ, ਉਸ ਤੋਂ ਕਈ ਗੁਣਾ ਹੋ ਕੇ ਮਿਲਣਾ ਹੈ। ਕਿਸੇ ਨੂੰ ਦੁੱਖ ਦੇਣ ਤੋਂ ਪਹਿਲੇ ਸੋਚ ਲਵੋ ਕਿ ਇਹ ਦੁੱਖ ਦਾ ਬੀਜ ਨਤੀਜੇ ਵਜੋਂ ਦੁੱਖ ਦੇ ਅਨੇਕ ਫਲ ਲੈ ਕੇ ਆਵੇਗਾ। ਇਹ ਦੁੱਖ ਸੁੱਖ ਤਾਂ ਤੁਹਾਡੇ ਆਪਣੇ ਹੀ ਹੱਥਾ ਦੀ ਖੇਡ ਹੈ।

ਕਈ ਵਾਰੀ ਸਾਨੂੰ ਕੋਈ ਦੁੱਖ ਆ ਜਾਵੇ, ਸਾਡੇ 'ਤੇ ਕੋਈ ਭਉਜਲ ਬਣ ਜਾਵੇ ਤਾਂ ਆਮ ਤੌਰ 'ਤੇ ਸਿਆਣੇ ਲੋਕ, ਸੰਤ ਮਹਾਂਪੁਰਸ਼, ਮਹਾਤਮਾ ਲੋਕਾਂ ਦਾ ਇਹ ਕਹਿਣਾ ਹੁੰਦਾ ਹੈ ਕਿ ਪਿਛਲੇ ਜਨਮ ਕੋਈ ਦੁੱਖ ਬੀਜਿਆ ਸੀ ਤਾਂ ਹੁਣ ਇਸ ਜਨਮ ਵਿਚ ਆਇਆ ਹੈ, ਹੁਣ ਉਹ ਬੀਜਿਆ ਹੋਇਆ ਕਰਮ ਤਾਂ ਕੱਟਣਾ ਹੀ ਪਵੇਗਾ। ਭਾਵ ਕਿ ਅਸੀਂ ਕਦੀ ਵੀ ਕੋਈ ਕਰਮ ਕੀਤਾ ਹੋਵੇ, ਉਹ ਕਰਮ ਸਾਡਾ ਲੇਖ ਬਣ ਜਾਂਦਾ ਹੈ। ਇਸ ਲਈ ਜੇ ਕੋਈ ਦੁੱਖ ਜਾਂ ਕੋਈ ਭਉਜਲ ਆਵੇ ਤਾਂ ਸਮਝ ਲੈਣਾ, ਕਿਤੇ ਕੋਈ ਬੀਜਿਆ ਸੀ, ਅੱਜ ਕੱਟਣਾ ਪੈ ਰਿਹਾ ਹੈ। ਬਾਣੀ ਦੀਆਂ ਵੀ ਪੰਗਤੀਆਂ ਹਨ -

*'ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥''*

(ਅੰਗ ੪੩੩)

ਬਾਬਾ ਨੰਦ ਸਿੰਘ ਜੀ ਦਾ ਬਚਨ ਹੈ - ''ਸਜ਼ਾ ਕਸੂਰ ਤੋਂ ਬਿਨਾਂ ਨਹੀਂ ਮਿਲਦੀ, ਕਸੂਰ ਭਾਵੇਂ ਪਿਛਲੇ ਜਨਮ ਦਾ ਹੋਵੇ। ਅਸੀਂ ਕੋਈ ਵੀ ਕਦਮ ਚੁੱਕੀਏ, ਉਹ ਚੁੱਕਿਆ ਗਿਆ ਕਦਮ ਸਾਡਾ ਕਰਮ ਬਣ ਜਾਂਦਾ ਹੈ, ਸਮਾਂ ਪੈਣ 'ਤੇ ਉਹ ਕੱਟਣਾ ਪੈਂਦਾ ਹੈ। ਇਹ ਕੁਦਰਤ ਦਾ ਸਿਧਾਂਤ ਹੈ।''

ਬੀਜ ਬੀਜਣ ਤੇ ਫ਼ਸਲ ਕੱਟਣ ਵਿਚ ਅੰਤਰਾਲ ਹੁੰਦਾ ਹੈ। ਜਿਵੇਂ ਤੁਸੀਂ ਕਣਕ ਦਾ ਬੀਜ ਬੋਵੋ, ਉਸ ਨੂੰ ਫਲਣ ਵਿਚ ਕੁਝ ਮਹੀਨੇ ਲੱਗਣਗੇ, ਇਹ ਨਹੀਂ ਕਿ ਬੀਜ ਪਾਵੋ ਤੇ 15 ਦਿਨ ਬਾਅਦ ਫ਼ਸਲ ਤਿਆਰ। ਜੇ ਅੰਬ ਦਾ ਬੀਜ ਬੋਈਏ ਤਾਂ ਉਸ ਨੂੰ ਫਲ ਲੱਗਣ ਵਿਚ 10-15 ਸਾਲ ਲੱਗਣਗੇ। ਗੁਲਾਬ ਦਾ ਫੁੱਲ ਅੱਜ ਬੀਜੋ, 10-15 ਦਿਨਾਂ ਵਿਚ ਫੁੱਲ ਬਣ ਜਾਂਦਾ ਹੈ। ਇਸੇ ਤਰ੍ਹਾਂ ਸਾਡੇ ਬੀਜੇ ਕਰਮਾਂ ਦਾ ਫਲ ਸਮਾਂ ਪਾ ਕੇ ਮਿਲਦਾ ਹੈ। ਕਈ ਕਰਮ ਐਸੇ ਹੁੰਦੇ ਹਨ, ਜਿਨ੍ਹਾਂ ਦਾ ਫਲ ਦਿਨਾਂ ਬਾਅਦ, ਕਈਆਂ ਦਾ ਮਹੀਨਿਆਂ ਬਾਅਦ ਤੇ ਕਈਆਂ ਦਾ ਸਾਲਾਂ ਬਾਅਦ ਮਿਲਦਾ ਹੈ। ਕਈ ਵਾਰੀ ਸਾਡੇ ਕੀਤੇ ਕਰਮਾਂ ਦਾ ਫਲ ਸਾਨੂੰ ਅਗਲੇ ਜਨਮਾਂ ਵਿਚ ਭੋਗਣਾ ਪੈਂਦਾ ਹੈ। ਕਈ ਵਾਰੀ ਕਿਸੇ ਕੋਲੋਂ ਕੋਈ ਐਸਾ ਕਰਮ ਹੋ ਜਾਵੇ ਜਿਸ ਦਾ ਫਲ 20-25 ਸਾਲ ਬਾਅਦ ਮਿਲਣਾ ਹੋਵੇ, ਪਰ ਉਸ ਦੀ ਉਮਰ 2-3 ਸਾਲ ਹੀ ਰਹਿ ਗਈ ਹੋਵੇ ਤਾਂ ਉਸ ਨੂੰ ਇਹ ਲੇਖਾ ਅਗਲੇ ਜਨਮ ਵਿਚ ਦੇਣਾ ਪੈਂਦਾ ਹੈ।

ਕਈ ਲੋਕ ਨਹੀਂ ਮੰਨਦੇ ਇਸ ਗੱਲ ਨੂੰ, ਪਰ ਇਹ ਕਰਮ ਹੀ ਹਨ ਜਿਹੜੇ ਨਾਲ-ਨਾਲ ਚਲਦੇ ਹਨ। ਬਾਬਾ ਜੀ ਸਾਨੂੰ ਸਮਝਾਉਣ ਲਈ ਇਕ ਮਿਸਾਲ ਦੇਂਦੇ ਹੁੰਦੇ ਸਨ। ਕਹਿੰਦੇ ਸਨ, "ਮੰਨ ਲਵੋ ਦੁਪਹਿਰ ਦੇ ਦੋ ਵਜੇ ਬਿਰਲੇ-ਟਾਟੇ ਦੇ ਘਰ ਕਿਸੇ ਬੱਚੇ ਨੇ ਜਨਮ ਲਿਆ ਤੇ ਉਧਰ ਸੜਕ 'ਤੇ ਇਕ ਮਾੜੀ ਜਿਹੀ ਝੁੱਗੀ ਵਿਚ ਰਹਿਣ ਵਾਲੀ ਦੇ ਘਰ ਵੀ ਉਸੇ ਟਾਈਮ (ਦੋ ਵਜੇ ਹੀ) ਕਿਸੇ ਬੱਚੇ ਨੇ ਜਨਮ ਲਿਆ। ਹੁਣ ਜਿਹੜਾ ਤਾਂ ਟਾਟਾ-ਬਿਰਲੇ ਦੇ ਘਰ ਬੱਚਾ ਜਨਮਿਆ, ਉਹ ਸੋਨੇ ਦੇ ਪੰਘੂੜੇ ਵਿਚ ਝੂਲ ਰਿਹਾ ਹੈ, ਚਾਂਦੀ ਦੀ ਬੋਤਲ ਵਿਚ ਦੁੱਧ ਪੀ ਰਿਹਾ ਹੈ ਤੇ ਜੰਮਦਿਆਂ ਹੀ ਬਿਰਲੇ-ਟਾਟੇ ਦੀ ਅਰਬਾਂ-ਖਰਬਾਂ ਦੀ ਜਾਇਦਾਦ ਦਾ ਵਾਰਸ ਵੀ ਬਣ ਗਿਆ। ਅੱਗੇ-ਪਿੱਛੇ ਨੌਕਰ ਖਿਡਾਉਣ ਵਾਸਤੇ, ਸੇਵਾ ਕਰਨ ਵਾਸਤੇ। ਜਦ ਕਿ ਦੂਸਰੇ ਪਾਸੇ ਜਿਹੜਾ ਬੱਚਾ ਝੁੱਗੀ ਵਿਚ ਰਹਿਣ ਵਾਲੀ ਮਾਂ ਦੇ ਘਰ ਪੈਦਾ ਹੋਇਆ, ਉਸ ਦੀ ਮਾਂ ਕੋਲ ਉਸ ਨੂੰ ਲਪੇਟਣ ਲਈ ਕੋਈ ਚੰਗਾ, ਸਾਫ਼ ਕਪੜਾ ਵੀ ਨਹੀਂ, ਦੁੱਧ ਪਿਲਾਉਣ ਲਈ ਸ਼ੀਸ਼ੀ ਵੀ ਨਹੀਂ।

ਹੁਣ ਆਪੇ ਅੰਦਾਜ਼ਾ ਲਗਾ ਲਵੋ ਕਿ ਇਹ ਦੋਵੇਂ ਬੱਚਿਆਂ ਨੇ ਜੰਮਦੇ

ਹੀ, ਕਿਹੜੇ ਪਾਪ ਕਰ ਲਏ ਜਾਂ ਪੁੰਨ ਕਰ ਲਏ। ਇਹ ਸਭ ਪਿਛਲੇ ਕਰਮ ਚਲੇ ਆ ਰਹੇ ਹਨ।''

ਤੁਸੀਂ ਦੇਖਦੇ ਹੋ ਕਿ ਕਈ ਵਾਰੀ ਕਈ ਬੱਚੇ ਜਨਮ ਤੋਂ ਹੀ ਅਪੰਗ ਹੁੰਦੇ ਹਨ। ਇਹ ਸਭ ਪਿਛਲੇ ਪਾਪ ਕਰਮ ਚਲੇ ਆ ਰਹੇ ਹੁੰਦੇ ਹਨ ਜੋ ਭੁਗਤਣੇ ਪੈਂਦੇ ਹਨ।

ਇਕ ਵਾਰੀ ਕੋਈ ਬੜੇ ਗੁਰਮੁਖ ਸੱਜਣ ਕਥਾ ਕਰ ਰਹੇ ਸਨ। ਉਨ੍ਹਾਂ ਦੇ ਅੱਗੇ ਕਿਸੇ ਨੇ 10 ਕੁ ਦਿਨਾਂ ਦਾ ਬੱਚਾ ਲਿਆ ਕੇ ਰੱਖ ਦਿੱਤਾ। ਉਸ ਬੱਚੇ ਦੀਆਂ ਨਾ ਲੱਤਾਂ, ਨਾ ਬਾਹਵਾਂ, ਨਾ ਹੱਥ, ਨਾ ਅੱਖਾਂ। ਉਨ੍ਹਾਂ ਦੱਸਿਆ ਕਿ ਇਹ ਜਨਮ ਤੋਂ ਹੀ ਇਸ ਤਰ੍ਹਾਂ ਹੈ। ਦੱਸੋ ਇਸ ਨੇ ਕੀ ਪਾਪ ਕੀਤਾ ਹੈ ? ਸਹੀ ਮਹਿਨਿਆਂ ਵਿਚ ਦੋਵੇਂ ਚੀਜ਼ਾਂ ਨਾਲ-ਨਾਲ ਚਲਦੀਆਂ ਹਨ— ਕਰਮਾਂ ਦਾ ਖੇਤ ਵੀ ਤੇ ਸਰੀਰ ਰੂਪੀ ਖੇਤ ਵੀ। ਉਸ ਬੱਚੇ ਦੇ ਸਰੀਰ ਰੂਪੀ ਖੇਤ ਦਾ ਸਮਾਂ ਪਹਿਲੇ ਖ਼ਤਮ ਹੋ ਗਿਆ, ਪਰ ਕਰਮਾਂ ਦਾ ਖੇਤ ਚਲ ਰਿਹਾ ਸੀ। ਕੋਈ ਉਸ ਨੇ ਐਸੇ ਮਾੜੇ ਕਰਮ ਕੀਤੇ ਸਨ ਜਿਸ ਦੀਆਂ ਸਜ਼ਾਵਾਂ ਉਸ ਨੂੰ ਜਨਮ ਤੋਂ ਹੀ ਭੋਗਣੀਆਂ ਪੈ ਰਹੀਆਂ ਸਨ। ਅੱਖਾਂ ਤੋਂ ਵੀ ਅੰਨ੍ਹਾ, ਹੱਥਾਂ ਤੋਂ ਵੀ ਟੁੰਡਾ, ਲੱਤਾਂ ਤੋਂ ਵੀ ਲੰਗੜਾ।

ਦਾਸ ਨੇ ਕੁਝ ਕੁ ਵਿਚਾਰਾਂ ਕਰਮਾਂ ਦੇ ਬਾਰੇ ਇਸ ਲਈ ਸਾਂਝੀਆਂ ਕੀਤੀਆਂ ਹਨ ਕਿ ਇਹ ਕੁਦਰਤ ਦਾ ਸਿਧਾਂਤ ਹੈ। ਕੁਦਰਤ ਨੇ ਸਾਡਾ ਕੋਈ ਲਿਹਾਜ਼ ਨਹੀਂ ਕਰਨਾ। ਜਾਣੇ-ਅਨਜਾਣੇ ਭਾਵੇਂ ਕਿਵੇਂ ਵੀ ਜੋ ਕਰਮ ਹੋ ਗਿਆ, ਉਹ ਸਾਡਾ ਲੇਖਾ ਬਣ ਗਿਆ। ਕੋਈ ਵੀ ਕਰਮ ਕਰੀਏ, ਉਹ ਲਿਖਿਆ ਜਾਂਦਾ ਹੈ - ਚੰਗਾ ਹੋਵੇ ਭਾਵੇਂ ਮੰਦਾ। ਜੇ ਚੰਗਾ ਹੋਵੇਗਾ ਤਾਂ ਚੰਗਾ ਫਲ ਮਿਲ ਜਾਵੇਗਾ, ਜੇ ਮੰਦਾ ਹੋਵੇਗਾ ਤਾਂ ਮੰਦਾ ਫਲ ਮਿਲ ਜਾਵੇਗਾ। ਕਿਸੇ ਨੇ ਠੀਕ ਹੀ ਲਿਖਿਆ ਹੈ :-

ਤੇਰੇ ਜੀਵਨ ਕਾ ਹੈ ਕਰਮੋਂ ਸੇ ਨਾਤਾ, ਤੂ ਹੀ ਅਪਨਾ ਭਾਗਯ ਵਿਧਾਤਾ।

**ਜੈਸੀ ਲਿਖੇਗਾ ਤੂ ਕਰਮੋਂ ਕੀ ਰੇਖਾ,**

**ਤੁਝੇ ਦੇਨਾ ਹੋਗਾ ਤਿਲ ਤਿਲ ਕਾ ਲੇਖਾ।**

ਕੁਦਰਤ ਨੇ ਆਪਣੇ ਅਸੂਲ ਪੱਕੇ ਰੱਖੇ ਹਨ, ਕੋਈ ਮੁਆਫ਼ੀ ਨਹੀਂ,

ਕੋਈ ਲਿਹਾਜ਼ ਨਹੀਂ।

ਦਾਸ ਨੂੰ ਇਕ ਮਹਾਂਪੁਰਸ਼ਾਂ ਦੀ ਗਾਥਾ ਯਾਦ ਆ ਗਈ। ਕੋਈ ਮਹਾਂਪੁਰਸ਼ ਸਨ ਤੇ ਉਨ੍ਹਾਂ ਦੇ ਸਰੀਰ 'ਤੇ ਨਿੱਕਾ ਕੋਹੜ ਹੋ ਗਿਆ। ਜਿਥੇ ਖ਼ਾਰਸ਼ ਕਰਨੀ, ਉਥੋਂ ਲਹੂ ਸਿੰਮ੍ਹਣਾ। ਸਰੀਰ 'ਤੇ ਕਪੜਾ ਵੀ ਨਹੀਂ ਸੀ ਪਾਇਆ ਜਾਂਦਾ, ਜਿਸ ਕਾਰਨ ਪਰਨਾ ਜਿਹਾ ਲਪੇਟ ਕੇ ਰੱਖਦੇ ਸਨ। ਮਹਾਂਪੁਰਸ਼ਾਂ ਦਾ ਨੇਮ ਇੰਨਾ, ਕਮਾਈ ਇਤਨੀ ਕਿ ਇਕੋ ਚੌਂਕੜੀ 'ਤੇ 10-10 ਪਾਠ ਸੁਖਮਨੀ ਸਾਹਿਬ ਦੇ ਸੁਣਨੇ। ਕਈ ਵਾਰੀ ਸੇਵਕਾਂ ਨੇ ਪੁੱਛਣ ਦੀ ਕੋਸ਼ਿਸ਼ ਵੀ ਕੀਤੀ ਕਿ ਮਹਾਂਪੁਰਸ਼ੋ ! ਤੁਹਾਡੀ ਇੰਨੀ ਕਮਾਈ ਪਰ ਇਹ ਸਰੀਰ 'ਤੇ ਨਿੱਕਾ ਕੋਹੜ ? ਮਹਾਂਪੁਰਸ਼ਾਂ ਨੇ ਗੱਲ ਨੂੰ ਟਾਲ ਜਾਣਾ। ਇਕ ਦਿਨ ਇਕ ਸੇਵਕ (ਨੇੜੇ ਦਾ ਸੀ) ਖਹਿੜੇ ਪੈ ਗਿਆ ਕਿ ਤੁਹਾਡੀ ਇੰਨੀ ਬੰਦਗੀ ਹੋਣ ਦੇ ਬਾਵਜੂਦ ਇਹ ਸਰੀਰ 'ਤੇ ਨਿੱਕੇ ਕੋਹੜ ਦਾ ਕਾਰਨ ਕੀ ਹੈ ? ਮੇਰੀ ਸ਼ਰਧਾ ਵਿਚ ਤ੍ਰੇੜ ਆ ਰਹੀ ਹੈ। ਇਸ ਲਈ ਤੁਸੀਂ ਜ਼ਰੂਰ ਕਿਰਪਾ ਕਰ ਕੇ ਦੱਸਣ ਦੀ ਕ੍ਰਿਪਾਲਤਾ ਕਰੋ।

ਮਹਾਂਪੁਰਸ਼ ਕਹਿਣ ਲੱਗੇ ਕਿ ਤੂੰ ਜ਼ਰੂਰ ਪੁੱਛਣਾ ਚਾਹੁੰਦਾ ਹੈਂ ਤਾਂ ਆ ਤੈਨੂੰ ਰਮਜ਼ ਦੀ ਗੱਲ ਦੱਸੀਏ। ਉਨ੍ਹਾਂ ਦੱਸਿਆ, "ਅੱਜ ਤੋਂ ਪੰਜ ਜਨਮ ਪਹਿਲਾਂ ਦੀ ਗੱਲ ਹੈ, ਮੈਂ ਪਿੰਡ ਦੀ ਪੰਚਾਇਤ ਦਾ ਵੱਡਾ ਮੈਂਬਰ ਸੀ। ਚੰਗਾ ਲੰਬਾ ਉੱਚਾ ਜਵਾਨ, ਮਾਇਆ ਵੀ ਬਹੁਤ ਸੀ। ਹਰ ਵੇਲੇ ਦਿਮਾਗ਼ 'ਤੇ ਮਾਇਆ ਦਾ, ਔਹਦੇ ਦਾ, ਜਵਾਨੀ ਦਾ ਨਸ਼ਾ ਸਵਾਰ ਰਹਿੰਦਾ ਸੀ। ਹਰ ਵੇਲੇ ਹੱਥ ਵਿਚ ਇਕ ਡਾਂਗ ਵੀ ਰੱਖਣੀ।

ਇਕ ਦਿਨ ਆਪਣੇ ਚਾਰ ਪੰਜ ਸਾਥੀਆਂ ਨਾਲ ਤੁਰੇ ਜਾ ਰਹੇ ਸੀ ਕਿ ਅੱਗੇ ਇਕ ਕੁੱਤਾ ਆ ਗਿਆ, ਜਿਸ ਨੂੰ ਖੁਰਕ ਪਈ ਹੋਈ ਸੀ। ਜਵਾਨੀ ਦਾ, ਮਾਇਆ ਦਾ, ਔਹਦੇ ਦਾ ਨਸ਼ਾ ਇੰਨਾ ਸੀ ਕਿ ਕੁੱਤੇ ਨੂੰ ਜ਼ੋਰ ਨਾਲ ਡਾਂਗ ਕੱਢ ਮਾਰੀ। ਰੱਬ ਦੀ ਕਰਨੀ, ਕੁੱਤਾ ਉਥੇ ਹੀ ਮਰ ਗਿਆ। ਜਦੋਂ ਅਗਲਾ ਜਨਮ ਮਿਲਿਆ, ਤਾਂ ਨਿਰੰਕਾਰ ਵਲੋਂ ਸਾਨੂੰ ਉਸ ਕੁੱਤੇ ਨੂੰ ਬਗ਼ੈਰ ਮੌਤ ਤੋਂ ਮਾਰਨ ਦੀ ਸਜ਼ਾ ਮਿਲੀ ਕਿ ਜਿੰਨਾ ਚਿਰ ਉਸ ਕੁੱਤੇ ਨੇ ਖੁਰਕ ਭੋਗਣੀ ਸੀ, ਉਨਾ ਚਿਰ ਸਾਨੂੰ ਸਰੀਰ 'ਤੇ ਕੋਹੜ ਭੁਗਤਣਾ ਪਵੇਗਾ।'

ਮਹਾਂਪੁਰਸ਼ਾਂ ਦੱਸਿਆ, "ਸਾਨੂੰ ਕੋਹੜ ਹੋ ਗਿਆ। ਅਸੀਂ ਅਰਦਾਸ

ਕੀਤੀ ਤਾਂ ਕਸ਼ਟ ਅਗਾਂਹ ਚਲਾ ਗਿਆ। (ਕਈ ਵਾਰੀ ਸਾਡੀਆਂ ਅਰਦਾਸਾਂ ਨਾਲ ਕਸ਼ਟ ਅੱਗੇ ਚਲਾ ਜਾਂਦਾ ਹੈ।) ਸਾਡਾ ਤੀਸਰਾ ਜਨਮ ਆਇਆ। ਫਿਰ ਉਹ ਕਸ਼ਟ ਆਇਆ। ਫਿਰ ਅਸੀਂ ਅਰਦਾਸ ਕੀਤੀ, ਕਸ਼ਟ ਫੇਰ ਅਗਾਂਹ ਚਲਾ ਗਿਆ। ਚੌਥਾ ਜਨਮ ਮਿਲਿਆ ਤਾਂ ਫਿਰ ਇਹ ਤਕਲੀਫ਼ ਆਈ। ਫਿਰ ਅਰਦਾਸ ਕੀਤੀ। ਕਸ਼ਟ ਤਾਂ ਅਗਾਂਹ ਚਲਾ ਗਿਆ, ਪਰ ਨਾਲ ਵਿਆਜ ਵੀ ਪੈਂਦਾ ਗਿਆ। ਹੁਣ ਸਾਡਾ ਇਹ ਪੰਜਵਾਂ ਜਨਮ ਚਲ ਰਿਹਾ ਹੈ ਤੇ ਉਹ ਪਿਛਲੇ ਜਨਮਾਂ ਦੇ ਲੇਖੇ ਦਾ ਕਸ਼ਟ ਸਾਡੇ ਸਰੀਰ 'ਤੇ ਆਇਆ ਹੈ।"

ਸੇਵਕ ਕਹਿਣ ਲੱਗਾ - "ਮਹਾਂਪੁਰਸ਼ੋ ! ਹੁਣ ਵੀ ਅਰਦਾਸ ਕਰ ਲਵੋ ਤਾਂਕਿ ਕਸ਼ਟ ਅਗਾਂਹ ਚਲਾ ਜਾਵੇ।" ਮਹਾਂਪੁਰਸ਼ ਕਹਿਣ ਲੱਗੇ, "ਇਹ ਸਾਡਾ ਅਖ਼ੀਰਲਾ ਜਾਮਾ ਹੈ। ਹੁਣ ਇਸ ਜਾਮੇ ਵਿਚ ਸਾਰਾ ਖਾਤਾ ਨਿੱਲ ਕਰ ਕੇ ਨਿਰੰਕਾਰ ਦੇ ਚਰਨਾਂ ਵਿਚ ਜਾਣਾ ਹੈ।"

ਇਹ ਦਾਸ ਦੀ ਅੱਖੀਂ ਵੇਖੀ ਗਾਥਾ ਜੇ। ਕੁਝ ਚਿਰ ਬਾਅਦ ਉਨ੍ਹਾਂ ਦਾ ਸਰੀਰ ਦਾ ਕੋਹੜ ਰਾਜ਼ੀ ਹੋ ਗਿਆ ਤੇ ਉਨ੍ਹਾਂ ਬਿਲਕੁਲ ਮਹਾਂਪੁਰਸ਼ਾਂ ਵਾਂਗ ਸਰੀਰ ਤਿਆਗਿਆ।

ਕਈ ਵਾਰੀ ਤੁਸੀਂ ਵੀ ਨੋਟ ਕਰਦੇ ਹੋਵੋਗੇ ਕਿ ਕਈ ਬੜੇ ਨੇਮੀ, ਧਰਮੀਂ ਹੁੰਦੇ ਹਨ, ਪਰ ਉਨ੍ਹਾਂ ਦੇ ਸਰੀਰ 'ਤੇ ਬੜੇ ਕਸ਼ਟ ਆਉਂਦੇ ਹਨ। ਅਸੀਂ ਆਮ ਕਹਿ ਦੇਂਦੇ ਹਾਂ ਕਿ ਇਹ ਸਰੀਰ ਇੰਨੀ ਬੰਦਗੀ ਕਰਦਾ ਹੈ, ਫਿਰ ਵੀ ਇਸ ਦੇ ਸਰੀਰ 'ਤੇ ਇੰਨੇ ਕਸ਼ਟ ਕਿਉਂ ਆ ਰਹੇ ਹਨ, ਇਸ ਦਾ ਕਾਰਨ ਇਹੀ ਹੁੰਦਾ ਹੈ।

ਇਹ ਮਹਾਂਪੁਰਸ਼ਾਂ ਦੀ ਗਾਥਾ ਤੋਂ ਆਪਣੇ ਲਈ ਸੇਧ ਲੈਣਾ ਕਿ ਜੇ ਖੁਰਕ ਪਏ ਕੁੱਤੇ ਨੂੰ ਸੋਟੀ ਮਾਰਨ ਕਰ ਕੇ ਸਰੀਰ 'ਤੇ ਕਸ਼ਟ ਭੁਗਤਣਾ ਪਿਆ, ਜੇ ਅਸੀਂ ਕਿਸੇ ਨੂੰ ਦੁੱਖ ਦੇਂਦੇ ਹਾਂ, ਤਾਂ ਸਾਨੂੰ ਵੀ ਉਸ ਦਾ ਲੇਖਾ ਦੇਣਾ ਪਵੇਗਾ।

ਜੇ ਅਸੀਂ ਕਿਸੇ ਨੂੰ ਨਾਜਾਇਜ਼ ਦੁੱਖ ਦੇਂਦੇ ਹਾਂ ਤਾਂ ਲੇਖਾ ਦੇਣਾ ਪਵੇਗਾ। ਜੇ ਕੋਈ ਨੂੰਹ ਸੱਸ ਨੂੰ ਨਾਜਾਇਜ਼ ਦੁਖੀ ਕਰਦੀ ਹੈ, ਤਾਂ ਉਸ ਨੂੰ ਲੇਖਾ ਦੇਣਾ ਪਵੇਗਾ। ਜੇ ਸੱਸ ਨੂੰਹ ਨੂੰ ਨਾਜਾਇਜ਼ ਦੁੱਖੀ ਕਰਦੀ ਹੈ ਤਾਂ ਉਸ ਨੂੰ ਵੀ ਲੇਖਾ ਦੇਣਾ ਪਵੇਗਾ।

ਇਕ ਗੱਲ ਯਾਦ ਰਖਿਓ, ਹਮੇਸ਼ਾ ਕਿਸੇ ਔਹਦੇ ਦਾ ਨਸ਼ਾ ਜਾਂ

ਮਾਇਆ ਦਾ ਨਸ਼ਾ ਗ਼ਰੀਬ ਮਾਰ ਕਰਵਾਉਂਦਾ ਹੈ। ਇਨ੍ਹਾਂ ਨਸ਼ਿਆਂ ਵਿਚ ਬੰਦਾ ਅੰਨ੍ਹਾ ਹੋ ਜਾਂਦਾ ਹੈ। ਉਸ ਨੂੰ ਪਤਾ ਹੀ ਨਹੀਂ ਲੱਗਦਾ ਕਿ ਮੈਂ ਮਾੜੇ ਕੰਮ ਕਰ ਰਿਹਾ ਹਾਂ। ਉਹ ਬੰਦੇ ਨੂੰ ਬੰਦਾ ਹੀ ਨਹੀਂ ਸਮਝਦਾ। ਭੁੱਲ ਜਾਂਦਾ ਹੈ ਕਿ ਮੈਨੂੰ ਵੀ ਕੋਈ ਬਨਾਉਣ ਵਾਲ਼ਾ ਹੈ। ਇਥੋਂ ਆਪਣੇ ਲਈ ਇਕ ਸੇਧ ਲੈਣਾ। ਤੁਹਾਡੇ ਕੋਲ ਵੀ ਔਹਦੇ ਹਨ, ਤੁਸੀਂ ਵੀ ਕਿਸੇ ਨਾ ਕਿਸੇ ਛੋਟੇ ਜਾਂ ਵੱਡੇ ਦਾਇਰੇ ਵਿਚ ਕਿਸੇ ਨਾ ਕਿਸੇ ਔਹਦੇ ਦੇ ਮਾਲਕ ਹੋ। ਆਪਣੇ ਅੰਦਰ ਜ਼ਰੂਰ ਝਾਤੀ ਪਾਇਓ, ਕਿਧਰੇ ਤੁਸੀ ਵੀ ਆਪਣੇ ਔਹਦੇ ਦੇ ਨਸ਼ੇ ਵਿਚ ਗ਼ਰੀਬ-ਮਾਰ ਤਾਂ ਨਹੀਂ ਕਰ ਰਹੇ। ਜੇ ਕਰ ਰਹੇ ਹੋ ਤਾਂ ਬਚ ਕੇ ਰਹਿਓ। ਗ਼ਰੀਬ-ਮਾਰ ਭਾਵੇਂ ਕਿਸੇ ਇਨਸਾਨ ਦੀ ਹੋਵੇ ਜਾਂ ਪਸ਼ੂ-ਪੰਛੀ ਦੀ, ਲੇਖਾ ਦੇਣਾ ਪਵੇਗਾ। ਬੰਦੇ ਨਾਲੋਂ ਪਸ਼ੂ-ਪੰਛੀ ਦੀ ਹਾਅ ਪਹਿਲੇ ਲੱਗਦੀ ਹੈ। ਜੇ ਕੋਈ ਔਹਦੇ ਦੇ ਨਸ਼ੇ ਵਿਚ ਗ਼ਰੀਬ-ਮਾਰ ਕਰ ਰਿਹਾ ਹੈ ਤਾਂ ਹਾਅ ਅਵੱਸ਼ ਲੱਗੇਗੀ, ਬਚ ਕੇ ਰਹਿਣਾ। ਕਿਸੇ ਦੀ ਲੱਗੀ ਹੋਈ ਹਾਅ ਕਿਧਰੇ ਅਗਲੇ ਜਨਮ ਦਾ ਬਜਰ ਪਾਪ ਨਾ ਬਣ ਜਾਵੇ।

ਕਦੀ ਤੁਸੀਂ ਨੋਟ ਕਰੋ, ਕਈਆਂ ਦੀ ਔਲਾਦ ਬੜਾ ਦੁਖੀ ਕਰਦੀ ਹੈ। ਜਦ ਕਿ ਕਈਆਂ ਦੀ ਔਲਾਦ ਬੜੀ ਨੇਕ ਤੇ ਸੁੱਖ ਦੇਣ ਵਾਲੀ ਹੁੰਦੀ ਹੈ। ਇਹ ਵੀ ਪਿਛਲੇ ਲੇਖੇ ਹੁੰਦੇ ਹਨ। ਕੋਈ ਕਹਿ ਦੇਂਦੀ ਹੈ ਮੈਂ ਘਰ ਵਾਲੇ ਤੋਂ ਦੁਖੀ ਹਾਂ, ਕੋਈ ਆਪਣੀ ਜ਼ਨਾਨੀ ਤੋਂ ਦੁੱਖੀ ਹੁੰਦਾ ਹੈ। ਕਈ ਸਰੀਰ ਸਾਨੂੰ ਧਰਤੀ 'ਤੇ ਦੁੱਖ ਦੇਂਦੇ ਹਨ ਤੇ ਕਈ ਸੁੱਖ। ਇਹ ਜਿਹੋ ਜਿਹਾ ਬੀਜਿਆ ਹੁੰਦਾ ਹੈ ਉਹੋ ਹੀ ਵੱਢਦੇ ਹਾਂ। ਇਹ ਸਭ ਪਿਛਲਾ ਚਲਿਆ ਆ ਰਿਹਾ ਹੁੰਦਾ ਹੈ। ਬਾਣੀ ਦੀਆਂ ਪੰਗਤੀਆਂ ਵੀ ਇਸ ਗੱਲ ਦਾ ਸਬੂਤ ਹਨ -

*'ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥*
*ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥'*

(ਅੰਗ ੭੦੦)

ਮਾਤਾ, ਪਿਤਾ, ਇਸਤ੍ਰੀ-ਪੁੱਤਰ, ਮਿੱਤਰ, ਸੰਬੰਧੀ ਸਭ ਪਿਛਲੇ ਜਨਮਾਂ ਦੇ ਸੰਜੋਗਾਂ ਕਰ ਕੇ ਮਿਲੇ ਹਨ।

ਭਾਵ ਕਿ ਆਪਣੇ ਹੀ ਕੀਤੇ ਕਰਮਾਂ ਕਰ ਕੇ ਕੋਈ ਸੁੱਖ ਭੋਗ ਰਿਹਾ ਹੈ ਤੇ ਕੋਈ ਦੁੱਖ, ਕੋਈ ਗ਼ਰੀਬ ਹੈ ਤੇ ਕੋਈ ਅਮੀਰ, ਪਰ ਸਰਬ ਸ੍ਰਿਸ਼ਟੀ ਦੇ

ਮਾਲਕ ਧੰਨ ਗੁਰੂ ਅਰਜਨ ਦੇਵ ਪਾਤਸ਼ਾਹ ਜੀ ਦੇ ਮਿੱਠ ਬੋਲੜੇ ਸੁਭਾਅ, ਦਿਆਲੂ ਹਿਰਦੇ ਤੋਂ ਕੁਰਬਾਨ ਜਾਈਏ, ਜਿਨ੍ਹਾਂ ਨੇ ਐਸੀ ਮਿੱਠੀ ਬਾਣੀ 'ਸੁਖਮਨੀ ਸਾਹਿਬ' ਬਖ਼ਸ਼ ਦਿੱਤੀ, ਜਿਸ ਦਾ ਜੇਕਰ ਆਸਰਾ ਲੈ ਲਈਏ ਤਾਂ ਇਹ ਰੇਖ ਵਿਚ ਮੇਖ ਵੀ ਮਾਰ ਦੇਂਦੀ ਹੈ। ਇਹ ਠੀਕ ਹੈ ਲੇਖ ਮਿਟਦੇ ਨਹੀਂ, ਪਰ ਜਿਹੜਾ ਸੁਖਮਨੀ ਸਾਹਿਬ ਦੀ ਬਾਣੀ ਨਾਲ ਪ੍ਰੇਮ ਕਰੇ, ਜਿਹੜਾ ਸੁਖਮਨੀ ਸਾਹਿਬ ਦਾ ਲੜ ਫੜੇ, ਗੁਰੂ ਆਪਣੀ ਬਖ਼ਸ਼ਿਸ਼ ਕਰ ਕੇ ਉਸ ਦੇ ਕਰਮਾਂ ਨੂੰ ਸੁਪਨੇ ਵਿਚ ਕੱਟ ਦੇਂਦਾ ਹੈ, ਸੂਲੀ ਦਾ ਕੰਡਾ ਵੀ ਕਰ ਦੇਂਦਾ ਹੈ।

ਭਾਈ ਵੀਰ ਸਿੰਘ ਜੀ ਦੇ ਵੀ ਬਚਨ ਹਨ - "ਕਰਮ ਨਹੀਂ ਮਿਟਦੇ, ਪਰ ਕਰਮ ਲਿਖਣ ਵਾਲਾ ਲਿਖਤ ਉੱਤੇ ਲਕੀਰ ਫੇਰ ਸਕਦਾ ਹੈ। ਕਰਮ ਆਪ ਫਲਦਾਇਕ ਨਹੀਂ ਹੁੰਦੇ, ਕਰਮਾਂ ਦਾ ਫਲ ਪ੍ਰਦਾਤਾ ਵਾਹਿਗੁਰੂ ਹੈ। ਕਰਮਾਂ 'ਤੇ ਰੱਬੀ ਬਖ਼ਸ਼ਿਸ਼ ਹਾਵੀ ਹੁੰਦੀ ਹੈ।"

ਜੇ ਕੋਈ ਸੁਖਮਨੀ ਸਾਹਿਬ ਦੀ ਬਾਣੀ ਦਾ ਸਿਦਕ ਤੇ ਭਰੋਸੇ ਨਾਲ ਲੜ ਫੜੇ; ਤਨ, ਮਨ ਗੁਰੂ ਦੇ ਅਰਪਨ ਕਰੇ, ਗੁਰੂ ਦੀ ਸੰਗਤ ਦੇ ਜੋੜੇ ਝਾੜੇ ਤਾਂ ਕੀਤੇ ਹੋਏ ਲੇਖ ਵੀ ਮਿਟ ਸਕਦੇ ਹਨ। ਜੇ ਮਿਟਣ ਹੀ ਨਾ ਤਾਂ ਫਿਰ ਮਜ਼ਾ ਹੀ ਕੀ ਆਇਆ। ਬਸ ਲੋੜ ਹੈ ਗੁਰੂ ਨੂੰ ਮਨਾਉਣ ਦੀ, ਉਸ ਦੀ ਬਖ਼ਸ਼ਿਸ਼ ਲੈਣ ਦੀ ਜਾਚ ਆਉਣੀ ਚਾਹੀਦੀ ਹੈ। ਉਸ ਦੀ ਬਖ਼ਸ਼ਿਸ਼ ਸਭ ਕੁਝ ਕਰ ਸਕਦੀ ਹੈ, ਸਭ ਲੇਖੇ ਮਿਟਾ ਸਕਦੀ ਹੈ :

*"ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥"*

(ਅੰਗ ੬੯੮)

ਜਿਸ ਉੱਤੇ ਗੁਰੂ ਬਖ਼ਸ਼ਿਸ਼ ਕਰ ਦੇਵੇ ਉਸ ਦਾ ਲੇਖਾ ਪੜ੍ਹਿਆ ਨਹੀਂ ਜਾਂਦਾ, ਪਾੜ ਦਿੱਤਾ ਜਾਂਦਾ ਹੈ। ਕਿਧਰੇ ਅੰਦਰ ਸ਼ੰਕਾ ਨਾ ਪੈਦਾ ਹੋ ਜਾਵੇ, ਮਨ ਨੂੰ ਯਕੀਨ ਹੋ ਜਾਵੇ, ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਦੀ ਵਾਰਤਾ ਇਸ ਗੱਲ ਦਾ ਸਬੂਤ ਹੈ -

ਜਦੋਂ ਗੁਰੂ ਨਾਨਕ ਸਾਹਿਬ ਨੂੰ ਚਾਰ ਠੱਗ ਮਿਲ ਗਏ ਤਾਂ ਉਨ੍ਹਾਂ ਆਖਿਆ, "ਅਸੀਂ ਲੁਟੇਰੇ ਹਾਂ, ਤੁਹਾਨੂੰ ਲੁੱਟਣਾ ਹੈ, ਪਰ ਸਾਡਾ ਇਕ ਅਸੂਲ ਹੈ, ਲੁੱਟਣ ਤੋਂ ਪਹਿਲਾਂ ਅਸੀਂ ਜਾਨ ਤੋਂ ਖ਼ਤਮ ਕਰਦੇ ਹਾਂ।" ਦੀਨ ਦੁਨੀਆਂ ਦੇ ਮਾਲਕ ਗੁਰੂ ਨਾਨਕ ਪਾਤਸ਼ਾਹ ਨੂੰ ਉਨ੍ਹਾਂ ਦੀ ਅੱਖ ਪਹਿਚਾਨ ਨਾ ਸਕੀ।

ਸਤਿਗੁਰੂ ਕਹਿਣ ਲੱਗੇ, "ਸਾਨੂੰ ਮੰਨਜ਼ੂਰ ਹੈ, ਪਰ ਸਾਡੀ ਇਕ ਗੱਲ ਮੰਨ ਲਵੋ।" ਕਿਉਂਕਿ ਸਾਨੂੰ ਮੌਤ ਦਾ ਡਰ ਨਹੀਂ ਬੇਸ਼ਕ ਮਾਰ ਦੇਵੋ। ਪਰ ਜੇ ਸਾਡੀਆਂ ਮ੍ਰਿਤਕ ਦੇਹਾਂ ਇਥੇ ਪਈਆਂ ਰਹੀਆਂ ਤਾਂ ਇਥੋਂ ਦੇ ਰਾਜੇ ਨੂੰ ਸੂਹ ਮਿਲ ਗਈ ਤਾਂ ਉਹਨਾਂ ਨੇ ਕੋਈ ਨਾ ਕੋਈ ਸਬੂਤ ਲਭ ਕੇ ਤੁਹਾਨੂੰ ਫੜ ਲੈਣਾ ਹੈ ਤੇ ਤੁਹਾਨੂੰ ਵੀ ਸਜ਼ਾ-ਏ-ਮੌਤ ਹੋ ਸਕਦੀ ਹੈ ਕਿ ਤੁਸੀਂ ਕਤਲ ਕੀਤਾ ਹੈ। ਇਸ ਲਈ ਪਹਿਲਾਂ ਅੱਗ ਦਾ ਇੰਤਜ਼ਾਮ ਕਰ ਲਵੋ ਤੇ ਸਾਨੂੰ ਮਾਰਨ ਤੋਂ ਬਾਅਦ ਸਾਡੇ ਸਰੀਰਾਂ ਦਾ ਸਸਕਾਰ ਕਰ ਦੇਣਾ। ਠੱਗਾਂ ਨੇ ਪੁੱਛਿਆ ਅਸੀਂ ਜੰਗਲ ਵਿਚੋਂ ਅੱਗ ਕਿਥੋਂ ਲਭੀਏ। ਤਾਂ ਸਤਿਗੁਰੂ ਜੀ ਨੇ ਆਪਣੀ ਉਂਗਲ ਦਾ ਇਸ਼ਾਰਾ ਕਰ ਕੇ ਕਹਿਣ ਲੱਗੇ, "ਉਹ ਸਾਮ੍ਹਣੇ ਇਕ ਚਿਖਾ ਜਲ ਰਹੀ ਹੈ, ਉਥੋਂ ਥੋੜ੍ਹੀ ਜਿਹੀ ਅਗਨੀ ਲੈ ਆਵੋ।"

ਦੋ ਠੱਗ ਉਥੇ ਖੜੇ ਰਹੇ ਤੇ ਦੋ ਠੱਗ ਅਗਨੀ ਲੈਣ ਚਲੇ ਗਏ। ਉਥੇ ਜਾ ਕੇ ਕੀ ਦੇਖਿਆ ਕਿ ਇਕ ਜੀਵ-ਆਤਮਾ ਨੂੰ ਜਮ ਬੁਰੀ ਤਰ੍ਹਾਂ ਮਾਰ ਰਹੇ ਹਨ। ਦੇਖਦਿਆਂ ਹੀ ਦੇਖਦਿਆਂ ਦੇਵਤੇ ਆ ਗਏ ਪਾਲਕੀ ਲੈ ਕੇ ਅਤੇ ਜਮਾਂ ਨੂੰ ਕਹਿਣ ਲੱਗੇ, "ਇਸ ਜੀਵ-ਆਤਮਾ ਨੂੰ ਮਾਰਨਾ ਛੱਡ ਦਿਓ, ਇਸ ਨੂੰ ਪਾਲਕੀ ਵਿਚ ਬਿਠਾ ਕੇ ਸਤਿਕਾਰ ਨਾਲ ਦਰਗਾਹ ਵਿਚ ਲੈ ਕੇ ਜਾਣਾ ਹੈ।" ਜਮ ਕਹਿਣ ਲੱਗੇ, "ਇਸ ਜੀਵ-ਆਤਮਾ ਨੇ ਕੋਈ ਭਲਾ ਕਰਮ ਨਹੀਂ ਕੀਤਾ, ਧਰਮਰਾਜ ਦਾ ਹੁਕਮ ਹੈ, ਇਸ ਨੂੰ ਇਸੇ ਤਰ੍ਹਾਂ ਮਾਰ ਮਾਰ ਕੇ, ਸਜ਼ਾਵਾਂ ਦੇ ਕੇ, ਪਟਕ-ਪਟਕ ਕੇ ਲਿਜਾਣਾ ਹੈ। ਤੁਸੀਂ ਆ ਗਏ ਹੋ ਪਾਲਕੀ ਲੈ ਕੇ, ਜ਼ਰੂਰ ਤੁਹਾਨੂੰ ਕੋਈ ਭੁਲੇਖਾ ਲੱਗਾ ਹੈ।"

(ਇਕ ਗੱਲ ਯਾਦ ਰਖਿਓ, ਮਾੜੇ ਕਰਮ ਕਰਨ ਵਾਲਿਆਂ ਨੂੰ ਜਮ ਲੈਣ ਆਉਂਦੇ ਹਨ ਤੇ ਚੰਗੇ ਕਰਮ ਕਰਨ ਵਾਲਿਆਂ ਨੂੰ ਦੇਵਤੇ, ਪਰ ਤੁਸੀਂ ਇਨ੍ਹਾਂ ਦੋਵਾਂ ਤੋਂ ਉਤੇ ਉਠਣਾ ਹੈ। ਜਿਵੇਂ ਕਿਲ੍ਹਾ ਭੰਗੀਆਂ ਵਾਲੇ ਮਾਤਾ ਜੀ ਬਚਨ ਕਰਦੇ ਸਨ, 'ਕਲਗੀਆਂ ਵਾਲੇ ਮੈਨੂੰ ਦਰਸ਼ਨ ਨਾ ਦੇਵੀਂ, ਕਿਉਂਕਿ ਮੇਰੀ ਇੰਨੀ ਅਵਸਥਾ ਨਹੀਂ ਕਿ ਮੈਂ ਤੇਰੇ ਪਰਤੱਖ ਦਰਸ਼ਨ ਝੱਲ ਸਕਾਂ, ਪਰ ਮੇਰੇ 'ਤੇ ਇਕ ਕਿਰਪਾ ਕਰੀਂ। ਮੇਰੀ ਬੇਨਤੀ ਹੈ ਕਿ ਅਖ਼ੀਰਲੇ ਵੇਲੇ ਨਾ ਜਮ ਲੈਣ ਆਉਣ, ਨਾ ਦੇਵਤੇ, ਤੂੰ ਆਪ ਲੈਣ ਆਵੀਂ। ਸਾਡਾ ਪਿਆਰ ਵੀ ਗੁਰੂ ਨਾਲ ਐਸਾ ਹੋਵੇ।)

ਹੁਣ ਧਿਆਨ ਦਿਓ ਜੋ ਕਿ ਸਾਡਾ ਪਿਤਾ ਕਿੰਨਾ ਵੱਡਾ ਹੈ, ਕਿੰਨਾ ਸਮਰੱਥ ਹੈ, ਉਸ ਦੀ ਬਖ਼ਸ਼ਿਸ਼ ਕਿੰਨੀ ਵੱਡੀ ਹੈ। ਦੇਵਤੇ ਕਹਿਣ ਲੱਗੇ, "ਤੁਸੀਂ ਠੀਕ ਕਹਿੰਦੇ ਹੋ ਇਸ ਜੀਵ-ਆਤਮਾ ਨੇ ਕੋਈ ਭਲਾ ਕਰਮ ਨਹੀਂ ਕੀਤਾ, ਪਰ ਨਿਰੰਕਾਰ ਦਾ ਰੂਪ ਗੁਰੂ ਨਾਨਕ ਜੋ ਧਰਤੀ 'ਤੇ ਆਏ ਹਨ, ਉਨ੍ਹਾਂ ਦੀ ਕਿਸੇ ਮੌਜ ਵਿਚ, ਅਚਨਚੇਤ ਵਿਚ ਉਂਗਲ ਇਸ ਦੀ ਚਿਖਾ ਵੱਲ ਹੋ ਗਈ, ਜਿਸ ਦਾ ਸਦਕਾ ਇਸ ਦੇ ਸਾਰੇ ਪਾਪ ਸੜ ਗਏ ਹਨ।"

ਇਹ ਹੈ ਬਖ਼ਸ਼ਿਸ਼, ਇਸ਼ਾਰਾ ਸਮਝਿਓ। ਇਹ ਤਾਂ ਗੁਰੂ ਨਾਨਕ ਦੀ ਉਂਗਲੀ ਦੀ ਗੱਲ ਹੈ, ਗੁਰੂ ਨਾਨਕ ਦੇ ਤਾਂ ਪਿਆਰੇ ਚਾਹੁਣ ਤਾਂ ਇਕ ਦਾ ਕੀ, ਲੱਖਾਂ ਦਾ ਲੇਖਾ ਪੜਵਾ ਸਕਦੇ ਹਨ। ਕਬੀਰ ਨੇ ਹੜੰਬੇ ਦੀ ਸਰਾਪੀ ਹੋਈ ਧਰਤੀ 'ਤੇ ਸਰੀਰ ਤਿਆਗਿਆ ਤੇ ਨਰਕ ਖ਼ਾਲੀ ਕਰਵਾ ਦਿੱਤੇ ਸੀ।

*'ਹਰਿ ਕਾ ਭਗਤ ਮਰੇ ਹੜੰਬੇ ਤਾ ਸਗਲੀ ਸੈਨ ਤਰਾਈ॥'*

ਰਾਜਾ ਜਨਕ ਨੇ ਇਕ ਘੜੀ ਦਾ ਸਿਮਰਨ ਦਿੱਤਾ ਨਹੀਂ, ਸਿਰਫ਼ ਗਹਿਣੇ ਧਰਿਆ ਤੇ ਨਰਕ ਖ਼ਾਲੀ ਕਰਵਾ ਦਿੱਤੇ।

'ਧੰਨ ਧੰਨ ਰਾਜਾ ਜਨਕ ਹੈ
*ਜਿਨ ਸਿਮਰਨ ਕੀਓ ਬਿਬੇਕ॥*
*ਏਕ ਘੜੀ ਕੇ ਸਿਮਰਨੇ ਪਾਪੀ ਤਰੇ ਅਨੇਕ॥'*

ਹੁਣ ਆਪੇ ਅੰਦਾਜ਼ਾ ਲਾ ਲੈਣਾ ਕਿ ਜੇ ਉਸ ਦੇ ਭਗਤ, ਉਸ ਦੇ ਪਿਆਰੇ ਲੇਖੇ ਪੜਵਾ ਸਕਦੇ ਹਨ ਤਾਂ ਫਿਰ ਗੁਰੂ ਨਾਨਕ, ਸਰਬ ਕਲਾ ਸਮਰਥੁ, ਆਪ ਨਿਰੰਕਾਰ, ਕੀ ਨਹੀਂ ਕਰ ਸਕਦੇ।

ਭਾਈ ਵੀਰ ਸਿੰਘ ਜੀ ਦੇ ਵੀ ਬਚਨ ਹਨ, "ਸਮੁੰਦਰ ਵਾਂਗ ਸਤਿਗੁਰੂ ਨਾਨਕ ਦੀ ਬਖ਼ਸ਼ਿਸ਼ ਅਥਾਹ ਹੈ, ਇਸ ਵਿਚ ਕਿੰਨੇ ਵੀ ਪਾਪ ਹੋਣ, ਗ਼ਰਕ ਹੋ ਜਾਂਦੇ ਹਨ। ਸਾਡੇ ਪਾਪ ਕਿੰਨੇ ਵੀ ਹੋਣ, ਫਿਰ ਵੀ ਗਿਣਤੀ ਵਿਚ ਹਨ, ਪਰ ਗੁਰੂ ਨਾਨਕ ਦੀ ਬਖ਼ਸ਼ਿਸ਼ ਹਦੋਂ ਬਾਹਰ ਹੈ, ਸਿਰਫ਼ ਉਸ ਦਾ ਦਰ ਮਲਣ ਦੀ ਲੋੜ ਹੈ।

ਦਾਸ ਗੁਰੂ ਦੇ ਭਰੋਸੇ ਨਾਲ ਦਾਅਵੇ ਨਾਲ ਇਹ ਲਿਖ ਰਿਹਾ ਹੈ ਕਿ ਜਿਸ ਦੀ ਸੁਖਮਨੀ ਸਾਹਿਬ ਦੀ ਬਾਣੀ ਨਾਲ ਅੰਦਰੋਂ ਸਾਂਝ ਪੈ ਗਈ, ਜਿਸ

ਨੇ ਸੁਖਮਨੀ ਸਾਹਿਬ ਦਾ ਲੜ ਭਰੋਸੇ ਨਾਲ, ਵਿਸ਼ਵਾਸ ਨਾਲ ਫੜ ਲਿਆ, ਉਸ ਦਾ ਹਰ ਮਾੜਾ ਲੇਖ ਗੁਰੂ ਨੂੰ ਮਿਟਾਉਣਾ ਪਵੇਗਾ। ਕੋਈ ਵੀ ਮਾੜਾ ਲੇਖ ਭਾਵੇਂ ਘਰ ਦੇ ਕਲੇਸ਼ ਦਾ, ਭਾਵੇਂ ਗ਼ਰੀਬੀ ਦਾ, ਜਾਂ ਔਲਾਦ ਦਾ। ਪੱਕੀ ਗੱਲ ਜੇ, ਕਿਧਰੇ ਦਾਸ ਦੀ ਅੱਖ ਨਾਲ ਵੇਖਿਓ, ਓਹਦੇ ਕੋਲ ਕਈ ਰਾਹ ਹਨ। ਜਿਵੇਂ ਜਿਹੜੇ ਜੱਜ ਹੁੰਦੇ ਹਨ, ਜੇ ਉਹ ਚਾਹੁਣ ਕਿ ਕਿਸੇ ਨੂੰ ਬਰੀ ਕਰਨਾ ਹੈ, ਪਰ ਕਾਨੂੰਨ ਮੁਤਾਬਕ ਉਹ ਬਰੀ ਨਾ ਹੋ ਸਕਦਾ ਹੋਵੇ ਤਾਂ ਉਹ ਕੋਈ ਨਾ ਕੋਈ ਬਰੀਕੀ ਕੱਢ ਲੈਂਦੇ ਹਨ। ਇਸੇ ਤਰ੍ਹਾਂ ਗੁਰੂ ਕੋਲ ਵੀ ਸਾਡੇ ਕਰਮ ਬਦਲਾਣ ਦੇ, ਸਾਡੇ ਲੇਖ ਮਿਟਾਣ ਦੇ ਕਈ ਰਾਹ ਹਨ। ਉਹ ਚਾਹੇ ਤਾਂ ਸਾਡੇ ਕਰਮ ਸੁਪਨੇ ਵਿਚ ਕੱਟ ਸਕਦਾ ਹੈ, ਸੂਲੀ ਦਾ ਕੰਡਾ ਕਰ ਸਕਦਾ ਹੈ। ਉਸ ਦੀ ਬਖ਼ਸ਼ਿਸ਼ ਸਾਰੇ ਪਾਸੇ ਮੋੜ ਸਕਦੀ ਹੈ। ਸਾਡੇ ਕਰਮਾਂ ਵਿਚ ਕੁਝ ਵੀ ਲਿਖਿਆ ਹੋਵੇ, ਗੁਰੂ ਚਾਹੇ ਤਾਂ ਸਾਰੀਆਂ ਬਿਧਾਂ ਬਣਾ ਕੇ ਬੰਧਨ ਕੱਟ ਸਕਦਾ ਹੈ। ਚਾਹੇ ਲੋਕ ਦੀ ਮੰਗ ਹੋਵੇ ਜਾਂ ਪ੍ਰਲੋਕ ਦੀ, ਜਿਹੜਾ ਵੀ ਸੁਖਮਨੀ ਸਾਹਿਬ ਦਾ ਲੜ ਫੜੇਗਾ, ਉਹ ਖ਼ਾਲੀ ਨਹੀਂ ਜਾਵੇਗਾ।

ਜੇ ਤੁਹਾਨੂੰ ਕੋਈ ਕਹਿ ਦੇਵੇ ਕਿ ਤੇਰੇ ਕਰਮਾਂ ਵਿਚ 25 ਸਾਲ ਗ਼ਰੀਬੀ ਭੋਗਣੀ ਲਿਖੀ ਹੈ, ਤਾਂ ਘਬਰਾਓ ਨਾ, ਡੋਲੋ ਨਾ, ਰਹਿਮਤਾਂ ਭਰੀ, ਬਖ਼ਸ਼ਿਸ਼ਾਂ ਭਰੀ ਬਾਣੀ ਸੁਖਮਨੀ ਸਾਹਿਬ ਦਾ ਆਸਰਾ ਲਵੋ। ਸਾਲਾਂ ਦੀ ਗ਼ਰੀਬੀ ਮਹੀਨਿਆਂ ਵਿਚ, ਮਹੀਨਿਆਂ ਦੀ ਹਫ਼ਤਿਆਂ ਵਿਚ, ਦਿਨਾਂ ਵਿਚ, ਘੰਟਿਆਂ ਵਿਚ ਕੱਟੀ ਜਾ ਸਕਦੀ ਹੈ।

ਜੇ ਕਿਸੇ ਦੇ ਕਰਮਾਂ ਵਿਚ ਲਿਖਿਆ ਹੈ ਕਿ 30 ਸਾਲ ਤੂੰ ਆਪਣੇ ਪੁੱਤਰ ਤੋਂ ਦੁਖੀ, ਆਪਣੀ ਜ਼ਨਾਨੀ ਤੋਂ ਦੁਖੀ ਰਹਿਣਾ ਹੈ, ਜਾਂ ਇੰਨੇ ਸਾਲ ਆਪਣੇ ਆਦਮੀ ਤੋਂ ਦੁਖੀ ਰਹਿਣਾ ਹੈ, ਕਿਉਂਕਿ ਤੂੰ ਇਸ ਨਾਲ ਪਿੱਛੇ ਵਰਤਾਅ ਕੀਤਾ ਹੈ ਐਸਾ। ਹੁਣ ਜੇ ਨਹੀਂ ਸੀ ਸੋਝੀ, ਪਿੱਛੇ ਕਰ ਬੈਠੇ ਐਸਾ ਤਾਂ ਹੁਣ ਭੁਗਤੀ ਜਾਈਏ ਤਾਂ ਫੇਰ ਸਮਰੱਥ ਗੁਰੂ ਦੇ ਚਰਨ ਫੜਨ ਦਾ ਅਨੰਦ ਹੀ ਕੀ ਆਇਆ। ਜੇ ਸੁਖਮਨੀ ਸਾਹਿਬ ਦਾ ਲੜ ਫੜ ਲਈਏ, ਗੁਰੂ ਇੰਨਾ ਪਿਆਰ ਕਰਦਾ ਹੈ, ਕਿ ਉਹ ਤੁਹਾਡਾ ਬੀਜਿਆ ਸਾਲਾਂ ਨੂੰ ਮਹੀਨੇ ਦਾ, ਮਹੀਨਿਆਂ ਨੂੰ ਦਿਨਾਂ ਦਾ, ਦਿਨਾਂ ਨੂੰ ਘੰਟਿਆਂ ਦਾ ਰੂਪ ਦੇ ਕੇ ਕੱਟ ਸਕਦਾ ਹੈ। ਇਹ ਠੀਕ ਹੈ ਜੋ ਬੀਜਿਆ ਹੈ ਉਹ ਕੱਟਣਾ ਪੈਂਦਾ ਹੈ, ਪਰ ਉਸ ਦੀ

ਬਖ਼ਸ਼ਿਸ਼ ਸਾਰੇ ਪਾਸੇ ਮੋੜ ਸਕਦੀ ਹੈ। ਇਸ ਪਵਿੱਤਰ ਬਾਣੀ ਦਾ ਆਸਰਾ ਲੈਣ ਨਾਲ ਸਾਰੇ ਸੁੱਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

ਇਕ ਮਹਾਂਪੁਰਸ਼ ਹੋਏ ਹਨ, ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ। ਉਹ ਰੋਜ਼ ਗੁਰਦੁਆਰੇ ਗੁਰਬਾਣੀ ਦੀ ਕਥਾ ਕਰਦੇ ਸਨ ਤੇ ਜਗਿਆਸੂਆਂ ਨੂੰ ਸੁਖਮਨੀ ਸਾਹਿਬ ਦੀ ਬਾਣੀ ਨਾਲ ਜੋੜਦੇ ਸਨ। ਇਕ ਗੁਰਦੁਆਰਾ ਹੈ ਟੋਭਾ ਭਾਈ ਟੇਕ ਸਿੰਘ। ਇਕ ਵਾਰੀ ਮਹਾਂਪੁਰਸ਼ ਕਥਾ ਦੀ ਹਾਜ਼ਰੀ ਭਰ ਕੇ ਬਾਹਰ ਨਿਕਲੇ, ਤਾਂ ਜਲੰਧਰ ਦਾ ਰਹਿਣ ਵਾਲਾ ਇਕ ਮੁਸਲਮਾਨ ਅਬਦੁੱਲ ਕਰੀਮ, ਜਿਸਦੀ ਪਤਨੀ ਦਾ ਨਾਂ ਇਤਿਹਾਸ ਵਿਚ ਲਿਖਿਆ ਹੈ ਨੂਰ ਭਰੀ, ਮਹਾਂਪੁਰਸ਼ਾਂ ਦੇ ਚਰਨਾਂ 'ਤੇ ਢਹਿ ਪਿਆ। ਕਹਿਣ ਲੱਗਾ, "ਅੱਲਾਹ ਵਾਲਿਓ, ਮੇਰੀ ਵੀ ਬੇਨਤੀ ਸੁਣ ਲਵੋ।" ਮਹਾਂਪੁਰਸ਼ ਕਹਿਣ ਲੱਗੇ "ਦੱਸ ਕੀ ਕਹਿੰਦਾ ਹੈਂ?" ਉਸ ਦੀਆਂ ਅੱਖਾਂ ਵਿਚ ਅੱਥਰੂ ਭਰ ਆਏ। ਕਹਿਣ ਲੱਗਾ, "ਮੈਂ ਜਲੰਧਰ ਤੋਂ ਆਇਆ ਹਾਂ। ਸਾਡਾ ਜਲੰਧਰ ਵਿਚ ਕਾਰੋਬਾਰ ਸੀ, ਪਰ ਕਿਸਮਤ ਨੇ ਸਾਥ ਨਹੀਂ ਦਿੱਤਾ। ਸਾਡਾ ਦਿਵਾਲਾ ਨਿਕਲ ਗਿਆ ਤੇ ਅਸੀਂ ਬਿਲਕੁਲ ਕੰਗਾਲ ਹੋ ਕੇ ਦਰ-ਦਰ ਭਟਕਦੇ ਅੱਜ ਇਥੇ ਪਹੁੰਚੇ ਹਾਂ। ਚਾਰ ਦਿਨਾਂ ਤੋਂ ਬਿਲਕੁਲ ਭੁੱਖੇ ਹਾਂ, ਕਿਧਰੋਂ ਰੋਟੀ ਵੀ ਨਸੀਬ ਨਹੀਂ ਹੋਈ, ਕੋਈ ਰਹਿਣ ਦੀ ਜਗ੍ਹਾ ਨਹੀਂ, ਸੜਕਾਂ 'ਤੇ ਰੁਲਦੇ ਪਏ ਹਾਂ।"

ਮਹਾਂਪੁਰਸ਼ਾਂ ਦੇ ਮਨ ਵਿਚ ਦਇਆ ਆਈ। ਉਹ ਉਨ੍ਹਾਂ ਨੂੰ ਆਪਣੇ ਡੇਰੇ ਲੈ ਗਏ। ਉਥੇ ਪ੍ਰਸ਼ਾਦਾ ਪਾਣੀ ਛਕਾਇਆ, ਚੰਗੇ, ਸਾਫ਼ ਬਸਤ੍ਰ ਪਹਿਨਣ ਨੂੰ ਦਿੱਤੇ। ਇਸ ਮੁਸਲਮਾਨ ਨੌਜਵਾਨ ਨੇ ਦੇਖਿਆ ਕਿ ਕਈ ਲੋਕ ਮਹਾਂਪੁਰਸ਼ਾਂ ਕੋਲ ਆ ਕੇ ਆਪਣੀਆਂ ਮੁਸ਼ਕਲਾਂ, ਆਪਣੇ ਦੁੱਖ ਦੱਸਦੇ ਸਨ ਤੇ ਮਹਾਂਪੁਰਸ਼ ਉਨ੍ਹਾਂ ਨੂੰ ਕੋਈ ਨਾ ਕੋਈ ਗੁਰਬਾਣੀ ਦਾ ਨੇਮ ਬਖ਼ਸ਼ ਕੇ ਭੇਜਦੇ ਸਨ।

ਇਹ ਹੈ ਤਾਂ ਮੁਸਲਮਾਨ ਧਰਮ ਨਾਲ ਸਬੰਧਤ ਸਨ, ਪਰ ਇਹ ਸਭ ਦੇਖ ਕੇ ਉਨ੍ਹਾਂ ਦੀ ਵੀ ਸ਼ਰਧਾ ਬੱਝ ਗਈ ਤੇ ਮਹਾਂਪੁਰਸ਼ਾਂ ਨੂੰ ਬੇਨਤੀ ਕਰਨ ਲੱਗੇ, "ਸਾਨੂੰ ਵੀ ਕੋਈ ਐਸੀ ਕਲਾਮ ਬਖ਼ਸ਼ੋ, ਜਿਸ ਨਾਲ ਸਾਡੀ ਕੰਗਾਲੀ ਦੂਰ ਹੋ ਜਾਵੇ। ਸਾਡੇ 'ਤੇ ਵੀ ਰਹਿਮਤ ਕਰੋ।" ਮਹਾਂਪੁਰਸ਼ਾਂ ਨੇ ਇਨ੍ਹਾਂ ਦੀ ਹਾਲਤ ਵੇਖ ਕੇ, ਇਨ੍ਹਾਂ ਦੀ ਸ਼ਰਧਾ ਤੇ ਪਿਆਰ ਵੇਖ ਕੇ, ਇਕ-ਦੋ ਮਿੰਟ

ਨੇਤਰ ਬੰਦ ਕਰ ਕੇ ਕੁਝ ਸੋਚਿਆ ਤੇ ਕੁਝ ਪਲਾਂ ਬਾਅਦ ਨੇਤਰ ਖੋਲ੍ਹੇ। ਕੋਲ ਇਕ ਸਿੰਘ ਖੜਾ ਸੀ, ਉਸ ਕੋਲੋਂ ਕਾਗ਼ਜ਼ ਤੇ ਪੈੱਨ ਲਿਆ। ਮਹਾਂਪੁਰਸ਼ ਉਰਦੂ ਜਾਣਦੇ ਸਨ। ਉਰਦੂ ਵਿਚ ਸੁਖਮਨੀ ਸਾਹਿਬ ਦੀ ਇਕ ਪੰਗਤੀ ਲਿਖ ਦਿੱਤੀ -

*'ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥'* (ਅੰਗ ੨੬੨)

ਕਿਉਂਕਿ ਮਹਾਂਪੁਰਸ਼ ਅਵਸਥਾ ਵੇਖ ਕੇ ਖ਼ੁਰਾਕ ਦੇਂਦੇ ਹਨ। ਸੋਚਿਆ, ਹੋ ਸਕਦਾ ਹੈ ਸਾਰੀ ਬਾਣੀ ਸ਼ੁੱਧ ਨਾ ਪੜ੍ਹ ਸਕੇ। ਇਕ ਪੰਗਤੀ ਲਿਖ ਕੇ ਕਿਹਾ, "ਦਿਨ ਰਾਤ ਸ਼ਰਧਾ ਨਾਲ ਇਸ ਪੰਗਤੀ ਨੂੰ ਪੜ੍ਹੀ ਜਾਣਾ, ਵਾਹਿਗੁਰੂ ਭਾਗ ਲਗਾਉਣਗੇ।" ਉਸ ਨੂੰ ਐਸੀ ਲਗਨ ਲਗ ਗਈ ਕਿ ਹਰ ਵਕਤ ਇਹੀ ਪੰਗਤੀ ਜਪਦਾ ਰਿਹਾ ਕਰੇ। ਇਸ ਪੰਗਤੀ ਦੇ ਅਰਥ ਸਮਝਿਓ ਕਿ ਬਾਣੀ ਪੜ੍ਹਨ ਨਾਲ, ਪ੍ਰਭੂ ਨੂੰ ਯਾਦ ਕਰਨ ਨਾਲ ਰਿੱਧੀਆਂ ਸਿੱਧੀਆਂ ਤੇ ਨਉ ਨਿੱਧੀਆਂ ਦੀ ਪ੍ਰਾਪਤੀ ਹੁੰਦੀ ਹੈ। ਉਹ ਦੋਵੇਂ ਜੀਅ ਸੰਤਾਂ ਦੇ ਡੇਰੇ ਵਿਚ ਹੀ ਰਹਿੰਦੇ ਰਹੇ। ਉਥੇ ਸੇਵਾ ਕਰਦੇ ਰਹੇ ਤੇ ਨਾਲ ਇਹ ਪੰਗਤੀ ਪੜ੍ਹਦੇ ਰਹਿਣਾ।

ਇਹ ਪੰਗਤੀ ਪੜ੍ਹਦੇ ਅਜੇ ਤਿੰਨ ਦਿਨ ਹੀ ਬੀਤੇ ਸਨ। ਚੌਥਾ ਦਿਨ ਚੜ੍ਹਿਆ, ਇਕ ਫ਼ੌਜੀ ਸੂਬੇਦਾਰ ਗੁਰਦੁਆਰੇ ਦਰਸ਼ਨ ਕਰਨ ਆਇਆ। ਇਹ ਉਥੇ ਸੇਵਾ ਕਰ ਰਹੇ ਸਨ। ਉਸ ਦੀ ਨਜ਼ਰ ਇਨ੍ਹਾਂ 'ਤੇ ਪਈ ਤੇ ਪੁੱਛ ਲਿਆ ਕਿ ਤੁਸੀਂ ਕੌਣ ਹੋ ? ਇਸ ਨੇ ਆਪਣੀ ਵਿਥਿਆ ਦੱਸੀ ਕਿ ਕੰਗਾਲ ਹਾਂ, ਦਿਵਾਲਾ ਨਿਕਲਿਆ ਹੈ, ਪਤਨੀ ਨਾਲ ਹੈ, ਰਹਿਣ ਨੂੰ ਕੋਈ ਟਿਕਾਣਾ ਨਹੀਂ, ਬਹੁਤ ਦੁਖੀ ਹਾਂ।

(ਇਥੇ ਆ ਕੇ ਦਾਸ ਸੋਚਦਾ ਹੈ ਕਿ ਰੱਬ ਕੋਲੋਂ ਡਰ ਕੇ ਰਹਿਣਾ ਚਾਹੀਦਾ ਹੈ। ਦਾਸ ਨੇ ਤਾਂ ਆਪਣੀ ਜ਼ਿੰਦਗੀ ਵਿਚ ਤੱਤ ਕੱਢਿਆ ਹੈ ਕਿ ਕਿਸੇ ਪੱਖ ਤੋਂ ਵੀ ਉੱਚੇ ਹੋ ਜਾਵੋ, ਚਾਹੇ ਮਾਇਆ ਵਲੋਂ, ਬੰਦਗੀ ਵਲੋਂ ਜਾਂ ਕਿਸੇ ਵੀ ਗੁਣ ਵਲੋਂ, ਔਹਦੇ ਵਲੋਂ, ਉਸ ਪਰਮੇਸ਼ਰ ਕੋਲੋਂ ਹਮੇਸ਼ਾ ਡਰ ਕੇ ਰਹੀਏ। ਕੋਈ ਪਤਾ ਨਹੀਂ ਉਹ ਕਿਹੜੇ ਵੇਲੇ ਕਿਥੇ ਪਹੁੰਚਾ ਦੇਵੇ।

*"ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥"*

(ਅੰਗ ੧੨੫੨)

ਕਿਸੇ ਪੱਖ ਤੋਂ ਵੀ ਉੱਤੇ ਉਠ ਜਾਵੋ, ਆਪਣਾ ਪਹਿਲਾ ਸਮਾਂ ਨਾ ਭੁੱਲੋ।

ਉਹ ਵੱਡੇ ਭਾਗਾਂ ਵਾਲੇ ਹਨ ਜਿਹੜੇ ਆਪਣਾ ਪਹਿਲਾ ਸਮਾਂ ਯਾਦ ਰੱਖਦੇ ਹਨ ਕਿ ਮੈਂ ਕੀ ਸੀ ਤੇ ਜੇ ਕੋਈ ਉਸ ਦੀਆਂ ਬਖ਼ਸ਼ਿਸ਼ਾਂ ਮਿਲਣ ਦੇ ਬਾਅਦ ਉਸ ਨੂੰ ਭੁਲਾ ਕੇ ਹੰਕਾਰੀ ਹੋ ਜਾਵੇ ਤਾਂ ਫਿਰ ਪ੍ਰਮੇਸ਼ਰ ਵਲੋਂ ਪਰਚਾ ਪੈ ਜਾਂਦਾ ਹੈ)।

ਫ਼ੌਜੀ ਸੂਬੇਦਾਰ ਉਨ੍ਹਾਂ ਦੀ ਵਿਥਿਆ ਸੁਣ ਕੇ ਕਹਿਣ ਲੱਗਾ, "ਮੇਰੇ ਕੋਲ ਬਹੁਤ ਜ਼ਮੀਨਾਂ ਹਨ ਤੇ ਮੈਂ ਫ਼ੌਜ ਦੀ ਨੌਕਰੀ ਵਿਚ ਹਾਂ। ਜੇ ਤੁਸੀਂ ਮੇਰੇ ਖੇਤਾਂ ਦੀ ਰਖਵਾਲੀ ਦੀ ਜ਼ਿੰਮੇਵਾਰੀ ਲੈ ਲਵੋ ਤਾਂ ਮੈਂ ਤੁਹਾਨੂੰ ਰਹਿਣ ਲਈ ਜਗ੍ਹਾ ਵੀ ਦੇਵਾਂਗਾ ਤੇ 60 ਰੁ: ਮਹੀਨਾ ਤਨਖ਼ਾਹ ਵੀ ਦੇਵਾਂਗਾ।"

(ਇਹ 1899 ਦੀ ਵਾਰਤਾ ਹੈ, 60 ਰੁ: ਦਾ ਉਸ ਸਮੇਂ ਬਹੁਤ ਮੁੱਲ ਸੀ।) ਉਸ ਨੇ ਕਿਹਾ, "ਸਾਨੂੰ ਮਨਜ਼ੂਰ ਹੈ।" ਗ਼ੌਰ ਕਰਿਓ, ਅਜੇ ਸਿਰਫ਼ ਤਿੰਨ ਦਿਨ ਸੁਖਮਨੀ ਸਾਹਿਬ ਦੀ ਸਿਰਫ਼ ਇਕ ਪੰਕਤੀ ਦਾ ਜਾਪ ਕੀਤਾ, ਜਿਸ ਨੇ ਕਿਸਮਤ ਦਾ ਦਰਵਾਜ਼ਾ ਖੋਲ੍ਹ ਦਿੱਤਾ। ਉਹ ਦੋਵੇਂ ਜੀਅ ਜਿਨ੍ਹਾਂ ਦੇ ਕਰਮ ਇੰਨੇ ਮਾੜੇ ਹੋ ਗਏ ਸਨ ਕਿ ਜੋ ਕੁਝ ਕੋਲ ਸੀ, ਖ਼ਤਮ ਹੋ ਚੁੱਕਾ ਸੀ, ਘਰ-ਬਾਰ ਵੀ ਖੁੱਸ ਗਿਆ ਸੀ, ਸੜਕਾਂ 'ਤੇ ਰੁਲਦੇ-ਫਿਰਦੇ ਸਨ, ਖਾਣ ਨੂੰ ਇਕ ਦਾਣਾ ਨਹੀਂ, ਸੁਖਮਨੀ ਸਾਹਿਬ ਦੀ ਇਕ ਪੰਗਤੀ ਨੇ ਤਿੰਨ ਦਿਨਾਂ ਵਿਚ ਹੀ ਮਾੜੇ ਕਰਮ ਮਿਟਾ ਦਿੱਤੇ। ਕਿਰਤ ਵੀ ਮਿਲ ਗਈ ਤੇ ਰਹਿਣ ਲਈ ਜਗ੍ਹਾ ਵੀ। ਇਸ ਨੂੰ ਬਿਧ ਕਹਿੰਦੇ ਹਨ।

ਉਹ ਮੁਸਲਮਾਨ ਵੀ ਸਮਝ ਗਿਆ ਕਿ ਜਿਹੜੀ ਮੈਨੂੰ ਮਹਾਂਪੁਰਸ਼ਾਂ ਨੇ ਕਲਾਮ ਲਿਖ ਕੇ ਦਿੱਤੀ ਸੀ, ਇਹ ਉਸ ਕਲਾਮ ਨੇ ਆਪਣਾ ਅਸਰ ਕਰਨਾ ਸ਼ੁਰੂ ਕਰ ਦਿੱਤਾ ਹੈ। ਉਧਰੋਂ ਉਹ ਫ਼ੌਜੀ ਸੂਬੇਦਾਰ ਵੀ ਸੋਚਣ ਲੱਗਾ ਕਿ ਗੁਰੂ ਨਾਨਕ ਦਾ ਘਰ ਕੈਸਾ ਹੈ। ਮੈਂ ਬੰਦਾ ਲੱਭਦਾ ਪਿਆ ਸੀ, ਇਹ ਕੰਮ ਲੱਭਦਾ ਪਿਆ ਸੀ ਤੇ ਗੁਰੂ ਨਾਨਕ ਨੇ ਆਪਣੀ ਦਹਿਲੀਜ਼ 'ਤੇ ਦੋਵਾਂ ਦਾ ਮੇਲ ਕਰਵਾ ਦਿੱਤਾ ਹੈ।

ਸਤਿਪੁਰਸ਼ਾਂ ਕੋਲੋਂ ਆਗਿਆ ਲੈ ਕੇ ਦੋਵੇਂ ਜੀਅ ਫ਼ੌਜੀ ਸੂਬੇਦਾਰ ਨਾਲ ਉਸ ਦੇ ਪਿੰਡ ਚਲੇ ਗਏ। ਉਥੇ ਜਾ ਕੇ ਬੜੀ ਮਿਹਨਤ ਤੇ ਇਮਾਨਦਾਰੀ ਨਾਲ ਕੰਮ ਕਰਦਾ ਰਿਹਾ। ਹੁਣ ਇਥੇ ਇਕ ਬਾਰੀਕੀ ਹੈ। ਸਾਡੀ ਜ਼ਿੰਦਗੀ ਵਿਚ ਆਮ ਤੌਰ 'ਤੇ ਇਹ ਕਮੀ ਆ ਜਾਂਦੀ ਹੈ -

'ਦਾਤਿ ਪਿਆਰੀ ਵਿਸਰਿਆ ਦਾਤਾਰਾ॥'

(ਅੰਗ ੬੭੬)

ਇਹ ਮੁਸਲਮਾਨ ਜਿਥੇ ਕੰਮ ਕਰਦਾ ਸੀ, ਉਥੇ ਉਸ ਪੰਗਤੀ ਦਾ ਜਾਪ ਵੀ ਨਹੀਂ ਛੱਡਿਆ। ਨਾਲ-ਨਾਲ ਖੇਤੀਬਾੜੀ ਦੀ ਨਿਗਰਾਨੀ ਕਰਨੀ ਤੇ ਨਾਲ ਹਰ ਵਕਤ ਉਹ ਪੰਗਤੀ ਸਾਰਾ ਦਿਨ ਪੜ੍ਹਦੇ ਰਹਿਣਾ। ਉਸ ਪੰਗਤੀ ਦੇ ਸਦਕਾ ਜ਼ਮੀਨਾਂ ਵਿਚੋਂ ਫ਼ਸਲ ਵੀ ਦੁਗਣੀ ਹੋ ਗਈ। ਦਾਸ ਵਿਸ਼ਵਾਸ ਨਾਲ ਲਿਖ ਰਿਹਾ ਹੈ। ਤੁਹਾਡੀਆਂ ਵੀ ਜੇਕਰ ਕਿਸੇ ਦੀਆਂ ਫ਼ਸਲਾਂ ਹੋਣ, ਖੇਤੀਬਾੜੀ ਦਾ ਕੰਮ ਹੋਵੇ, ਜੇਕਰ ਆਪਣੇ ਘਰ ਸੁਖਮਨੀ ਸਾਹਿਬ ਦਾ ਪਾਠ ਅੱਗੇ ਜਲ ਰੱਖ ਕੇ ਕਰ ਕੇ, ਉਹ ਜਲ ਖੇਤੀ ਵਿਚ ਤਰੌਂਕਦੇ ਰਹੋ, ਜ਼ਰੂਰ ਫ਼ਸਲ ਦੁਗਣੀ ਹੋਵੇਗੀ। ਇਹ ਬਾਣੀ ਵਿਚ ਬਖ਼ਸ਼ਿਸ਼ ਹੈ। ਗੱਲ ਤਾਂ ਸਿਦਕ ਦੀ ਹੈ, ਵਿਸ਼ਵਾਸ ਦੀ ਹੈ।

ਫ਼ੌਜੀ ਸੂਬੇਦਾਰ ਫ਼ਸਲ ਵੇਖ ਕੇ ਇੰਨਾ ਪ੍ਰਸੰਨ ਹੋਇਆ ਕਿ ਉਨ੍ਹਾਂ ਦੀ ਤਨਖ਼ਾਹ ਵਧਾ ਕੇ 70 ਰੁ: ਕਰ ਦਿੱਤੀ। ਉਸ ਨੇ ਇਹ ਪੰਗਤੀ ਪੜ੍ਹਨੀ ਨਹੀਂ ਛੱਡੀ। ਜਿਵੇਂ-ਜਿਵੇਂ ਇਹ ਪੰਗਤੀ ਪੜ੍ਹੀ ਜਾਵੇ, ਤਰੱਕੀ ਉਸ ਦੇ ਕਦਮ ਚੁੰਮਦੀ ਜਾਵੇ। ਫ਼ੌਜੀ ਸੂਬੇਦਾਰ ਬਹੁਤ ਸਾਰੀਆਂ ਜ਼ਮੀਨਾਂ ਦਾ ਮਾਲਕ ਸੀ। ਜ਼ਮੀਨਾਂ ਠੇਕੇ 'ਤੇ ਵੀ ਦੇਂਦਾ ਸੀ। ਕਹਿੰਦੇ ਹਨ, ਅਗਲੇ ਸਾਲ ਫ਼ੌਜੀ ਸੂਬੇਦਾਰ ਨੇ ਮੁਸਲਮਾਨ ਨੂੰ ਜ਼ਮੀਨ ਠੇਕੇ 'ਤੇ ਦੇ ਦਿੱਤੀ ਤੇ ਕਿਹਾ ਕਿ ਤੂੰ ਮੈਨੂੰ ਠੇਕਾ ਦੇ ਦੇਵੀਂ, ਬਾਕੀ ਜੋ ਬਚ ਜਾਵੇ ਉਹ ਤੇਰਾ।

ਉਸ ਮੁਸਲਮਾਨ ਨੇ ਉਸ ਠੇਕੇ ਦੀ ਜ਼ਮੀਨ 'ਤੇ ਖੇਤੀਬਾੜੀ ਸ਼ੁਰੂ ਕੀਤੀ। ਸੁਖਮਨੀ ਸਾਹਿਬ ਦੀ ਪੰਗਤੀ ਦੇ ਜਾਪ ਦੀ ਐਸੀ ਬਖ਼ਸ਼ਿਸ਼ ਕਿ ਮਿੱਟੀ ਨੂੰ ਹੱਥ ਪਾਵੇ ਤਾਂ ਸੋਨਾ ਬਣ ਜਾਵੇ। 2-4 ਸਾਲਾਂ ਵਿਚ ਹੀ ਕਈ ਜ਼ਮੀਨਾਂ ਦਾ ਮਾਲਕ ਬਣ ਗਿਆ। ਸਾਰੇ ਪਿੰਡ ਵਿਚ ਇਸ ਦਾ ਬਹੁਤ ਮਾਣ-ਸਤਿਕਾਰ ਹੋ ਗਿਆ। ਪਿੰਡ ਵਾਲਿਆਂ ਨੇ ਇਸ ਨੂੰ ਪਿੰਡ ਦਾ ਨੰਬਰਦਾਰ ਬਣਾ ਦਿੱਤਾ। ਇੰਨਾ ਸਭ ਕੁਝ ਮਾਇਆ ਵੀ, ਮਾਣ ਸਤਿਕਾਰ ਵੀ ਮਿਲਣ ਦੇ ਬਾਵਜੂਦ ਇਸ ਨੇ ਪੰਗਤੀ ਦਾ ਜਾਪ ਨਹੀਂ ਛੱਡਿਆ।

ਕਹਿੰਦੇ ਹਨ ਕਿ ਕੋਈ ਦਸ ਸਾਲ ਬਾਅਦ 1909 ਵਿਚ ਇਹ ਮੁਸਲਮਾਨ ਸਰੀਰ ਆਪਣੀ ਪਤਨੀ ਨੂੰ ਲੈ ਕੇ ਫਿਰ ਉਨ੍ਹਾਂ ਮਹਾਂਪੁਰਸ਼ਾਂ ਕੋਲ

ਗਿਆ। ਮੁਲਾਕਾਤ ਹੋਈ, ਨਮਸਕਾਰ ਕੀਤੀ ਤੇ ਆਖਿਆ, "ਮਹਾਂਪੁਰਸ਼ੋ ! ਮੈਂ ਉਹੀ ਅਬਦੁਲ ਕਰੀਮ ਖ਼ਾਂ ਹਾਂ, ਜਿਸ ਨੂੰ ਦਸ ਸਾਲ ਪਹਿਲਾਂ ਕੰਗਾਲੀ ਦੀ ਹਾਲਤ ਵਿਚ ਆਪ ਜੀ ਨੇ ਇਕ ਕਲਾਮ ਬਖ਼ਸ਼ੀ ਸੀ, ਉਸ ਕਲਾਮ ਦੇ ਜਾਪ ਦਾ ਸਦਕਾ ਅੱਜ ਮੈਂ 4 ਮੁਰੱਬੇ ਜ਼ਮੀਨ ਦਾ ਮਾਲਕ ਹਾਂ ਤੇ ਸਾਰੇ ਪਿੰਡ ਦਾ ਨੰਬਰਦਾਰ ਹਾਂ। ਮੇਰੇ ਕੋਲ ਹੁਣ ਆਪਣਾ ਘਰ ਵੀ ਬਣ ਗਿਆ ਹੈ, ਪੁੱਤਰ ਵੀ ਮੇਰੇ ਵਿਹੜੇ ਖੇਡਦੇ ਹਨ। ਤੁਹਾਡੀ ਬਖ਼ਸ਼ੀ ਹੋਈ ਉਸ ਕਲਾਮ ਦੇ ਸਦਕਾ ਮੈਨੂੰ ਹਰ ਦੁਨਿਆਵੀ ਦਾਤ ਪ੍ਰਾਪਤ ਹੋਈ ਹੈ, ਇਸ ਲੋਕ ਦੇ ਸਾਰੇ ਸੁੱਖ ਪ੍ਰਾਪਤ ਹੋ ਗਏ ਹਨ। ਹੁਣ ਕਿਰਪਾ ਕਰੋ, ਕੋਈ ਐਸੀ ਕਲਾਮ ਬਖ਼ਸ਼ੋ ਜਿਸ ਨਾਲ ਮੇਰਾ ਪ੍ਰਲੋਕ ਵੀ ਸੁਧਰ ਜਾਵੇ।" ਮਹਾਂਪੁਰਸ਼ਾਂ ਨੇ ਇਸ ਤੋਂ ਅਗਲੀ ਪੰਕਤੀ ਲਿਖ ਕੇ ਦਿੱਤੀ –

*"ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ॥"* (ਅੰਗ ੨੬੨)

ਤੇ ਆਖਿਆ ਸਾਰਾ ਦਿਨ ਪਹਿਲੀ ਪੰਗਤੀ ਦਾ ਜਾਪ ਕਰਿਆ ਕਰ ਤੇ ਰਾਤ ਨੂੰ ਘੰਟਾ ਦੋ ਘੰਟੇ ਦੂਸਰੀ ਪੰਕਤੀ ਪੜ੍ਹਿਆ ਕਰ, ਤੇਰਾ ਅੱਗਾ ਵੀ ਸਵਾਰਿਆ ਜਾਵੇਗਾ। ਉਸ ਮੁਸਲਮਾਨ ਨੂੰ ਇਨ੍ਹਾਂ ਪੰਕਤੀਆਂ ਦਾ ਸਦਕਾ ਸੁਖਮਨੀ ਸਾਹਿਬ ਨਾਲ ਇੰਨਾ ਪਿਆਰ ਹੋ ਗਿਆ, ਇੰਨੀ ਸ਼ਰਧਾ ਬਣ ਗਈ ਕਿ ਸਮਾਂ ਪਾ ਕੇ ਉਸ ਨੇ ਉਰਦੂ ਦਾ ਸੁਖਮਨੀ ਸਾਹਿਬ ਦਾ ਗੁਟਕਾ ਲਿਆ ਕੇ ਉੱਚੇ-ਸੁੱਚੇ ਅਸਥਾਨ 'ਤੇ ਰੱਖ ਦਿੱਤਾ ਤੇ ਹੌਲੀ-ਹੌਲੀ ਪੂਰਾ ਪਾਠ ਸਿੱਖ ਲਿਆ। ਆਪ ਵੀ, ਪਤਨੀ ਵੀ, ਬੱਚੇ ਵੀ ਇਸ ਮਹਾਨ ਬਾਣੀ ਦਾ ਨੇਮ ਨਾਲ ਪਾਠ ਕਰਦੇ ਰਹੇ ਤੇ ਆਪਣਾ ਲੋਕ ਤੇ ਪ੍ਰਲੋਕ ਸਵਾਰ ਲਿਆ।

ਵੇਖੋ ! ਇਕ ਮੁਸਲਮਾਨ ਨੇ ਵੀ ਜੇ ਇਸ ਰਹਿਮਤਾਂ ਭਰੀ ਦਰਗਾਹੀ ਬਾਣੀ ਦਾ ਆਸਰਾ ਲਿਆ ਤਾਂ ਉਸ ਦੇ ਵੀ ਚੰਗੇ ਕਰਮ ਬਣ ਗਏ, ਲੋਕ-ਪ੍ਰਲੋਕ ਸੁਖੀ ਸੁਹੇਲਾ ਹੋ ਗਿਆ। ਕੋਈ ਪੜ੍ਹੇ ਸਹੀ ਇਸ ਬਾਣੀ ਨੂੰ ਸਿਦਕ ਦੇ ਨਾਲ, ਇਹ ਕਰਮ ਵੀ ਬਦਲਾਉਂਦੀ ਹੈ।

ਸਾਡੇ ਅੰਮ੍ਰਿਤਸਰ ਸ਼ਹਿਰ ਦਾ ਹੀ ਇਕ ਸਤਿਸੰਗੀ ਹੈ, ਕੋਈ ਬਹੁਤਾ ਸ਼ਾਹੂਕਾਰ ਨਹੀਂ। **Hand to Mouth** ਵਾਲੀ ਗੱਲ ਹੈ। ਬਸ ਕੋਈ ਛੋਟੀ-ਮੋਟੀ ਕਿਰਤ ਕਰਦਾ ਹੈ ਤੇ ਕਿਰਤ ਵੀ ਕੋਈ ਪੱਕੀ ਨਹੀਂ। ਬਾਲ-ਬੱਚੇਦਾਰ ਹੈ। ਉਹ 18 ਹਜ਼ਾਰ ਰੁਪਏ ਦਾ ਕਰਜ਼ਾਈ ਹੋ ਗਿਆ। ਕਈ ਲੋਕ ਛੋਟੀਆਂ-ਛੋਟੀਆਂ

ਸਕੀਮਾਂ ਰੱਖ ਕੇ ਕਮੇਟੀਆਂ ਪਾਉਂਦੇ ਹਨ। ਕਿਸੇ ਸਰੀਰ ਨੇ 6 ਕੁ ਹਜ਼ਾਰ ਦੀ ਇਕ ਸਕੀਮ ਸ਼ੁਰੂ ਕੀਤੀ, ਜਿਸ ਵਿਚ ਜਿਸ ਦੇ ਨਾਮ ਦੀ ਪਰਚੀ ਨਿਕਲ ਆਵੇ ਉਸ ਨੂੰ 6 ਹਜ਼ਾਰ ਮਿਲ ਜਾਂਦਾ ਤੇ ਅੱਗੋਂ ਹੋਰ ਕਿਸ਼ਤ ਵੀ ਨਹੀਂ ਸੀ ਭਰਨੀ ਪੈਂਦੀ। ਉਸ ਸਤਿਸੰਗੀ ਨੇ 200 ਰੁ: ਮਹੀਨੇ ਦੀਆਂ ਇਹ ਤਿੰਨ ਕਮੇਟੀਆਂ ਪਾ ਲਈਆਂ ਕਿ ਕਰਜ਼ਾ ਉਤਰ ਜਾਵੇਗਾ। ਪਹਿਲੀ ਕਮੇਟੀ ਕਿਸੇ ਦੀ ਨਿਕਲੀ, ਪਰ ਅਗਲੇ ਮਹੀਨੇ ਜਦੋਂ ਪਰਚੀ ਪਾਈ ਗਈ ਤਾਂ ਉਸ ਸਤਿਸੰਗੀ, ਜਿਸ ਦਾ ਨਾਮ ਸੁਰਿੰਦਰਪਾਲ ਸਿੰਘ ਹੈ, ਦੀ ਨਿਕਲ ਆਈ। ਸਾਰਿਆਂ ਸੋਚਿਆ ਕਿਸਮਤ ਸਾਥ ਦੇ ਗਈ, 6 ਹਜ਼ਾਰ ਰੁਪਏ ਮਿਲ ਗਏ, ਕਰਜ਼ਾ ਘਟ ਗਿਆ। ਅਗਲੇ ਮਹੀਨੇ ਫਿਰ ਸੁਰਿੰਦਰਪਾਲ ਸਿੰਘ ਦੀ ਪਰਚੀ ਨਿਕਲੀ। ਦੋ ਮਹੀਨਿਆਂ ਵਿਚ 12000 ਰੁ: ਮਿਲ ਗਏ, ਸਾਰੇ ਬੜੇ ਹੈਰਾਨ ਕਿ ਇਹ ਕੀ ਜਾਦੂ ਹੈ। ਪਰ ਪਿਆਰਿਓ! ਹੈਰਾਨੀ ਦੀ ਹੱਦ ਤਾਂ ਉਸ ਸਮੇਂ ਹੋ ਗਈ ਜਦੋਂ ਅਗਲੇ ਮਹੀਨੇ ਫਿਰ ਉਸੇ ਦੇ ਨਾਮ ਦੀ ਪਰਚੀ ਨਿਕਲ ਆਈ। 18000 ਰੁ: ਮਿਲਣ ਨਾਲ ਸਾਰਾ ਕਰਜ਼ਾ ਵੀ ਉਤਰ ਗਿਆ ਤੇ ਅੱਗੋਂ ਕਿਸ਼ਤਾਂ ਵੀ ਦੇਣੀਆਂ ਬੰਦ ਹੋ ਗਈਆਂ। ਸੰਗੀ ਸੀ, ਅਸੀਂ ਪੁੱਛ ਲਿਆ ਕਿ ਦੱਸ ਇਹ ਸਭ ਕਿਵੇਂ ਬਣੀ।

ਉਸ ਨੇ ਆਪ ਬਚਨ ਸੁਣਾਇਆ ਤੇ ਆਖਣ ਲੱਗਾ ਕਿ ਮੈਂ 18000 ਰੁ: ਦਾ ਕਰਜ਼ਾਈ ਹੋ ਗਿਆ ਸੀ। ਜਦੋਂ ਮੈਂ ਕਰਜ਼ਾ ਉਤਾਰਨ ਦੀ ਸੋਚ ਨਾਲ ਕਮੇਟੀਆਂ ਪਾਈਆਂ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ 'ਚ ਖੜੇ ਹੋ ਕੇ ਗਲ੍ਹ ਵਿਚ ਪੱਲਾ ਪਾ ਕੇ ਅਰਦਾਸ ਕੀਤੀ, ਕਿ ਸੱਚੇ ਪਾਤਸ਼ਾਹ! ਮੈਂ ਸੰਗਤ ਵਿਚ ਸੁਣਦਾ ਹਾਂ ਕਿ ਸੁਖਮਨੀ ਸਾਹਿਬ ਦੀ ਬਾਣੀ ਹਰ ਥਾਂ ਸਹਾਈ ਹੁੰਦੀ ਹੈ, ਮੈਂ ਰੋਜ਼ ਦੇ ਪੰਜ ਪਾਠ ਸੁਖਮਨੀ ਸਾਹਿਬ ਦੇ ਕਰਾਂਗਾ। ਕਿਰਪਾ ਕਰਨਾ ਮੇਰੇ ਨੰਬਰ ਦੀਆਂ ਪਰਚੀਆਂ ਪਹਿਲੇ ਨਿਕਲ ਆਉਣ ਤਾਂਕਿ ਮੇਰਾ ਕਰਜ਼ਾ ਲੱਥ ਜਾਵੇ। ਇਹ ਸਭ ਸੁਖਮਨੀ ਸਾਹਿਬ ਦੀਆਂ ਬਰਕਤਾਂ ਹਨ। ਜੋ ਪੰਜ ਪਾਠ ਸੁਖਮਨੀ ਸਾਹਿਬ ਦੀ ਘਰ ਸੈਂਚੀ ਲਗਾਈ ਹੈ ਉਸਦਾ ਸਦਕਾ ਹੀ ਮੇਰਾ 4 ਮਹੀਨਿਆਂ ਵਿਚ ਹੀ 18000 ਰੁ: ਦਾ ਕਰਜ਼ਾ ਉਤਰ ਗਿਆ ਹੈ। ਪਰਮੇਸ਼ਰ ਨੇ ਕਿਸੇ ਤਰੀਕੇ ਬਿਧ ਬਣਾਉਣੀ ਹੁੰਦੀ ਹੈ, ਆਪ ਪ੍ਰਤੱਖ ਸਾਹਮਣੇ ਆ ਕੇ ਇਹ ਤੇ ਕਹਿਣਾ ਨਹੀਂ ਆਹ ਲੈ ਨੋਟਾਂ ਦੇ ਬੰਡਲ।

ਉਸ ਨੇ ਬਿਧ ਹੀ ਬਨਾਉਣੀ ਹੁੰਦੀ ਹੈ ਕਿਸੇ ਤਰੀਕੇ, ਕਿਸੇ ਰਾਹੀਂ ਬਣਾ ਦੇਂਦਾ ਹੈ। ਆਪੇ ਇਸ਼ਾਰਾ ਸਮਝ ਲੈਣਾ। ਕਰਮਾਂ ਦੀ ਗਤੀ ਮੁਤਾਬਕ ਕੋਈ ਅਮੀਰ ਹੈ, ਕੋਈ ਗ਼ਰੀਬ ਹੈ। ਹੁਣ ਅਮੀਰ ਦਾ ਤਾਂ ਗੁਜ਼ਾਰਾ ਹੋ ਰਿਹਾ ਹੈ, ਪਰ ਗ਼ਰੀਬ ਕੀ ਕਰੇ। ਜੇ ਗ਼ਰੀਬ ਸੁਖਮਨੀ ਸਾਹਿਬ ਦਾ ਓਟ ਆਸਰਾ ਲੈ ਲਵੇ, ਜੇ ਉਸ ਦੇ ਕਰਮਾਂ ਵਿਚ ਲਿਖਿਆ ਹੈ ਦੋ ਸਾਲ ਗ਼ਰੀਬੀ ਭੋਗਣੀ, ਉਹ ਗ਼ਰੀਬੀ ਦੋ ਸਾਲ ਦੀ ਥਾਂ 2 ਮਹੀਨੇ, ਦੋ ਹਫ਼ਤੇ, 2 ਘੰਟਿਆਂ ਵਿਚ ਵੀ ਖ਼ਤਮ ਹੋ ਸਕਦੀ ਹੈ। ਰਿੱਧੀਆਂ-ਸਿੱਧੀਆਂ ਪਿੱਛੇ ਲੱਗੀਆਂ ਫਿਰਨਗੀਆਂ।

ਸੁਖਮਨੀ ਸਾਹਿਬ ਦੀ ਬਾਣੀ ਇੰਨੀ ਬਖ਼ਸ਼ਿਸ਼ ਵਾਲੀ ਹੈ ਕਿ ਸਾਡੇ ਸਭ ਤਰ੍ਹਾਂ ਦੇ ਮਾੜੇ ਕਰਮ ਮਿਟਾਂਦੀ ਹੈ। ਜੇ ਕੋਈ ਦਾਤ ਕਿਸੇ ਦੇ ਕਰਮਾਂ ਵਿਚ ਨਹੀਂ ਵੀ ਲਿਖੀ, ਜੇ ਕੋਈ ਸੁਖਮਨੀ ਸਾਹਿਬ ਦੀ ਬਾਣੀ ਦਾ ਭਰੋਸੇ ਨਾਲ ਲੜ ਫੜ ਲਵੇ, ਦਾਸ ਬਾਣੀ ਦੇ ਭਰੋਸੇ ਨਾਲ ਲਿਖ ਰਿਹਾ ਹੈ ਕਿ ਕਦੀ ਖ਼ਾਲੀ ਨਹੀਂ ਜਾਵੇਗਾ, ਝੋਲੀ ਭਰੇਗੀ ਹੀ ਭਰੇਗੀ।

ਨਿਰੰਕਾਰ ਚਾਰ ਤਰ੍ਹਾਂ ਨਾਲ ਦਾਤਾਂ ਦੇਂਦਾ ਹੈ। ਪਹਿਲੀ ਤਰ੍ਹਾਂ ਦੀ ਤਾਂ ਜਿਹੜੀ ਦਾਤ ਹੈ ਉਹ ਹੈ ਕਰਮਾਂ ਕਰ ਕੇ। ਤੁਸੀਂ ਕਦੀ ਨੋਟ ਕਰੋ, ਜੋ ਸਾਡੇ ਕਰਮਾਂ ਵਿਚ ਲਿਖਿਆ ਹੈ, ਉਹ ਆਟੋਮੈਟੀਕਲੀ ਸਮੇਂ ਅਨੁਸਾਰ ਮਿਲਦਾ ਜਾਂਦਾ ਹੈ। ਕਰਮਾਂ ਵਿਚ ਲਿਖਿਆ ਹੈ ਜੋ ਸੁੱਖ, ਸਮੇਂ ਅਨੁਸਾਰ ਬਿੱਧ ਬਣਦੀ ਹੈ, ਪ੍ਰਾਪਤ ਹੋ ਜਾਂਦਾ ਹੈ। ਇਹ ਹਕੀਕਤ ਹੈ।

ਸਾਡੇ ਅੰਮ੍ਰਿਤਸਰ ਸ਼ਹਿਰ ਦਾ ਹੀ ਇਕ ਪ੍ਰਵਾਰ ਹੈ ਜਿਨ੍ਹਾਂ ਦੀਆਂ ਤਿੰਨ ਬੇਟੀਆਂ ਹਨ। ਗ਼ਰੀਬੀ ਇਤਨੀ ਕਿ ਇਕ ਵੇਲੇ ਦੀ ਰੋਟੀ ਪਕਦੀ ਹੈ ਤੇ ਦੂਜੇ ਵੇਲੇ ਫਾਕਾ। ਇਥੋਂ ਤਕ ਮਾੜੀ ਹਾਲਤ ਕਿ ਕਈ ਵਾਰ ਉਸ ਪ੍ਰਵਾਰ ਨੇ ਭੁੱਜੇ ਹੋਏ ਛੋਲੇ ਖਾ ਕੇ ਤੇ ਪਾਣੀ ਪੀ ਕੇ ਵੀ ਗੁਜ਼ਾਰਾ ਕਰਨਾ। ਦੋ ਰੁਪਏ ਦੇ ਲਿਆਉਣੇ ਤੇ ਇਕ ਵੇਲੇ ਦਾ ਸਾਰੇ ਟੱਬਰ ਦਾ ਰੱਜ ਹੋ ਜਾਣਾ। ਇਸ ਤਰ੍ਹਾਂ ਦਿਨ ਟਪਾਉਣੇ। ਇਹ ਵੀ ਰੱਬ ਦੀ ਕੁਦਰਤ ਹੈ।

(ਐਵੇਂ ਨਹੀਂ ਮਹਾਂਪੁਰਸ਼ ਕਹਿੰਦੇ ਕਿ ਦੁਨਿਆਵੀ ਪੱਖ ਤੋਂ ਹਮੇਸ਼ਾ ਆਪਣੇ ਤੋਂ ਥੱਲੇ ਵਾਲਿਆਂ ਨੂੰ ਵੇਖ, ਤਾਂ ਹੀ ਤੇਰੇ ਅੰਦਰ ਸਹਿਜ ਆਵੇਗਾ। ਜੇ ਆਪਣੇ ਤੋਂ ਉੱਚੇ ਵੱਲ ਵੇਖੇਂਗਾ ਤਾਂ ਕਲਪਦਾ ਹੀ ਰਹੇਂਗਾ ਕਿ ਉਹ ਕਿਥੇ ਪਹੁੰਚ ਗਿਆ ਹੈ ਤੇ ਮੈਂ ਕਿਥੇ ਹਾਂ। ਜੇ ਆਪਣਾ ਮਕਾਨ ਹੈ ਤਾਂ ਜਿਹੜੇ ਕਿਰਾਏ

'ਤੇ ਰਹਿੰਦੇ ਹਨ, ਉਨ੍ਹਾਂ ਵੱਲ ਵੇਖੋ। ਜੇ ਕਿਰਾਏ 'ਤੇ ਰਹਿੰਦੇ ਹੋ ਤਾਂ ਉਨ੍ਹਾਂ ਵੱਲ ਵੇਖ ਲਵੋ ਜਿਨ੍ਹਾਂ ਕੋਲ ਇਕ ਹੀ ਕਮਰਾ ਹੈ। ਜਿਸ ਕੋਲ ਇਕ ਕਮਰਾ ਹੈ ਉਹ ਉਨ੍ਹਾਂ ਵੱਲ ਵੇਖ ਲਵੇ ਜਿਹੜੇ ਸੜਕ ਉੱਤੇ ਹੀ, ਰਿਕਸ਼ੇ ਉੱਤੇ ਹੀ ਲੱਤਾਂ ਪਸਾਰ ਕੇ ਰਾਤ ਕੱਟਦੇ ਹਨ।

ਦੁਨੀਆਵੀ ਪੱਖ ਤੋਂ ਜੇ ਆਪਣੇ ਤੋਂ ਨੀਵੇਂ ਵੱਲ ਵੇਖੋਗੇ, ਅੰਦਰ ਸਹਿਜ ਰਹੇਗਾ। ਧਾਰਮਿਕ ਪੱਖ ਵਲੋਂ ਆਪਣੇ ਤੋਂ ਉੱਚੇ ਨੂੰ ਵੇਖੋ, ਹਉਮੈ ਤੋਂ ਬਚੇ ਰਹੋਗੇ। ਜੇ ਕੋਈ 4 ਵਜੇ ਸਵੇਰੇ ਉਠਦਾ ਹੈ ਤਾਂ ਉਹ 7 ਵਜੇ ਉਠਣ ਵਾਲੇ ਵਲ ਝਾਤੀ ਮਾਰੇਗਾ ਤਾਂ ਅੰਦਰ ਹਉਮੈ ਜਨਮ ਲੈ ਲਵੇਗੀ ਤੇ ਜੇ ਕੋਈ 4 ਵਜੇ ਉਠਣ ਵਾਲਾ 2 ਵਜੇ ਉਠਣ ਵਾਲੇ ਵੱਲ ਝਾਤੀ ਮਾਰੇਗਾ ਤਾਂ ਹਉਮੈ ਟੁੱਟੇਗੀ। ਜਿਥੇ ਨਹੀਂ ਸਮਝ ਉਥੇ ਲੇਖਾ ਉਲਟਾ ਹੈ।)

ਵਿਚਾਰ ਚਲ ਰਹੀ ਸੀ ਕਿ ਜੋ ਕਰਮਾਂ ਵਿਚ ਲਿਖਿਆ ਹੁੰਦਾ ਹੈ, ਉਹ ਸਮੇਂ ਅਨੁਸਾਰ ਆਟੋਮੈਟੀਕਲੀ ਮਿਲਦਾ ਜਾਂਦਾ ਹੈ। ਉਹ ਪ੍ਰਵਾਰ ਅਤਿ ਦੀ ਗ਼ਰੀਬੀ ਘਰ ਵਿਚ, ਤਿੰਨ ਬੇਟੀਆਂ, ਜਿਹੜੀ ਵਿਚਕਾਰਲੀ ਬੇਟੀ ਸੀ 22 ਸਾਲ ਉਸ ਦੀ ਉਮਰ, ਸੁੰਦਰਤਾ ਵਾਹਿਗੁਰੂ ਨੇ ਬਖ਼ਸ਼ੀ ਸੀ। ਦਿੱਲੀ ਦਾ ਕੋਈ ਕਰੋੜਪਤੀ ਪ੍ਰਵਾਰ ਸੀ, ਉਨ੍ਹਾਂ ਨੇ ਕਿਧਰੇ ਉਸ ਬੱਚੀ ਨੂੰ ਵੇਖਿਆ, ਪਸੰਦ ਆ ਗਈ। ਇਕ ਦਿਨ ਗੱਲ ਕੀਤੀ। ਅਗਲੇ ਦਿਨ ਹੀ ਬੱਚੀ ਨੂੰ ਚੁੰਨੀ ਚੜ੍ਹਾਈ, ਉਸੇ ਵੇਲੇ ਲਾਵਾਂ ਹੋਈਆਂ ਤੇ ਡੋਲੀ ਲੈ ਗਏ। ਹੁਣ ਧਿਆਨ ਦੇਣਾ, ਕਰਮਾਂ ਦੀ ਖੇਡ ਕੀ ਹੈ। 2-4 ਦਿਨ ਪਹਿਲੇ ਜਿਹੜੀ ਬੱਚੀ ਅਤਿ ਦੀ ਗ਼ਰੀਬੀ ਵਿਚ ਰਹਿ ਰਹੀ ਸੀ, ਕਰੋੜਪਤੀਆਂ ਦੇ ਘਰ ਵਿਆਹੀ ਗਈ ਜਿਥੇ A.C. ਕਮਰੇ, ਗੱਡੀਆਂ, ਨੌਕਰ-ਚਾਕਰ ਸਭ ਸੁੱਖ ਸਹੂਲਤਾਂ। ਇਸ ਦਾ ਮਤਲਬ ਉਸ ਦੇ ਕਰਮਾਂ ਵਿਚ ਇਹ ਸਭ ਕੁਝ ਸੀ, ਜੋ ਸਮਾਂ ਪਾ ਕੇ ਮਿਲ ਗਿਆ।

ਦੂਸਰਾ ਤਰੀਕਾ ਹੈ ਨਿਰੰਕਾਰ ਦਾਤ ਦੇਂਦਾ ਹੈ ਬਖ਼ਸ਼ਿਸ਼ ਕਰਕੇ। ਕੋਈ ਦਾਤ ਕਰਮਾਂ ਵਿਚ ਨਹੀਂ, ਪਰ ਜਦੋਂ ਤੁਸੀਂ ਬਾਣੀ ਪੜ੍ਹ ਕੇ ਅਰਦਾਸ ਕਰਦੇ ਹੋ ਤਾਂ ਸਤਿਗੁਰੂ ਬਖ਼ਸ਼ਿਸ਼ ਕਰਦਾ ਹੈ, ਝੋਲੀ ਭਰਦਾ ਹੈ। ਜਿਵੇਂ ਮਾਤਾ ਸੁਲੱਖਣੀ ਦੇ ਕਰਮਾਂ ਵਿਚ ਔਲਾਦ ਲਿਖੀ ਨਹੀਂ ਸੀ, ਉਸ ਦੇ ਬੇਨਤੀ ਕਰਨ 'ਤੇ ਸਤਿਗੁਰੂ ਨੇ ਬਖ਼ਸ਼ਿਸ਼ ਕੀਤੀ।

ਤੀਸਰਾ ਤਰੀਕਾ ਹੈ, ਗੁਰੂ-ਨਿਰੰਕਾਰ ਕਈ ਵਾਰ ਮੌਜ ਵਿਚ ਆ ਕੇ, ਨਦਰਿ ਕਰ ਕੇ, ਖ਼ੁਸ਼ ਹੋ ਕੇ ਆਪ ਕਹਿੰਦਾ ਹੈ, ਮੰਗ ਕੀ ਮੰਗਦਾ ਹੈਂ। ਸੇਵਾ ਤੋਂ ਪ੍ਰਸੰਨ ਹੋ ਕੇ ਆਪ ਪੁੱਛਦਾ ਹੈ ਕਿ ਤੈਨੂੰ ਕੀ ਚਾਹੀਦਾ ਹੈ ? ਜਿਵੇਂ ਭਾਈ ਆਦਮ ਦੀ ਸੇਵਾ ਤੋਂ ਖ਼ੁਸ਼ ਹੋ ਕੇ ਆਪ ਸੁਨੇਹਾ ਭੇਜਿਆ ਕਿ ਮੰਗ ਕੀ ਮੰਗਦਾ ਹੈਂ, ਕਿਸ ਮਨੋਰਥ ਨਾਲ ਸੇਵਾ ਕੀਤੀ ਹੈ?

ਚੌਥਾ ਤਰੀਕਾ ਹੈ ਨਿਰੰਕਾਰ ਹੱਥ ਵਿਚ ਦਾਤ ਫੜ ਕੇ ਬੈਠਾ ਹੁੰਦਾ ਹੈ ਕਿ ਮੇਰਾ ਭਗਤ ਫੁਰਨਾ ਬਣਾਵੇ ਤੇ ਮੈਂ ਇਸ ਨੂੰ ਦਾਤ ਦੇਵਾਂ।

ਸੁਖਮਨੀ ਸਾਹਿਬ ਦੀ ਬਾਣੀ ਦੀ ਇਹ ਪੰਜਵੀਂ ਮਹਾਨਤਾ ਕਿ ਇਹ ਸਾਡੇ ਕਰਮ ਵੀ ਬਦਲਾਂਦੀ ਹੈ। ਜੋ ਦਾਤ ਸਾਡੇ ਕਰਮਾਂ ਵਿਚ ਨਹੀਂ ਵੀ ਲਿਖੀ ਹੁੰਦੀ, ਜੇ ਕੋਈ ਸੁਖਮਨੀ ਸਾਹਿਬ ਦੀ ਬਾਣੀ ਦਾ ਆਪਣੇ 'ਤੇ ਬੈਨ ਲਾ ਕੇ, ਨਿਤਨੇਮ ਤੋਂ ਇਲਾਵਾ ਪਾਠ ਕਰੇ, ਤਾਂ ਬਖਸ਼ਿਸ਼ ਦੀ ਪ੍ਰਾਪਤੀ ਹੁੰਦੀ ਹੈ।

ਇਕ ਗਾਥਾ ਵੀ ਹੈ ਕਿ ਕਿਸੇ ਦੇ ਘਰ ਪਿੰਗਲਾ ਲੜਕਾ ਪੈਦਾ ਹੋ ਗਿਆ। ਜਦ 10-12 ਸਾਲ ਦੀ ਉਸ ਦੀ ਉਮਰ ਹੋਈ, ਤਾਂ ਇਕ ਦਿਨ ਉਸ ਨੇ ਆਪਣੇ ਮਾਂ ਪਿਓ ਨੂੰ ਆਪਣੇ ਕਿਸੇ ਰਿਸ਼ਤੇਦਾਰ ਨਾਲ ਇਹ ਗੱਲਾਂ ਕਰਦਿਆਂ ਸੁਣ ਲਿਆ ਕਿ ਸਾਡੇ ਘਰ ਇਹ ਪਿੰਗਲਾ ਲੜਕਾ ਪੈਦਾ ਹੋ ਗਿਆ ਹੈ। ਸਾਨੂੰ ਇਸ ਦੀ ਸੰਭਾਲ ਕਰਨੀ ਪੈਂਦੀ ਹੈ, ਦੇਖਭਾਲ ਕਰਨੀ ਪੈਂਦੀ ਹੈ, ਬੈਠੇ-ਬੈਠੇ ਨੂੰ ਰੋਟੀ-ਪਾਣੀ ਦੇਣੀ ਪੈਂਦੀ ਹੈ। ਉਹ ਬੱਚਾ ਅਧਿਆਤਮਕ ਰੁਚੀ ਵਾਲਾ ਸੀ, ਕਹਿਣ ਲੱਗਾ, "ਮੈਂ ਤਾਂ ਰੱਬ ਦਾ ਦਿੱਤਾ ਖਾਂਦਾ ਹਾਂ, ਮੇਰੀ ਸਾਰ-ਸੰਭਾਲ ਕਰਨ ਵਾਲਾ ਤਾਂ ਉਹ ਪ੍ਰਮਾਤਮਾ ਹੈ, ਤੁਸੀਂ ਨਹੀਂ।"

ਘਰਦਿਆਂ ਨੂੰ ਉਸ ਦੀ ਇਹ ਗੱਲ ਸੁਣ ਕੇ ਬੜਾ ਗ਼ੁੱਸਾ ਆਇਆ। ਕਹਿਣ ਲੱਗੇ ਕਿ ਇਸ ਨੂੰ ਜੰਗਲ ਵਿਚ ਛੱਡ ਆਉਂਦੇ ਹਾਂ। ਆਪੇ ਇਸ ਨੂੰ ਪਤਾ ਲੱਗ ਜਾਵੇਗਾ ਕਿ ਕੌਣ ਇਸ ਦੀ ਸੰਭਾਲ ਕਰਨ ਵਾਲਾ ਹੈ, ਕੌਣ ਇਸ ਨੂੰ ਰੋਟੀ-ਪਾਣੀ ਖੁਆਂਦਾ ਹੈ। ਉਸ 10-12 ਸਾਲ ਦੇ ਪਿੰਗਲੇ ਬੱਚੇ ਤੋਂ ਤੰਗ ਤਾਂ ਉਹ ਅੱਗੇ ਹੀ ਸਨ, ਉਸ ਦੀ ਐਸੀ ਗੱਲ ਸੁਣ ਕੇ ਉਸ ਨੂੰ ਜੰਗਲ ਵਿਚ ਛੱਡ ਆਏ। ਰੱਬ ਦਾ ਭਗਤ ਸੀ। ਕੋਈ ਪਿਛਲੇ ਸੰਸਕਾਰ ਸਨ। ਜੰਗਲ ਵਿਚ ਹੀ ਉਸ ਬੱਚੇ ਨੇ ਚੌਂਕੜੀ ਮਾਰ ਲਈ ਤੇ ਪ੍ਰਭੂ ਦੇ ਚਰਨਾਂ ਵਿਚ ਜੁੜ ਗਿਆ।

ਇਕ ਦਿਨ ਉਧਰੋਂ ਨਾਰਦ ਮੁਨੀ ਲੰਘੇ। ਇਕ ਪਿੰਗਲੇ ਬੱਚੇ ਨੂੰ ਇਸ

ਤਰ੍ਹਾਂ ਨਿਰੰਕਾਰ ਦੇ ਚਰਨਾਂ ਵਿਚ ਜੁੜਿਆ ਵੇਖਿਆ ਤਾਂ ਕਹਿਣ ਲੱਗੇ, 'ਮੇਰਾ ਚਿੱਤ ਕਰਦਾ ਹੈ ਤੈਨੂੰ ਕੁਝ ਦੇਣ 'ਤੇ।"

ਹੁਣ ਜਿਹੜੀ ਗੱਲ ਦਾਸ ਖੋਲ੍ਹਣੀ ਚਾਹੁੰਦਾ ਹੈ ਗੌਰ ਕਰਿਓ - ਉਹ ਬੱਚਾ ਕਹਿਣ ਲੱਗਾ, "ਆਪਣੇ ਕੋਲੋਂ ਦੇਵੋਗੇ ਕਿ ਮੇਰੇ ਕਰਮਾਂ ਵਿਚੋਂ?" ਨਾਰਦਮੁਨੀ ਕਹਿਣ ਲੱਗੇ, "ਦੇਵਾਂਗੇ ਤਾਂ ਤੇਰੇ ਕਰਮਾਂ ਵਿਚੋਂ ਹੀ।" ਉਹ ਬੱਚਾ ਕਹਿਣ ਲੱਗਾ, "ਜੋ ਮੇਰੇ ਕਰਮਾਂ ਵਿਚ ਹੈ, ਉਹ ਤਾਂ ਮੈਨੂੰ ਆਪਣੇ ਆਪ ਮਿਲ ਹੀ ਜਾਣਾ ਹੈ। ਜੇ ਤੁਸੀਂ ਆਪਣੇ ਕੋਲੋਂ ਕੁਝ ਦੇ ਸਕਦੇ ਹੋ ਤਾਂ ਦੇਵੋ।" ਨਾਰਦਮੁਨੀ ਦਾ ਇਹੀ ਜੁਆਬ ਸੀ, ਜੋ ਵੀ ਦੇਵਾਂਗੇ, ਦੇਣਾ ਤਾਂ ਤੇਰੇ ਕਰਮਾਂ ਵਿਚੋਂ ਹੀ ਹੈ, ਆਪਣੇ ਕੋਲੋਂ ਕੁਝ ਨਹੀਂ ਦੇ ਸਕਦੇ, ਭਾਵ ਕਿ ਜੋ ਕੁਝ ਕਰਮਾਂ ਵਿਚ ਨਹੀਂ ਲਿਖਿਆ ਉਹ ਨਹੀਂ ਮਿਲ ਸਕਦਾ। ਉਹੀ ਮਿਲਣਾ ਹੈ ਜੋ ਕਰਮਾਂ ਵਿਚ ਲਿਖਿਆ ਹੈ, ਪਰ ਧੰਨ ਗੁਰੂ ਅਰਜਨ ਸਾਹਿਬ ਨੂੰ ਜਿੰਨਾ ਵੀ ਧੰਨ ਕਹੀਏ ਥੋੜ੍ਹਾ ਹੈ। ਇੰਨੀ ਬਖ਼ਸ਼ਿਸ਼ ਭਰੀ ਹੈ, ਸੁਖਮਨੀ ਸਾਹਿਬ ਦੀ ਬਾਣੀ ਵਿਚ ਕਿ ਜੋ ਦਾਤ ਕਰਮਾਂ ਵਿਚ ਨਹੀਂ ਵੀ ਲਿਖੀ, ਉਹ ਵੀ ਪ੍ਰਾਪਤ ਹੁੰਦੀ ਹੈ। ਲੋੜ ਹੈ ਸਿਦਕ ਨਾਲ, ਭਰੋਸੇ ਨਾਲ ਸੁਖਮਨੀ ਸਾਹਿਬ ਦਾ ਲੜ ਫੜਨ ਦੀ। ਜਿਹੜਾ ਸੁਖਮਨੀ ਸਾਹਿਬ ਦੀ ਬਾਣੀ ਨਾਲ ਪ੍ਰੀਤ ਕਰੇ, ਗੁਰੂ ਆਪਣੀ ਬਖ਼ਸ਼ਿਸ਼ ਕਰ ਕੇ ਉਸ ਦੇ ਕਰਮਾਂ 'ਤੇ ਲਕੀਰ ਫੇਰ ਦੇਂਦਾ ਹੈ।

ਬਾਬਾ ਈਸ਼ਰ ਸਿੰਘ ਜੀ ਨੂੰ ਕਿਸੇ ਨੇ ਸਵਾਲ ਕੀਤਾ ਸੀ - "ਕਰਮ ਵੱਡੇ ਨੇ ਕਿ ਭਗਤੀ?" ਬਾਬਾ ਜੀ ਕਹਿਣ ਲੱਗੇ, "ਜਿਸ ਗੁਰੂ ਨਾਨਕ ਨੇ ਇਹ ਦੋਵੇਂ ਚੀਜ਼ਾਂ ਬਣਾਈਆਂ ਹਨ, ਉਸ ਦੇ ਚਰਨ ਫੜ ਲਵੋ, ਉਹ ਵੱਡਾ ਹੈ, ਉਹ ਸਭ ਕੁਝ ਕਰ ਸਕਦਾ ਹੈ। ਉਹ ਕਰਮ ਵੀ ਬਦਲਾ ਸਕਦਾ ਹੈ, ਜਿਧਰ ਵੀ ਕਮੀ ਹੋਵੇ ਉਹ ਪੂਰੀ ਕਰ ਸਕਦਾ ਹੈ।"

ਸੁਖਮਨੀ ਸਾਹਿਬ ਦੀ ਬਾਣੀ ਪੜ੍ਹਨ ਨਾਲ ਕਿੰਨਿਆਂ 'ਤੇ ਬਖ਼ਸ਼ਿਸ਼ਾਂ ਹੋਈਆਂ ਹਨ, ਕਿੰਨਿਆਂ ਦੀਆਂ ਝੋਲੀਆਂ ਭਰੀਆਂ ਹਨ, ਕਿੰਨਿਆਂ ਦੇ ਕਰਮ ਬਦਲੇ ਹਨ, ਲਿਖਣ ਲੱਗੀਏ ਤਾਂ ਕਿਤਾਬਾਂ ਭਰ ਜਾਣ।

ਇਕ ਮਹਾਂਪੁਰਸ਼ ਹੋਏ ਹਨ ਭਾਈ ਰਾਮ ਕਿਸ਼ਨ ਜੀ। ਉਨ੍ਹਾਂ ਨੇ ਆਪਣੇ ਅਸਥਾਨ 'ਤੇ ਕੀਰਤਨ ਦੀਆਂ ਛਹਿਬਰਾਂ ਲਾਈਆਂ। ਗੁਰੂ ਘਰ ਦੇ ਕੀਰਤਨੀਏ, ਭਾਈ ਭਾਗ ਸਿੰਘ ਨੇ ਵੀ ਕੀਰਤਨ ਦੀ ਸੇਵਾ ਕੀਤੀ। ਸਮਾਪਤੀ

ਤੋਂ ਉਪਰੰਤ ਸਾਰੀ ਸੰਗਤ ਚਲੀ ਗਈ, ਪਰ ਭਾਈ ਭਾਗ ਸਿੰਘ ਤੇ ਉਨ੍ਹਾਂ ਦੀ ਪਤਨੀ ਨਾ ਗਏ। ਮਹਾਂਪੁਰਸ਼ਾਂ ਨੇ ਨਾ ਜਾਣ ਦਾ ਕਾਰਨ ਪੁੱਛਿਆ ਤਾਂ ਕੋਲ ਬੈਠੇ ਭਾਈ ਕਰਮ ਦਾਸ ਨੇ ਬੇਨਤੀ ਕੀਤੀ ਕਿ ਬਾਬਾ ਜੀ ! 18 ਸਾਲ ਹੋ ਗਏ ਹਨ ਇਨ੍ਹਾਂ ਦੀ ਸ਼ਾਦੀ ਨੂੰ, ਪਰ ਗੋਦ ਖ਼ਾਲੀ ਹੈ। ਮਹਾਂਪੁਰਸ਼ ਮੁਸਕਰਾ ਕੇ ਕਹਿਣ ਲੱਗੇ, "ਹੈਂ! ਗੁਰੂ ਕੇ ਕੀਰਤਨੀਏ ਦੀ ਗੋਦ ਖ਼ਾਲੀ, ਹੈਂ! ਗੁਰੂ ਕੇ ਕੀਰਤਨੀਏ ਦੀ ਸੰਤਾਨ ਨਹੀਂ। ਕੁਝ ਸਮਾਂ ਰੁਕ ਕੇ ਬੋਲੇ ਗੁਰੂ ਕੇ ਕੀਰਤਨੀਏ ਦੀ ਜੜ੍ਹ ਹਰੀ! ਜੜ੍ਹ ਹਰੀ!"

ਮਹਾਂਪੁਰਸ਼ਾਂ ਨੇ ਜਲ ਦਾ ਕਟੋਰਾ ਮੰਗਵਾਇਆ। ਜਿਥੇ ਮਹਾਂਪੁਰਸ਼ਾਂ ਦਾ ਅਸਥਾਨ ਸੀ, ਉਥੇ ਹੀ ਉਪਰ ਜਾ ਕੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸੀ। ਸੰਗਤਾਂ ਜਿਨ੍ਹਾਂ ਪੌੜੀਆਂ ਰਾਹੀਂ ਉਪਰ ਦਰਸ਼ਨ ਕਰਨ ਜਾਂਦੀਆਂ ਸਨ, ਉਨ੍ਹਾਂ ਦੀ ਚਰਨ ਧੂੜੀ ਲੈ ਕੇ ਉਸ ਜਲ ਵਿਚ ਪਾ ਦਿੱਤੀ ਤੇ ਉਹ ਜਲ ਭਾਗ ਸਿੰਘ ਦੀ ਘਰਵਾਲੀ ਨੂੰ ਛਕਣ ਲਈ ਦਿੱਤਾ ਤੇ ਨਾਲ ਬਚਨ ਕੀਤਾ ਕਿ ਰੋਜ਼ ਇਕ ਪਾਠ ਸੁਖਮਨੀ ਸਾਹਿਬ ਦਾ ਨੇਮ ਨਾਲ ਕਰਨਾ ਹੈ। ਸਮਾਂ ਬੀਤਣ 'ਤੇ ਭਾਈ ਭਾਗ ਸਿੰਘ ਦੇ ਗ੍ਰਹਿ ਵਿਖੇ ਭੁਜੰਗੀ ਦੀ ਦਾਤ ਪ੍ਰਾਪਤ ਹੋਈ। ਵੇਖ ਲਵੋ ਸੁਖਮਨੀ ਸਾਹਿਬ ਦੀ ਬਾਣੀ ਦੀ ਬਰਕਤ ! ਕਿਥੇ ਤਾਂ 18 ਸਾਲ ਤੋਂ ਔਲਾਦ ਨਹੀਂ ਸੀ, ਸੁਖਮਨੀ ਸਾਹਿਬ ਦਾ ਆਸਰਾ ਲਿਆ, ਸਾਲ ਭਰ ਵਿਚ ਹੀ ਪੁੱਤਰ ਦੀ ਪ੍ਰਾਪਤੀ ਹੋ ਗਈ। ਇਹ ਪੁੱਤਰ ਰਾਗੀ ਹੀਰਾ ਸਿੰਘ ਬਣੇ। ਬੜੀ ਕੌਮ ਦੀ ਸੇਵਾ ਕੀਤੀ।

ਇਕ ਗੱਲ ਯਾਦ ਰਖਿਓ ! ਗੁਰੂ ਦੇ ਸਿੱਖ ਦੀਆਂ ਰੇਖਾਵਾਂ ਹੱਥਾਂ 'ਤੇ ਜਾਂ ਮੱਥੇ 'ਤੇ ਨਹੀਂ ਹਨ। ਬਾਬਾ ਨੰਦ ਸਿੰਘ ਜੀ ਦੇ ਸੇਵਾਦਾਰ ਹੋਏ ਹਨ, ਕਵੀ ਮਧੁਸੂਦਨ ਸਿੰਘ ਜੀ। ਇਕ ਵਾਰੀ ਉਹ ਦਿੱਲੀ ਵਿਚ ਕਿਸੇ ਮਿੱਤਰ ਦੇ ਘਰ ਗਏ ਜੋ ਕਿ ਦਿੱਲੀ ਦਾ ਬਹੁਤ ਵੱਡਾ ਜੋਤਸ਼ੀ ਹੈ। ਗੱਲਾਂ-ਗੱਲਾਂ ਵਿਚ ਕਵੀ ਜੀ ਆਪਣਾ ਹੱਥ ਆਪਣੇ ਜੋਤਸ਼ੀ ਮਿੱਤਰ ਦੇ ਅੱਗੇ ਕਰ ਕੇ ਕਹਿਣ ਲੱਗੇ, "ਸਾਡਾ ਵੀ ਹੱਥ ਵੇਖ ਕੇ ਦੱਸੋ ਕੀ ਲਿਖਿਆ ਹੈ?"

ਕਹਿੰਦੇ ਹਨ ਉਹ ਜੋਤਸ਼ੀ ਜੋ ਦਿੱਲੀ ਦਾ ਬਹੁਤ ਮਸ਼ਹੂਰ ਮੰਨਿਆ ਪ੍ਰਮੰਨਿਆ ਵੱਡਾ ਜੋਤਸ਼ੀ ਸੀ, ਉਸ ਨੇ ਕਵੀ ਜੀ ਦਾ ਹੱਥ ਆਪਣੇ ਦੋਹਾਂ ਹੱਥਾਂ ਵਿਚ ਫੜ ਲਿਆ ਤੇ ਅੱਖਾਂ ਵਿਚ ਵੈਰਾਗ ਦੇ ਅਥਰੂ ਆ ਗਏ। ਕਹਿਣ

ਲੱਗਾ, "ਕਵੀ ਜੀ, ਸਿੱਖ ਦੀਆਂ ਰੇਖਾਵਾਂ ਹੱਥਾਂ 'ਤੇ ਨਹੀਂ ਹਨ।" ਕਵੀ ਜੀ ਹੈਰਾਨ ਹੋ ਕੇ ਕਹਿਣ ਲੱਗੇ, "ਕੀ ਸਿੱਖ ਦੀਆਂ ਰੇਖਾਵਾਂ ਰੱਬ ਨੇ ਕਿਧਰੇ ਵੱਖਰੀਆਂ ਲਿਖੀਆਂ ਹਨ ?"

ਉਹ ਜੋਤਸ਼ੀ ਕਵੀ ਜੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਕਮਰੇ ਵਿਚ ਲੈ ਗਿਆ ਤੇ ਆਖਣ ਲੱਗਾ, "ਜਦੋਂ ਗੁਰੂ ਦਾ ਸਿੱਖ ਅੰਮ੍ਰਿਤ ਵੇਲੇ ਉਠ ਕੇ, ਇਸ਼ਨਾਨ ਕਰ ਕੇ ਨਿਤਨੇਮ ਰਾਹੀਂ, ਜਪੁਜੀ ਸਾਹਿਬ ਰਾਹੀਂ, ਸੁਖਮਨੀ ਸਾਹਿਬ ਦੀ ਬਾਣੀ ਰਾਹੀਂ ਜਾਂ ਕਿਵੇਂ ਵੀ ਗੁਰੂ ਦੇ ਚਰਨਾਂ ਵਿਚ ਜੁੜਨ ਤੋਂ ਬਾਅਦ ਅਰਦਾਸ ਕਰਦਾ ਹੈ ਕਿ ਸਤਿਗੁਰੂ ! ਅੱਜ ਦਾ ਦਿਨ ਸੁੱਖ ਦਾ ਬਿਤਾਉਣਾ ਤਾਂ ਉਸ ਦਿਨ ਦੀਆਂ ਜਿੰਨੀਆਂ ਮਾੜੀਆਂ ਰੇਖਾਵਾਂ ਹੁੰਦੀਆਂ ਹਨ, ਉਹ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਆ ਜਾਂਦੀਆਂ ਹਨ।"

ਦਾਸ ਗੁਰੂ ਦੇ ਭਰੋਸੇ ਅਤੇ ਬਾਣੀ ਦੇ ਭਰੋਸੇ ਨਾਲ ਲਿਖ ਰਿਹਾ ਹੈ ਕਿ ਜਿਹੜਾ ਸੁਖਮਨੀ ਸਾਹਿਬ ਜੀ ਦੀ ਬਾਣੀ ਦਾ ਨੇਮੀ ਹੈ, ਸੁਖਮਨੀ ਸਾਹਿਬ ਦੀ ਬਾਣੀ ਨਾਲ ਅੰਦਰੋਂ ਪ੍ਰੇਮ ਕਰਦਾ ਹੈ, ਜਿਸ ਦੀ ਸੁਖਮਨੀ ਸਾਹਿਬ ਦੀ ਬਾਣੀ ਖ਼ੁਰਾਕ ਬਣ ਗਈ ਹੈ, ਉਸ ਦੀਆਂ ਮਾੜੀਆਂ ਰੇਖਾਵਾਂ ਗੁਰੂ ਆਪਣੇ ਚਰਨਾਂ ਵਿਚ ਲੈ ਲੈਂਦਾ ਹੈ।

ਕਵੀ ਜੀ ਜੋਤਸ਼ੀ ਦੀ ਇਹ ਗੱਲ ਸੁਣ ਕੇ ਬੜੇ ਹੈਰਾਨ ਹੋ ਕੇ ਪੁੱਛਣ ਲੱਗੇ ਕਿ ਤੁਸੀਂ ਇੰਨੇ ਵੱਡੇ ਜੋਤਸ਼ੀ ਹੋਣ ਦੇ ਬਾਵਜੂਦ ਇਹ ਗੱਲ ਕਹਿ ਰਹੇ ਹੋ ਤੇ ਫਿਰ ਤੁਸੀਂ ਇਹ ਧੰਦਾ ਕਿਉਂ ਕਰ ਰਹੇ ਹੋ? ਉਹ ਜੋਤਸ਼ੀ ਕਹਿਣ ਲੱਗਾ ਕਿ ਦਿੱਲੀ ਦੇ ਲੋਕਾਂ ਕੋਲ ਮਾਇਆ ਬਹੁਤ ਹੈ, ਮੈਂ ਤਾਂ ਕੇਵਲ ਮਾਇਆ ਲੁੱਟਣ ਵਾਸਤੇ ਇਹ ਧੰਦਾ ਕਰ ਰਿਹਾ ਹਾਂ, ਕਿਉਂਕਿ ਲੋਕਾਂ ਵਿਚ ਅੰਧ-ਵਿਸ਼ਵਾਸ ਬਹੁਤ ਹੈ ਤੇ ਮੈਂ ਕੀ, ਬਹੁਤ ਸਾਰੇ ਪੰਡਿਤ-ਜੋਤਸ਼ੀ ਇਸ ਗੱਲ ਦਾ ਫ਼ਾਇਦਾ ਉਠਾਂਦੇ ਹਨ।

ਕੁਝ ਸਮਾਂ ਪਹਿਲੇ ਦੀ ਗੱਲ ਹੈ, ਦਾਸ ਨੂੰ ਅੰਮ੍ਰਿਤਸਰ ਵਿਚ ਇਕ ਸਿੱਖ ਨੌਜਵਾਨ ਮਿਲਿਆ ਤੇ ਕਹਿਣ ਲੱਗਾ, "ਮੇਰੇ ਕਾਰੋਬਾਰ ਵਿਚ ਬਹੁਤ ਮੰਦਾ ਹੈ।" ਦਾਸ ਉਸ ਨੂੰ ਅਜੇ ਕੁਝ ਕਹਿਣ ਹੀ ਲੱਗਾ ਸੀ ਕਿ ਉਹ ਪਹਿਲੇ ਹੀ ਬੋਲ ਪਿਆ, "ਪਰ ਹੁਣ ਠੀਕ ਹੋ ਜਾਣਾ ਹੈ।" ਦਾਸ ਨੇ ਕਿਹਾ ਕਿ ਤੈਨੂੰ ਕਿਵੇਂ ਪਤਾ ਕਿ ਹੁਣ ਠੀਕ ਹੋ ਜਾਣਾ ਹੈ ? ਉਹ ਕਹਿਣ ਲੱਗਾ, "ਮੈਂ ਇਕ

ਸਿਆਣੇ (ਪੰਡਿਤ) ਕੋਲ ਗਿਆ ਸੀ, ਮੈਂ ਉਸ ਨੂੰ ਦੱਸਿਆ ਸੀ ਕਿ ਮੇਰੇ ਕਾਰੋਬਾਰ ਵਿਚ ਬਹੁਤ ਮੰਦਾ ਹੈ, ਤਾਂ ਉਸ ਨੇ ਮੇਰੇ ਮੱਥੇ ਦੀਆਂ ਰੇਖਾਵਾਂ ਵੇਖ ਕੇ ਦੱਸਿਆ ਕਿ ਤੇਰੇ ਨਾਲ ਸੂਰਜ ਦੇਵਤਾ ਥੋੜ੍ਹਾ ਜਿਹਾ ਨਰਾਜ਼ ਹੈ, ਇਸੇ ਕਾਰਨ ਤੇਰੇ ਕਾਰੋਬਾਰ ਵਿਚ ਮੰਦਾ ਹੈ। ਉਸ ਨੇ ਮੈਨੂੰ ਆਖਿਆ ਹੈ ਕਿ ਜੇ ਤੂੰ 7 ਦਿਨ ਪਾਣੀ ਵਿਚ ਸੰਧੂਰ ਪਾ ਕੇ ਸੂਰਜ ਦੇਵਤੇ ਨੂੰ ਪਾਣੀ ਦੇਵੇਂ ਤਾਂ ਤੇਰਾ ਕਾਰੋਬਾਰ ਸਹੀ ਹੋ ਜਾਵੇਗਾ।

ਦਾਸ ਨੇ ਉਸ ਦੀ ਇਹ ਸਾਰੀ ਗੱਲ ਸੁਣ ਕੇ ਆਖਿਆ, "ਇਸ ਬਾਰੇ ਵਿਚ ਅਜੇ ਮੈਂ ਤੈਨੂੰ ਕੁਝ ਨਹੀਂ ਆਖਣਾ। 7 ਦਿਨ ਬਾਅਦ ਹੀ ਵੇਖਾਂਗੇ।"

ਉਹੀ ਨੌਜਵਾਨ ਦਾ ਦਾਸ ਨਾਲ ਕੋਈ 2-3 ਮਹੀਨੇ ਬਾਅਦ ਅਚਾਨਕ ਮੇਲ ਹੋ ਗਿਆ। ਦਾਸ ਨੇ ਸਹਿਜ-ਸੁਭਾਅ ਹੀ ਪਿਆਰ ਨਾਲ ਜਦੋਂ ਹਾਲ ਪੁੱਛਿਆ ਤਾਂ ਉਹ ਕਹਿਣ ਲੱਗਾ, "ਅੱਜ ਤੋਂ 2-3 ਮਹੀਨੇ ਪਹਿਲੇ ਜਦੋਂ ਤੁਹਾਡੇ ਨਾਲ ਮੇਰਾ ਮੇਲ ਹੋਇਆ ਸੀ ਤਾਂ ਮੇਰੇ 'ਤੇ 70 ਹਜ਼ਾਰ ਦਾ ਕਰਜ਼ਾ ਸੀ, ਹੁਣ ਸਵਾ ਲੱਖ ਦਾ ਕਰਜ਼ਾ ਮੇਰੇ ਸਿਰ 'ਤੇ ਹੈ।" ਦਾਸ ਨੇ ਆਖਿਆ, "ਤੂੰ 7 ਦਿਨ ਜਿਹੜਾ ਸੰਧੂਰ ਪਾਣੀ ਵਿਚ ਪਾ ਕੇ, ਸੂਰਜ ਦੇਵਤਾ ਨੂੰ ਦਿੱਤਾ ਸੀ, ਕੀ ਉਸ ਨਾਲ ਗੱਲ ਨਹੀਂ ਬਣੀ ? ਕੀ ਸੂਰਜ ਦੇਵਤਾ ਮੰਨਿਆ ਨਹੀਂ ?" ਉਹ ਕਹਿਣ ਲੱਗਾ, "7 ਦਿਨ ਮੈਂ ਸੰਧੂਰ ਪਾ ਕੇ ਪਾਣੀ ਤਾਂ ਸੂਰਜ ਦੇਵਤਾ ਨੂੰ ਦੇਂਦਾ ਰਿਹਾ ਸੀ, ਪਰ ਕੋਈ ਗੱਲ ਫਿੱਟ ਨਹੀਂ ਬੈਠੀ।"

ਦਾਸ ਨੇ ਆਖਿਆ, "ਜੇ ਤੂੰ ਗੁਰੂ ਦੀ ਬੇੜੀ ਛੱਡ ਕੇ ਕਿਸੇ ਹੋਰ ਬੰਨੇ ਨਾ ਜਾਂਦਾ, ਆਪਣੇ ਦੁੱਖ ਵੇਲੇ, ਮੁਸੀਬਤ ਵੇਲੇ, ਸੁਖਮਨੀ ਸਾਹਿਬ ਦੀ ਬਾਣੀ ਪੜ੍ਹ ਕੇ ਗੁਰੂ ਦੀ ਓਟ ਲਈ ਹੁੰਦੀ ਤਾਂ ਤੇਰਾ ਇਹ ਕਰਜ਼ਾ ਵੱਧਣ ਦੀ ਬਜਾਏ ਘਟਿਆ ਹੁੰਦਾ। ਹੋ ਸਕਦਾ ਹੈ, ਖ਼ਤਮ ਹੀ ਹੋ ਗਿਆ ਹੁੰਦਾ, ਪਰ ਅਫ਼ਸੋਸ ! ਤੂੰ ਸੁਖਮਨੀ ਸਾਹਿਬ ਦੀ ਬਾਣੀ ਦਾ ਆਸਰਾ ਨਾ ਲੈ ਕੇ ਦੂਸਰੇ ਬੂਹੇ ਖੜਕਾਏ।"

ਇਹ ਸੁਖਮਨੀ ਸਾਹਿਬ ਜੀ ਦੀ ਬਾਣੀ ਦੀ ਪੰਜਵੀਂ ਮਹਾਨਤਾ, ਇਹ ਲੋਕ ਤੇ ਪ੍ਰਲੋਕ ਦੇ ਕਰਮ ਬਦਲਾਉਣ ਦੇ ਵੀ ਸਮਰੱਥ ਹੈ। ਗੁਰੂ ਕਿਰਪਾ ਕਰੇ, ਸੁਖਮਨੀ ਸਾਹਿਬ ਜੀ ਦੀ ਇਹ ਮਹਾਨਤਾ ਪੜ੍ਹ ਕੇ ਸਾਡੇ ਅੰਦਰ ਵਿਸ਼ਵਾਸ ਦਾ ਕਿਣਕਾ ਪੈਦਾ ਹੋ ਜਾਵੇ ਕਿ ਸੁਖਮਨੀ ਸਾਹਿਬ ਦੀ ਬਾਣੀ

ਪੜ੍ਹਨ ਨਾਲ ਸਾਡੇ ਮਾੜੇ ਕਰਮ ਮਿਟ ਸਕਦੇ ਹਨ ਤੇ ਜੋ ਦਾਤਾਂ ਸਾਡੇ ਕਰਮਾਂ ਵਿਚ ਨਹੀਂ ਵੀ ਲਿਖੀਆਂ ਹੋਈਆਂ, ਜੇ ਸੁਖਮਨੀ ਸਾਹਿਬ ਦੀ ਬਾਣੀ ਦੇ ਪ੍ਰਵਾਹ ਚਲਾ ਕੇ ਅਰਦਾਸ ਕਰੀਏ ਤਾਂ ਗੁਰੂ ਬਖ਼ਸ਼ਿਸ਼ਾਂ ਵਾਲੇ ਖ਼ਾਤੇ ਵਿਚੋਂ ਸਾਡੀ ਝੋਲੀ ਭਰ ਸਕਦਾ ਹੈ।

ਜੋ ਵੀ ਕੋਈ ਸ਼ਰਧਾ, ਭਾਵਨਾ ਨਾਲ ਸੁਖਮਨੀ ਸਾਹਿਬ ਦੀ ਬਾਣੀ ਦਾ ਆਸਰਾ ਲਵੇਗਾ, ਉਸ ਦੇ ਕਰਮਾਂ ਨੂੰ ਜ਼ਰੂਰ ਧੱਕਾ ਲੱਗ ਜਾਵੇਗਾ। ਉਹ ਗੁਰੂ ਕੋਲੋਂ ਆਪਣੇ ਮਾੜੇ ਕਰਮ ਪੜਵਾ ਲਵੇਗਾ। ਜੁਗਤੀ, ਮਰਯਾਦਾ ਤੇ ਸ਼ਰਧਾ ਨਾਲ ਸੁਖਮਨੀ ਸਾਹਿਬ ਦਾ ਲੜ ਫੜਨ ਵਾਲਿਆਂ ਦੀਆਂ ਝੋਲੀਆਂ ਭਰਦੀਆਂ ਹਨ।

5. ਸ੍ਰੀ ਸੁਖਮਨੀ ਸਾਹਿਬ ਜੀ ਦੀ ਪੰਜਵੀਂ ਵਿਸ਼ੇਸ਼ਤਾਈ ਪੜ੍ਹ ਕੇ ਇਹ ਪਤਾ ਚਲਦਾ ਹੈ ਕਿ ਇਹ ਬਾਣੀ ਸਿਦਕ ਨਾਲ ਪੜ੍ਹਿਆਂ ਵਿਅਕਤੀ ਦੇ ਮਾੜੇ ਤੋਂ ਮਾੜੇ (ਲੇਖ) ਕਰਮ (ਗ਼ਰੀਬੀ, ਔਖਾ ਸਮਾਂ) ਵੀ ਬਦਲ ਦੇਂਦੀ ਹੈ। ਅਗਰ ਆਪ ਜੀ ਦਾ ਗੁਰੂ ਸਾਹਿਬ ਜੀ ਦੀ ਕ੍ਰਿਪਾ ਨਾਲ ਘੱਟੋ-ਘੱਟ ਇਕ ਪਾਠ ਸ੍ਰੀ ਸੁਖਮਨੀ ਸਾਹਿਬ ਦਾ ਨੇਮ ਜ਼ਰੂਰ ਬਣ ਜਾਵੇ ਤਾਂ ਸਾਡਾ ਇਹ ਉਪਰਾਲਾ ਸਫ਼ਲ ਹੋਵੇਗਾ।

—ਵੱਲੋਂ : ਦਾਸ ਲੇਖਕ



# ਛੇਵੀਂ ਵਿਸ਼ੇਸ਼ਤਾਈ

"ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਕਿਸੇ ਦੂਸਰੇ ਸਰੀਰ ਦੇ ਮਨ ਦੇ ਖ਼ਿਆਲਾਂ ਨੂੰ ਵੀ ਬਦਲਾਉਂਦੀ ਹੈ।"

(ਅਸੁਰ ਬਿਰਤੀ ਦੇ ਖ਼ਿਆਲਾਂ ਨੂੰ ਦੇਵ ਬਿਰਤੀ ਦੇ ਖ਼ਿਆਲ ਵਾਲਾ ਬਣਾਉਂਦੀ ਹੈ।)

ਸਾਡਾ ਸਰੀਰ ਪੰਜ ਤੱਤਾਂ ਦਾ ਬਣਿਆ ਹੈ - ਧਰਤੀ, ਅਕਾਸ਼, ਹਵਾ, ਪਾਣੀ ਤੇ ਅਗਨੀ। ਸੁਖਮਨੀ ਸਾਹਿਬ ਦੀ ਬਾਣੀ ਵਿਚ ਇੰਨੀ ਤਾਕਤ ਹੈ ਕਿ ਇਹ ਪੰਜਾਂ ਤੱਤਾਂ ਨੂੰ ਵੀ ਬਦਲਣ ਦੀ ਤਾਕਤ ਰੱਖਦੀ ਹੈ। ਤੁਸੀਂ ਕਦੇ ਨੋਟ ਕਰੋ, ਤੁਹਾਡੇ ਪ੍ਰਵਾਰ ਵਿਚੋਂ ਕਿਸੇ ਸਰੀਰ ਦਾ ਸੁਭਾਅ ਬੜਾ ਗਰਮ ਹੁੰਦਾ ਹੈ। ਕਿਸੇ ਦੇ ਤਿੰਨ ਪੁੱਤਰ ਹੋਣ, ਕਈ ਵਾਰੀ ਵਿਚੋਂ ਇਕ ਦਾ ਸੁਭਾਅ ਗਰਮ ਹੋਵੇਗਾ। ਕਈਆਂ ਬੀਬੀਆਂ ਦੇ ਘਰ ਵਾਲੇ ਦਾ ਸੁਭਾਅ ਬਹੁਤ ਗਰਮ ਹੁੰਦਾ ਹੈ। ਕਈ ਕਹਿ ਦੇਂਦੇ ਹਨ, ਸਾਡੀ ਨੂੰਹ ਬੜੀ ਤੇਜ਼ ਹੈ। ਇਸ ਦਾ ਕਾਰਨ ਹੁੰਦਾ ਹੈ ਕਿ ਜਿਹੜੇ ਬੰਦੇ ਦਾ ਸੁਭਾਅ ਬਹੁਤ ਗਰਮ ਹੁੰਦਾ ਹੈ, ਉਸ ਅੰਦਰ ਅਗਨੀ ਤੱਤ ਜ਼ਿਆਦਾ ਹੁੰਦਾ ਹੈ।

ਮਹਾਂਪੁਰਸ਼ ਬਚਨ ਕਰਦੇ ਸਨ ਕਿ ਸ਼ੇਰ ਕਿੰਨਾ ਖ਼ੂੰਖ਼ਾਰ ਹੁੰਦਾ ਹੈ। ਭਬਕ ਕੇ ਪੈਂਦਾ ਹੈ, ਕਿਉਂਕਿ ਸ਼ੇਰ ਅੰਦਰ ਅਗਨੀ ਤੱਤ ਜ਼ਿਆਦਾ ਹੈ। ਜਦ ਕਿ ਬੱਕਰੀ ਬਹੁਤ ਨਰਮ ਸੁਭਾਅ ਦੀ ਹੁੰਦੀ ਹੈ, ਕਿਉਂਕਿ ਬੱਕਰੀ ਅੰਦਰ ਧਰਤੀ ਤੇ ਮਿੱਟੀ ਦਾ ਤੱਤ ਜ਼ਿਆਦਾ ਹੈ। ਇਸ ਲਈ ਉਸ ਅੰਦਰ ਠੰਢ ਹੈ, ਸਹਿਜ ਹੈ।

ਹਰੇਕ ਇਨਸਾਨ ਦੀ ਜ਼ਿੰਦਗੀ ਵਿਚ ਉਸਦਾ ਸੁਭਾਅ ਸਿੱਧੇ ਤੌਰ 'ਤੇ ਪੰਜ ਤੱਤਾਂ 'ਤੇ ਨਿਰਭਰ ਕਰਦਾ ਹੈ। ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ

ਵਿਚ ਇੰਨੀ ਤਾਕਤ ਹੈ ਕਿ ਇਹ ਤੱਤਾਂ ਨੂੰ ਵੀ ਬਦਲਾ ਸਕਦੀ ਹੈ। ਮਹਾਂਪੁਰਸ਼ ਬਾਬਾ ਨੰਦ ਸਿੰਘ ਜੀ ਦਾ ਬਚਨ ਹੈ ਕਿ ਬੱਚਾ ਜਨਮ ਲਵੇ, ਭਾਵੇਂ ਉਸ ਦੀ ਦਾਦੀ, ਭਾਵੇਂ ਉਸ ਦਾ ਦਾਦਾ, ਭਾਵੇਂ ਮਾਤਾ-ਪਿਤਾ ਜਾਂ ਪਰਵਾਰ ਦਾ ਕੋਈ ਵੀ ਮੈਂਬਰ, ਬੱਚਾ ਭਾਵੇਂ ਸੁੱਤਾ ਹੋਵੇ, ਖੇਡਦਾ ਹੋਵੇ, ਦੁੱਧ ਪੀਂਦਾ ਹੋਵੇ, ਰੋਜ਼ ਇਕ ਪਾਠ ਸੁਖਮਨੀ ਸਾਹਿਬ ਦਾ ਇਕ ਸਾਲ ਬੱਚੇ ਨੂੰ ਬੋਲ ਕੇ ਸ੍ਰਵਣ ਕਰਾਵੇ, ਸੁਖਮਨੀ ਸਾਹਿਬ ਦੀ ਬਾਣੀ ਵਿਚ ਇੰਨੀ ਤਾਕਤ ਹੈ ਕਿ ਉਹ ਬੱਚਾ ਕਦੇ ਮਨਮੁਖ ਨਹੀਂ ਨਿਕਲੇਗਾ।

ਇਕ ਮਹਾਂਪੁਰਸ਼ ਹੋਏ ਹਨ, ਸੰਤ ਵਿਸਾਖਾ ਸਿੰਘ ਜੀ। ਇਕ ਵਾਰ ਕਥਾ ਕਰ ਰਹੇ ਸਨ, ਬਹੁਤ ਸੰਗਤ ਜੁੜੀ ਹੋਈ ਸੀ। ਇਕ ਬੱਚਾ ਬਹੁਤ ਹੀ ਸ਼ਰਾਰਤਾਂ ਕਰ ਕੇ ਸੰਗਤ ਵਿਚ ਸਭ ਦੀ ਲਿਵ ਨੂੰ ਤੋੜ ਰਿਹਾ ਸੀ। ਕਦੇ ਸਟੇਜ 'ਤੇ ਚੜ੍ਹ ਜਾਵੇ, ਕਦੇ ਸੰਗਤ ਵਿਚ ਕਿਸੇ ਨਾਲ ਸ਼ਰਾਰਤ ਕਰੇ, ਕਦੇ ਕਿਸੇ ਨਾਲ, ਕਦੇ ਕਿਸੇ ਨੂੰ ਚੂੰਡੀ ਵੱਡੇ, ਕਦੇ ਸਿਰ ਤੋਂ ਕਪੜਾ ਖਿੱਚ ਦੇਵੇ। ਮਹਾਂਪੁਰਸ਼ਾਂ ਦਾ ਧਿਆਨ ਵੀ ਇਸ ਵੱਲ ਗਿਆ। ਹੁਣ ਜਦੋਂ ਉਹ ਸਟੇਜ 'ਤੇ ਚੜ੍ਹਿਆ ਤਾਂ ਮਹਾਂਪੁਰਸ਼ਾਂ ਨੇ ਉਸ ਦੀ ਬਾਂਹ ਫੜ ਲਈ ਤੇ ਵਿਚਾਰ ਰੋਕ ਕੇ ਕਹਿਣ ਲੱਗੇ, "ਇਸ ਬੱਚੇ ਦੀ ਮਾਂ ਕਿਹੜੀ ਹੈ, ਉੱਠ ਕੇ ਖੜੀ ਹੋਵੇ।"

ਬੱਚੇ ਦੀ ਮਾਂ ਉਠ ਕੇ ਮਹਾਂਪੁਰਸ਼ਾਂ ਕੋਲ ਗਈ। ਮਹਾਂਪੁਰਸ਼ ਮਾਤਾ ਨੂੰ ਪੁੱਛਣ ਲੱਗੇ, "ਜੇ ਦਰੱਖ਼ਤ ਨੂੰ ਕੌੜਾ ਫਲ ਲੱਗ ਜਾਵੇ ਤਾਂ ਕਸੂਰ ਦਰੱਖ਼ਤ ਦਾ ਹੈ ਕਿ ਫਲ ਦਾ ?" ਮਾਤਾ ਕਹਿਣ ਲੱਗੀ, "ਜੀ ਦਰੱਖ਼ਤ ਦਾ।" ਮਹਾਂਪੁਰਸ਼ ਕਹਿਣ ਲੱਗੇ, "ਜੇ ਤੇਰੇ ਘਰ ਇਹ ਨਾਲਾਇਕ ਪੁੱਤਰ ਪੈਦਾ ਹੋਇਆ ਹੈ ਤਾਂ ਇਹ ਤੇਰਾ ਕਸੂਰ ਹੈ।" ਮਾਤਾ ਕਹਿਣ ਲੱਗੀ, "ਮੈਂ ਤਾਂ ਆਪ ਇਸ ਬੱਚੇ ਤੋਂ ਬਹੁਤ ਦੁਖੀ ਹਾਂ। ਮੇਰੇ ਤਾਂ ਦਿਲ ਵਿਚੋਂ ਇੱਥੋਂ ਤਕ ਨਿਕਲਦਾ ਹੈ, ਕਿ ਇਹੋ ਜਿਹੀ ਔਲਾਦ ਹੋਣ ਨਾਲੋਂ ਤਾਂ ਚੰਗਾ ਸੀ, ਮੇਰੇ ਘਰ ਔਲਾਦ ਹੁੰਦੀ ਹੀ ਨਾ।"

ਬਾਬਾ ਜੀ ਅੰਤਰ ਧਿਆਨ ਹੋ ਗਏ। ਕੁਝ ਚਿਰ ਬਾਅਦ ਕਹਿਣ ਲੱਗੇ, "ਸਚ ਦੱਸ, ਇਸ ਬੱਚੇ ਦੇ ਜੰਮਣ ਤੋਂ ਪਹਿਲੇ ਤੂੰ ਕੀ ਕਰਦੀ ਰਹੀ ਹੈਂ ?" ਉਹ ਕਹਿਣ ਲੱਗੀ, "ਮੇਰੇ ਘਰ ਔਲਾਦ ਨਹੀਂ ਸੀ ਹੁੰਦੀ, ਮੈਨੂੰ ਕਿਸੇ ਨੇ ਆਖਿਆ, ਮੜ੍ਹੀਆਂ ਵਿਚ ਜਾ ਕੇ ਅੱਧੀ ਰਾਤ ਦੀਵਾ ਜਗਾਇਆ ਕਰ, ਤੇਰੇ

ਘਰ ਔਲਾਦ ਹੋ ਜਾਵੇਗੀ।"

ਮਹਾਂਪੁਰਸ਼ ਕਹਿਣ ਲੱਗੇ, "ਮੜੀਆਂ-ਮਸਾਣਾਂ ਵਿਚ ਭੂਤ ਵੱਸਦੇ ਹਨ ਤੇ ਉਨ੍ਹਾਂ ਨੇ ਤਾਂ ਫਿਰ ਆਪਣੇ ਵਰਗੀ ਹੀ ਔਲਾਦ ਦੇਣੀ ਸੀ। ਜੇ ਗੁਰੂ ਨਾਨਕ ਦੇ ਘਰ ਵਿਚੋਂ ਜਾ ਕੇ ਔਲਾਦ ਮੰਗਦੀ ਤਾਂ ਦੇਵਤਿਆਂ ਦੀ ਸਭਾ ਵਿਚੋਂ ਦਾਤ ਝੋਲੀ ਵਿਚ ਪੈਂਦੀ ਹੈ। ਤੂੰ ਆਪਣੇ ਗੁਰੂ ਨੂੰ ਛੱਡ ਕੇ ਦੂਸਰੇ ਪਾਸਿਆਂ ਵੱਲ ਗਈ ਤੇ ਫਿਰ ਐਸੀ ਔਲਾਦ ਹੀ ਮਿਲਣੀ ਸੀ।"

(ਇਥੋਂ ਆਪਣੇ ਲਈ ਵੀ ਸੇਧ ਲੈਣੀ। ਅਸੀਂ ਵੀ ਕਈ ਵਾਰੀ ਗੁਰੂ ਦੇ ਦਰ ਤੋਂ ਦਾਤ ਲੇਟ ਹੋ ਜਾਵੇ ਤਾਂ ਝੱਟ ਹੀ ਤਵੀਤਾਂ ਵਾਲਿਆਂ ਦਾ ਕੁੰਡਾ ਖੜਕਾ ਲੈਂਦੇ ਹਾਂ। ਆਪਣੇ ਗੁਰੂ 'ਤੇ ਭਰੋਸਾ ਰੱਖੀਏ। ਸੁਖਮਨੀ ਸਾਹਿਬ ਦੀ ਬਾਣੀ ਦੇ ਪ੍ਰਵਾਹ ਚਲਾ ਕੇ ਗੁਰੂ ਨਾਨਕ ਦੇ ਦਰ ਤੋਂ ਦਾਤ ਮੰਗੋ ਤਾਂ ਨਿਰੰਕਾਰ ਕੋਈ ਗੁਰਮੁਖ ਰੂਹ ਭੇਜਦਾ ਹੈ।)

ਮਹਾਂਪੁਰਸ਼ਾਂ ਦੇ ਬਚਨ ਸੁਣ ਕੇ ਉਹ ਬੱਚੇ ਦੀ ਮਾਤਾ ਰੋ ਪਈ ਤੇ ਕਹਿਣ ਲੱਗੀ, "ਮੇਰੇ ਕੋਲੋਂ ਬਹੁਤ ਵੱਡੀ ਭੁੱਲ ਹੋ ਗਈ, ਜੋ ਮੈਂ ਪੁੱਤਰ ਦੇ ਮੋਹ ਵਿਚ ਗੁਰੂ ਨੂੰ ਛੱਡ ਕੇ ਮੜੀਆਂ-ਮਸਾਣਾਂ ਪੂਜੀਆਂ। ਹੁਣ ਕੋਈ ਰਸਤਾ ਦੱਸੋ। ਮਹਾਂਪੁਰਸ਼ ਕਹਿਣ ਲੱਗੇ, "ਇਕ ਪਾਠ ਸੁਖਮਨੀ ਸਾਹਿਬ ਦਾ ਇਸ ਬੱਚੇ ਨੂੰ ਝੋਲੀ ਵਿਚ ਲੈ ਕੇ ਸੁਣਾਇਆ ਕਰ ਤੇ ਨਾਲ ਅੰਮ੍ਰਿਤ ਪਿਲਾਇਆ ਕਰ। ਗੁਰੂ ਦੀ ਕਿਰਪਾ ਨਾਲ, ਸੁਖਮਨੀ ਸਾਹਿਬ ਦੀ ਬਾਣੀ ਦੀ ਬਰਕਤ ਨਾਲ ਇਸ ਬੱਚੇ ਦੀ ਮੱਤ ਬਦਲ ਜਾਵੇਗੀ। ਇਸ ਦੇ ਦੈਂਤਾਂ ਵਾਲੇ ਕਰਮ ਬਦਲ ਕੇ ਦੇਵਤਿਆਂ ਵਾਲੇ ਬਣ ਜਾਣਗੇ।"

ਦਾਸ ਬਾਣੀ ਦੇ ਭਰੋਸੇ ਨਾਲ ਇਹ ਦਾਅਵੇ ਨਾਲ ਲਿਖ ਰਿਹਾ ਹੈ ਕਿ ਜੇ ਕਿਸੇ ਬੀਬੀ ਦੇ ਪਤੀ ਦਾ ਜਾਂ ਘਰ ਵਿਚ ਕਿਸੇ ਵੀ ਮੈਂਬਰ ਦਾ ਸੁਭਾਅ ਗਰਮ ਹੋਵੇ, ਤਾਂ ਹਰ ਰੋਜ਼, ਕਟੋਰੀ ਵਿਚ ਜਲ ਰੱਖ ਕੇ ਸੁਖਮਨੀ ਸਾਹਿਬ ਦਾ ਪਾਠ ਕਰ ਕੇ ਉਹ ਜਲ ਉਸ ਸਰੀਰ ਨੂੰ ਪਿਲਾਈ ਜਾਵੋ। ਜਿਸ ਦਾ ਸੁਭਾਅ ਗਰਮ ਹੈ, ਜ਼ਰੂਰ ਉਸ ਦੇ ਸੁਭਾਅ ਵਿਚ ਤਬਦੀਲੀ ਆਵੇਗੀ। ਇਹ ਸੁਖਮਨੀ ਸਾਹਿਬ ਦੀ ਬਾਣੀ ਵਿਚ ਤਾਕਤ ਹੈ, ਇਹ ਤੱਤਾਂ ਨੂੰ ਬਦਲਾਉਂਦੀ ਹੈ।

ਇਹ ਸੁਖਮਨੀ ਸਾਹਿਬ ਜੀ ਦੀ ਬਾਣੀ ਦੀ ਛੇਵੀਂ ਵਿਸ਼ੇਸ਼ਤਾਈ ਕਿ

ਇਹ ਕਿਸੇ ਦੂਸਰੇ ਸਰੀਰ ਦੇ ਮਨ ਦੇ ਖ਼ਿਆਲਾਂ ਨੂੰ ਵੀ ਬਦਲਦੀ ਹੈ ਜਾਂ ਇਸ ਨੂੰ ਇੰਝ ਵੀ ਕਹਿ ਲਈਏ ਕਿ ਅਸੁਰ ਬਿਰਤੀ ਦੇ ਖ਼ਿਆਲਾਂ ਨੂੰ ਬਦਲਾ ਕੇ ਦੇਵ ਬਿਰਤੀ ਦੇ ਖ਼ਿਆਲ ਬਣਾਉਂਦੀ ਹੈ।

ਦੇਵ ਬਿਰਤੀ ਹੁੰਦੀ ਹੈ - ਦੇਵਤਿਆਂ ਵਾਲੇ ਗੁਣ—ਦਇਆ, ਧੀਰਜ, ਸਤਿ, ਸੰਤੋਖ, ਖਿਮਾ, ਕਿਸੇ ਦਾ ਸਵਾਰ ਕੇ ਮਨ ਨੂੰ ਖ਼ੁਸ਼ੀ ਮਿਲਣੀ।

ਅਸੁਰ ਬਿਰਤੀ ਹੁੰਦੀ ਹੈ – ਰਾਕਸ਼ਾਂ ਵਾਲੇ ਗੁਣ। ਇਸ ਨੂੰ ਕਾਂ ਬਿਰਤੀ ਵੀ ਕਿਹਾ ਜਾਂਦਾ ਹੈ। ਕਾਂ ਨੂੰ ਚੰਗਾ ਪੰਛੀ ਨਹੀਂ ਗਿਣਿਆ ਜਾਂਦਾ। ਇਹ ਬਹੁਤ ਚਲਾਕ, ਚੁਸਤ, ਮਤਲਬੀ, ਕਿਸੇ ਦਾ ਹੱਕ ਖੋ ਕੇ ਖਾਣ ਵਾਲਾ ਤੇ ਦੂਜਿਆਂ ਨੂੰ ਦੁੱਖ ਦੇ ਕੇ ਖ਼ੁਸ਼ ਹੋਣ ਵਾਲਾ। ਤੁਸੀਂ ਕਦੀ ਨੋਟ ਕਰੋ ਕਿ ਕਿਸੇ ਗਾਂ ਦੇ, ਮੱਝ ਦੇ ਜਾਂ ਖੋਤੇ ਦੇ ਪਿੱਠ 'ਤੇ ਕੋਈ ਜ਼ਖ਼ਮ ਹੋਵੇ ਤਾਂ ਕਾਂ ਉਸ ਦੇ ਜ਼ਖ਼ਮ ਵਿਚ ਠੂੰਗੇ ਮਾਰਦਾ ਹੈ, ਉਸ ਦੀਆਂ ਆਂਤਰਾਂ ਵਿਚ ਚੁੰਝਾਂ ਮਾਰਦਾ ਹੈ। ਉਸ ਨੂੰ ਤਕਲੀਫ਼ ਹੁੰਦੀ ਹੈ ਤੇ ਕਾਂ ਉਸ ਦੀਆਂ ਆਂਤਰਾਂ ਖਾ ਕੇ ਖ਼ੁਸ਼ ਹੁੰਦਾ ਹੈ। ਇਸੇ ਤਰ੍ਹਾਂ ਕੁਝ ਕੀ, ਬਹੁਤ ਸਾਰੇ ਲੋਕ ਜਿਨ੍ਹਾਂ ਨੂੰ ਨਹੀਂ ਕੋਈ ਸਤਿਪੁਰਸ਼ਾਂ ਦੀ ਸੰਗਤ ਪ੍ਰਾਪਤ, ਨਹੀਂ ਬਾਣੀ ਨਾਲ ਜੁੜੇ, ਕਾਂ ਬਿਰਤੀ ਦੇ ਹੁੰਦੇ ਹਨ ਚਲਾਕ-ਚੁਸਤ, ਮਤਲਬੀ, ਦੂਸਰੇ ਦਾ ਹੱਕ ਖੋ ਕੇ ਖਾਣ ਵਾਲੇ, ਦੂਸਰੇ ਨੂੰ ਦੁੱਖ-ਤਕਲੀਫ਼ ਦੇ ਕੇ ਖ਼ੁਸ਼ ਹੁੰਦੇ ਹਨ।

ਗੁੱਸਾ ਨਾ ਕਰਿਓ, ਦੁਨੀਆਂ ਭਰੀ ਪਈ ਹੈ, ਐਸੀ ਬਿਰਤੀ ਦੇ ਲੋਕਾਂ ਨਾਲ। ਰਿਸ਼ਤੇਦਾਰੀ ਵਿਚ, ਆਂਢ-ਗੁਆਂਢ ਵਿਚ ਕਿਸੇ ਨਾਲ ਲੱਗਦੀ ਹੋਵੇ ਜਾਂ ਕਿਸੇ ਕਾਰਨ ਤੋਂ ਆਪਸ ਵਿਚ ਝਗੜਾ ਹੋ ਜਾਵੇ, ਇਹੀ ਹੁੰਦਾ ਹੈ ਕਿ ਦੂਜੇ ਨੂੰ ਥੱਲੇ ਕਿਵੇਂ ਲਾਉਣਾ ਹੈ, ਦੂਸਰੇ ਨੂੰ ਨੀਵਾਂ ਕਿਵੇਂ ਦਿਖਾਉਣਾ ਹੈ, ਦੂਸਰੇ ਨੂੰ ਦੁੱਖ ਕਿਵੇਂ ਦੇਣਾ ਹੈ। ਐਸੀ ਬਿਰਤੀ ਵਾਲਾ ਬੰਦਾ ਹਰ ਤਰ੍ਹਾਂ ਦਾ ਹੀਲਾ ਵਸੀਲਾ ਵਰਤਦਾ ਹੈ, ਸਰਕਾਰੇ, ਦਰਬਾਰੇ ਵੀ ਕਿ ਕਿਸੇ ਤਰੀਕੇ ਉਸ ਨੂੰ ਦੁੱਖ ਦਿੱਤਾ ਜਾਵੇ ਭਾਵੇਂ ਉਸ ਦੇ ਘਰ ਛਾਪਾ ਪੁਆ ਕੇ ਜਾਂ ਬੰਦੇ ਭੇਜ ਕੇ ਜਾਂ ਕਿਸੇ ਤਰ੍ਹਾਂ ਬੇਇਜ਼ਤੀ ਕਰ ਕੇ ਜਾਂ ਨੁਕਸਾਨ ਪੁਚਾ ਕੇ, ਤੇ ਫਿਰ ਅਜਿਹਾ ਕਰਨ ਤੋਂ ਬਾਅਦ ਉਸ ਨੂੰ ਦੁੱਖ ਤਕਲੀਫ਼ ਪਹੁੰਚਾ ਕੇ ਅਸੁਰ ਬਿਰਤੀ ਵਾਲੇ ਨੂੰ ਖ਼ੁਸ਼ੀ ਮਿਲਦੀ ਹੈ।

ਧੰਨ ਗੁਰੂ ਅਰਜਨ ਸਾਹਿਬ ਨੂੰ ਜਿੰਨਾ ਵੀ ਧੰਨ ਕਹੀਏ ਥੋੜ੍ਹਾ ਹੈ। ਕਈ ਵਾਰੀ ਤਾਂ ਇੰਨਾ ਪਿਆਰ ਆ ਜਾਂਦਾ ਹੈ ਕਿ ਸਰੀਰ ਦਾ ਇਕ-ਇਕ ਪੋਟਾ ਵੀ ਉਨ੍ਹਾਂ ਤੋਂ ਕੁਰਬਾਨ ਹੋ ਜਾਵੇ, ਉਹ ਵੀ ਥੋੜ੍ਹਾ ਹੈ, ਜੋ ਉਨ੍ਹਾਂ ਇੰਨੀ ਬਖ਼ਸ਼ਿਸ਼ ਵਾਲੀ ਬਾਣੀ ਦੀ ਦਾਤ ਸਾਨੂੰ ਬਖ਼ਸ਼ੀ।

ਤੁਸੀਂ ਕਿਸੇ ਜੀਵ ਕੋਲੋਂ ਬਹੁਤ ਤੰਗ ਹੋ, ਸਮਝਾਉਣ 'ਤੇ ਵੀ ਨਹੀਂ ਸਮਝਦਾ, ਸੁਖਮਨੀ ਸਾਹਿਬ ਜੀ ਦੀ ਬਾਣੀ ਦਾ ਨੇਮ ਵਧਾ ਦਿਓ। ਜੇ ਕੋਈ ਬੰਦਾ ਤੁਹਾਨੂੰ ਤੰਗ ਵੀ ਕਰਦਾ ਹੈ, ਦੁਖੀ ਕਰਦਾ ਹੈ, ਉਸ ਦਾ ਬੁਰਾ ਨਾ ਕਰੋ। ਸੁਖਮਨੀ ਸਾਹਿਬ ਦਾ ਬਾਣੀ ਦਾ ਨੇਮ ਵਧਾ ਦਿਓ, ਗੁਰੂ ਦੀ ਡਿਊਟੀ ਲੱਗ ਜਾਵੇਗੀ ਉਸ ਦੇ ਮਨ ਦੇ ਖ਼ਿਆਲ ਬਦਲਾਉਣ ਦੀ। ਜਿਸ ਕੋਲੋਂ ਤੁਸੀਂ ਉਸ ਦੀ ਅਸੁਰ-ਬਿਰਤੀ ਦੇ ਖ਼ਿਆਲਾਂ ਕਰ ਕੇ ਤੰਗ ਹੋ, ਸੁਖਮਨੀ ਸਾਹਿਬ ਦੀ ਬਾਣੀ ਉਸ ਦਾ ਮਨ ਤੁਹਾਡੇ ਲਈ ਬਦਲਾਈ ਜਾਵੇਗੀ। ਉਸਦੇ ਖ਼ਿਆਲ ਦੇਵ ਬਿਰਤੀ ਦੇ ਬਣੀ ਜਾਣਗੇ।

ਦਾਸ ਨੇ ਕਿਸੇ ਕਿਤਾਬ ਵਿਚ ਇਕ ਬਚਨ ਪੜ੍ਹਿਆ ਸੀ। ਉਸ ਵਿਚ ਪ੍ਰਸ਼ਨ-ਉੱਤਰ ਲਿਖੇ ਸਨ। ਇਕ ਪ੍ਰਸ਼ਨ ਸੀ ਕਿ ਜੇ ਕੋਈ ਸਾਕਤ ਪੁਰਸ਼ ਕਿਸੇ ਗੁਰਮੁਖ, ਸੰਤ-ਮਹਾਂਪੁਰਸ਼ ਨੂੰ ਤੰਗ ਕਰੇ ਤਾਂ ਕੀ ਉਹ ਵੀ ਅੱਗੋਂ ਖੜਕਾ ਦੇਵੇ, ਜਵਾਬ ਦੇਵੇ। ਅੱਗੋਂ ਜਵਾਬ ਵਿਚ ਲਿਖਿਆ ਸੀ -

*'ਹਰਿ ਜਨੁ ਰਾਮ ਨਾਮ ਗੁਨ ਗਾਵੈ॥*
*ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ॥'*

(ਅੰਗ ੭੧੯)

ਸੰਤ-ਮਹਾਂਪੁਰਸ਼, ਗੁਰਸਿੱਖ ਨੂੰ ਜੇ ਕੋਈ ਤੰਗ ਕਰੇ ਤਾਂ ਉਹ ਬਾਣੀ ਦਾ ਨੇਮ ਵਧਾ ਕੇ ਸਤਿਗੁਰੂ ਦੇ ਚਰਨਾਂ ਵਿਚ ਅਰਦਾਸ ਕਰੇ ਕਿ ਫਲਾਣਾ ਕੁਰਾਹੇ ਪੈ ਗਿਆ ਹੈ। ਉਸਦੇ ਹਿਰਦੇ ਵਿਚੋਂ ਆਪ ਕਿਰਪਾ ਕਰਕੇ ਮੈਲ ਕੱਢ ਦਿਉ।

ਤੁਹਾਡੇ ਨਾਲ ਵੀ ਕਈ ਵਾਰ ਵਾਪਰਦਾ ਹੋਵੇਗਾ, ਆਂਢ ਗੁਆਂਢ ਵਿਚ, ਘਰ ਵਿਚ, ਸਮਾਜ ਵਿਚ ਵਿਚਰਦਿਆਂ ਕਈ ਤੁਹਾਨੂੰ ਐਵੇਂ ਹੀ ਵਾਧੂ ਬੋਲ ਜਾਂਦੇ ਹਨ ਜਦਕਿ ਤੁਹਾਡਾ ਕੋਈ ਕਸੂਰ ਨਹੀਂ ਹੁੰਦਾ, ਜਾਂ ਜਾਣ ਬੁਝ ਕੇ ਬਗ਼ੈਰ ਕਿਸੇ ਕਾਰਨ ਤੰਗ ਕਰਦੇ ਹਨ। ਇਕ ਤਾਂ ਹੈ ਉਸ ਨਾਲ ਅੱਗੋਂ ਕਲੇਸ਼ ਵਧਾਉਣਾ, ਇਕ ਹੈ ਬਾਣੀ ਪੜ੍ਹ ਕੇ ਅਰਦਾਸ ਕਰਨੀ। ਜਦੋਂ ਤੁਸੀਂ

ਸੁਖਮਨੀ ਸਾਹਿਬ ਦੀ ਬਾਣੀ ਪੜ੍ਹ ਕੇ ਗੁਰੂ ਦੇ ਚਰਨਾਂ ਵਿਚ ਅਰਦਾਸ ਕਰੋਗੇ ਕਿ ਸਤਿਗੁਰੂ ! ਤੁਸੀਂ ਕਿਰਪਾ ਕਰ ਕੇ ਉਸ ਦੇ ਹਿਰਦੇ ਵਿਚੋਂ ਮੈਲ ਕੱਢ ਦਿਓ। ਸਤਿਗੁਰੂ ਕਿਰਪਾ ਅਵੱਸ਼ ਕਰਦੇ ਹਨ।

ਤੁਸੀਂ ਕਿਸੇ ਮਹਿਕਮੇ ਵਿਚ ਕਿਸੇ ਅਫ਼ਸਰ ਨਾਲ ਕੋਈ ਜ਼ਰੂਰੀ ਗੱਲ ਕਰਨ ਜਾਣੀ ਹੈ ਜਾਂ ਕਿਸੇ ਨਾਲ ਝਗੜਾ ਹੋ ਗਿਆ ਹੈ, ਜਾਣ ਲੱਗਿਆਂ ਇਕ ਪਾਠ ਸੁਖਮਨੀ ਸਾਹਿਬ ਦਾ ਕਰ ਕੇ ਅਰਦਾਸ ਕਰ ਕੇ ਜਾਓ, ਸਤਿਗੁਰੂ ਦੇ ਚਰਨਾਂ ਵਿਚ ਕਿ ਹੇ ਸੱਚੇ ਪਾਤਸ਼ਾਹ ! ਮੈਂ ਫਲਾਣੇ ਮਹਿਕਮੇ ਵਿਚ ਜਾ ਰਿਹਾ ਹਾਂ, ਮੈਂ ਅਫ਼ਸਰ ਨਾਲ ਗੱਲਬਾਤ ਕਰਾਂਗਾ, ਪਰ ਅਫ਼ਸਰ ਨੇ ਮੇਰੀ ਗੱਲ ਸੁਨਣੀ ਵੀ ਤਾਂ ਹੀ ਹੈ ਤੇ ਮੰਨਣੀ ਵੀ ਤਾਂ ਹੀ ਹੈ ਜੇ ਤੁਸੀਂ ਕਿਰਪਾ ਕਰ ਕੇ ਉਸਦੇ ਹਿਰਦੇ ਵਿਚ ਬੈਠ ਜਾਵੋ। ਦਾਸ ਗੁਰੂ ਦੀ ਕਿਰਪਾ ਨਾਲ ਦਾਅਵੇ ਨਾਲ ਲਿਖ ਰਿਹਾ ਜੇ, ਤੁਹਾਡੇ ਪਹੁੰਚਣ ਤੋਂ ਪਹਿਲਾਂ ਗੁਰੂ ਉਥੇ ਪਹੁੰਚਿਆ ਹੋਵੇਗਾ।

ਇਹ ਬੜੀ ਵੱਡੀ ਦਾਤ ਹੈ। ਤੁਹਾਡਾ ਕੰਮ ਜਾਇਜ਼ ਹੋਵੇ, ਨਜਾਇਜ਼ ਨਾ ਹੋਵੇ, ਗੁਰਮਤਿ ਅਨੁਸਾਰ ਸਹੀ ਹੋਵੇ, ਇਹ ਬਾਣੀ ਦੂਸਰੇ ਪ੍ਰਾਣੀ ਦਾ ਮਨ ਵੀ ਬਦਲਾਉਂਦੀ ਹੈ।

ਕੈਨੇਡਾ ਵਿਚ ਇਕ ਸ਼ਹਿਰ ਹੈ 'ਸਰੀ'। ਉਥੇ ਗੁਰਦੁਆਰਾ ਹੈ 'ਦਸ਼ਮੇਸ਼ ਦਰਬਾਰ। 4-5 ਦਿਨ ਸਤਿਗੁਰੂ ਜੀ ਨੇ ਦਾਸਾਂ ਤੋਂ ਸੇਵਾ ਲਈ ਹੈ ਕੀਰਤਨ ਦੀ। ਉਥੇ ਇਕ ਦਿਨ ਅੱਠ ਤੋਂ ਨੌਂ ਰਾਤੀ ਗੁਰੂ ਸਾਹਿਬ ਨੇ ਹਾਜ਼ਰੀ ਲਗਵਾਈ, ਕੀਰਤਨ ਦੀ ਸੇਵਾ ਲਈ। ਉਥੇ ਸਮੇਂ ਦੀ ਬਹੁਤ ਬੰਦਿਸ਼ ਹੈ- 9 ਵਜੇ ਪੂਰੇ ਅਨੰਦ ਸਾਹਿਬ, 9-05 'ਤੇ ਅਰਦਾਸ, 9-10 'ਤੇ ਹੁਕਮਨਾਮਾ, 9-15 'ਤੇ ਸਤਿਗੁਰੂ ਦਾ ਸਰੂਪ ਸੁਖ-ਆਸਣ 'ਤੇ। 9-20 - 9-25 'ਤੇ ਬਾਹਰ ਆ ਰਹੇ ਸੀ।

ਦਾਸ ਤੋਂ ਕੋਈ 8-10 ਇੰਚ ਲੰਬਾ ਸਰੀਰ ਸੀ, ਦਾੜ੍ਹਾ ਖੁੱਲ੍ਹਾ, ਉਮਰ ਹੋਵੇਗੀ ਕੋਈ 55 ਸਾਲ ਦੀ। ਉਸ ਨੇ ਦਾਸ ਨੂੰ ਇਕ ਬਾਂਹ ਨਾਲ ਗਲਵਕੜੀ ਵਿਚ ਲੈ ਲਿਆ ਤੇ ਕਹਿਣ ਲੱਗਾ, "ਤੁਹਾਡੇ ਨਾਲ ਕੋਈ ਬਚਨ ਕਰਨਾ ਹੈ।"

ਦਾਸ ਦੇ ਮਨ ਵਿਚ ਆਇਆ ਕਿ ਇਹ ਕਿਧਰੇ ਕੋਈ ਕੱਟੜ ਨਾ ਹੋਵੇ।

ਕਥਾ ਵਿਚ ਕੋਈ ਗੱਲ ਚੰਗੀ ਨਹੀਂ ਲੱਗੀ ਹੋਵੇਗੀ, ਇਸ ਬਾਰੇ ਗੱਲ ਕਰਨੀ ਚਾਹੁੰਦਾ ਹੋਵੇਗਾ। ਦਾਸ ਨੇ ਕਿਹਾ ਕਿ ਲੰਗਰ ਤੋਂ ਬਾਅਦ ਕਰ ਲਈਏ, ਤਾਂ ਉਹ ਕਹਿਣ ਲੱਗਾ, ਨਹੀਂ ਹੁਣੇ ਹੀ ਕਰਨੀ ਹੈ।

ਦਾਸ ਨੂੰ ਹੁਣ ਪੱਕਾ ਹੀ ਯਕੀਨ ਹੋ ਗਿਆ ਕਿ ਇਸ ਨੇ ਜ਼ਰੂਰ ਕਿੰਤੂ-ਪ੍ਰੰਤੂ ਕਰਨੀ ਹੋਵੇਗੀ, ਕਿਉਂਕਿ ਸੰਗਤ ਵਿਚ 4 ਤਰ੍ਹਾਂ ਦੇ ਸਰੀਰ ਆਉਂਦੇ ਹਨ- 'ਊਂਘੇ, ਸੂੰਘੇ, ਡੂੰਘੇ, ਚੂੰਘੇ'। ਕਈ ਸੰਗਤ ਵਿਚ ਬੈਠੇ ਸੌਂ ਜਾਂਦੇ ਹਨ, ਉਨ੍ਹਾਂ ਨੂੰ 'ਊਂਘੇ' ਕਹਿੰਦੇ ਹਨ। ਇਕ ਹੁੰਦੇ ਹਨ 'ਸੂੰਘੇ' ਜਿਹੜੇ ਕੇਵਲ ਗ਼ਲਤੀਆਂ ਲੱਭਣ ਆਉਂਦੇ ਹਨ।

(ਦਾਸ ਇਥੇ ਇਕ ਗੱਲ ਖੋਲ੍ਹ ਦੇਵੇ ਕਿ ਗ਼ਲਤੀਆਂ ਉਸੇ ਤੋਂ ਹੀ ਹੁੰਦੀਆਂ ਹਨ ਜਿਹੜਾ ਕੁਝ ਕਰੇ। ਜੇ ਅੱਜ ਗ਼ਲਤੀ ਹੋਈ ਹੈ ਤਾਂ ਕੱਲ ਨੂੰ ਸੁਧਾਰ ਵੀ ਹੋਵੇਗਾ। ਪਰ ਜੇ ਕੰਮ ਕਰਾਂਗੇ ਹੀ ਨਹੀਂ ਤਾਂ ਫਿਰ ਤਾਂ ਗੱਲ ਨਹੀਂ ਬਣਨੀ। ਇਸ ਲਈ ਚੰਗੇ ਕੰਮ ਕਰਨੇ ਨਾ ਛੱਡੋ, ਡੱਟ ਕੇ ਕਰੋ।

ਇਕ ਸੱਜਣ ਨੇ ਦਾਸ ਨੂੰ ਕਿਹਾ ਸੀ ਕਿ ਅੰਮ੍ਰਿਤ ਸੰਚਾਰ ਚਲਦੇ ਹਨ, ਪਰ ਕਈ ਛੱਕ ਕੇ ਛੱਡ ਦੇਂਦੇ ਹਨ। ਦਾਸ ਨੇ ਕਿਹਾ, ਅਸੀਂ ਇਹ ਨਹੀਂ ਵੇਖਦੇ ਕਿੰਨਿਆਂ ਨੇ ਛੱਡਿਆ। ਜੇ 100 ਸਰੀਰਾਂ ਨੇ ਛੱਕਿਆ ਤੇ ਵਿਚੋਂ 5 ਨੇ ਜੇ ਛੱਡ ਵੀ ਦਿੱਤਾ ਤਾਂ ਅਸੀਂ ਤਾਂ ਇਹ ਵੇਖਦੇ ਹਾਂ ਕਿ 95 ਤਾਂ ਚੜ੍ਹ ਗਏ ਬੇੜੇ। ਦਾਸ ਦਾ ਇਹ ਲਿਖਣ ਤੋਂ ਭਾਵ ਕਿ ਗ਼ਲਤੀਆਂ ਹੋਣ 'ਤੇ ਚੰਗੇ ਕੰਮ ਕਰਨੇ ਨਹੀਂ ਛਡ ਦੇਣੇ। ਇਨਸਾਨ ਗ਼ਲਤੀਆਂ ਕਰ ਕੇ ਹੀ ਸਿਖਦਾ ਹੈ, ਜੇ ਅਸੀਂ ਗ਼ਲਤੀਆਂ ਦੇ ਡਰ ਤੋਂ ਚੰਗੇ ਕੰਮ ਕਰਨੇ ਛਡ ਦਿੱਤੇ ਤਾਂ ਮੰਜ਼ਿਲ 'ਤੇ ਕਿਵੇਂ ਪਹੁੰਚਾਂਗੇ। ਇਸ ਲਈ ਜੇ ਤੁਹਾਡੇ ਵਿਚ ਕੋਈ ਗ਼ਲਤੀਆਂ ਕੱਢੇ, ਆਪਣੀਆਂ ਗ਼ਲਤੀਆਂ ਨੂੰ ਸੁਧਾਰਨ ਦੀ ਕੋਸ਼ਿਸ਼ ਕਰੋ, ਗੁਰੂ ਦੀ ਕਿਰਪਾ ਨਾਲ ਨਾ ਕਿ ਛੱਡ ਕੇ ਬੈਠ ਜਾਵੋ।)

ਉਹ ਸਰੀਰ ਦਾਸ ਨੂੰ ਕਹਿਣ ਲੱਗਾ ਕਿ ਹੁਣੇ ਗੱਲ ਕਰਨੀ ਹੈ ਤੇ ਉਹ ਸਰੀਰ ਦਾਸ ਨੂੰ ਸਾਈਡ 'ਤੇ ਲੈ ਗਿਆ ਤੇ ਕਹਿਣ ਲੱਗਾ, "ਮੈਂ ਕੈਨੇਡਾ ਵਿਚ ਆਪਣੀ ਬੇਟੀ ਦਾ ਰਿਸ਼ਤਾ ਕੀਤਾ ਹੈ ਤੇ ਮੁੰਡੇ ਵਾਲੇ ਮੀਟ ਦੀ ਰੋਟੀ ਮੰਗਦੇ ਹਨ, ਪਰ ਮੈਂ ਨਹੀਂ ਚਾਹੁੰਦਾ ਕਿ ਮੇਰੀ ਬੱਚੀ ਦੇ ਵਿਆਹ ਵਿਚ ਜੀਵਾਂ ਦੀ ਹੱਤਿਆ ਹੋਵੇ।"

ਜਦੋਂ ਉਸ ਨੇ ਇਤਨੀ ਗੱਲ ਕਹੀ, ਤਾਂ ਮੈਂ ਸੋਚਿਆ ਕਿ ਇਹ ਤਾਂ ਗ਼ਲਤੀ ਲੱਭਣ ਵਾਲਾ ਨਹੀਂ, ਇਹ ਤਾਂ ਸਲਾਹ ਲੈਣੀ ਚਾਹੁੰਦਾ ਹੈ। ਮੈਂ ਉਸ ਦਾ ਹੱਥ ਆਪਣੇ ਮੋਢੇ ਤੋਂ ਥੱਲੇ ਲਾਹਿਆ ਅਤੇ ਆਖਿਆ ਕਿ ਸਾਮ੍ਹਣੇ ਆ ਕੇ ਗੱਲ ਕਰੋ। ਉਹ ਸਾਮ੍ਹਣੇ ਆ ਗਿਆ। ਦਾਸ ਨੇ ਕਿਹਾ, "ਜੇਕਰ ਲੜਕੇ ਵਾਲੇ ਮੀਟ ਦੀ ਰੋਟੀ ਮੰਗਦੇ ਹਨ ਤਾਂ ਤੁਸੀਂ ਉਨ੍ਹਾਂ ਨਾਲ ਮੀਟਿੰਗ ਕਰ ਕੇ ਬੇਨਤੀ ਕਰੋ ਕਿ ਉਹ ਆਪਣੇ ਘਰ ਜੋ ਮਰਜ਼ੀ ਪਏ ਕਰਨ, ਅਸੀਂ ਵੈਸ਼ਨੋ ਰੋਟੀ ਚੰਗੀ ਤੋਂ ਚੰਗੀ ਦੇ ਦੇਵਾਂਗੇ।" ਉਹ ਅੱਗੋਂ ਕਹਿਣ ਲੱਗਾ, "ਇਕ ਵਾਰੀ ਛੱਡ ਕੇ ਦੋ ਵਾਰੀ ਮੀਟਿੰਗ ਕਰ ਬੈਠਾ ਹਾਂ, ਪਰ ਉਹ ਨਹੀਂ ਮੰਨਦੇ। ਉਹ ਕਹਿੰਦੇ ਹਨ ਕਿ ਅਸੀਂ ਰੋਟੀ ਮੀਟ ਦੀ ਹੀ ਲੈਣੀ ਹੈ।"

ਦਾਸ ਨੇ ਫਿਰ ਪੁੱਛ ਲਿਆ, "ਜਦੋਂ ਦੋ ਵਾਰੀ ਉਨ੍ਹਾਂ ਨਾਲ ਤੁਸੀਂ ਮੀਟਿੰਗ ਕੀਤੀ, ਤਾਂ ਇਕੱਲਿਆਂ ਗਏ ਸੀ ਕਿ ਗੁਰੂ ਨੂੰ ਨਾਲ ਖੜਿਆ ਸੀ?"

ਉਹ ਬੜਾ ਹੈਰਾਨ ਕਿ ਗੁਰੂ ਨੂੰ ਨਾਲ ਕਿਵੇਂ ਖੜੀਦਾ ਹੈ। ਆਮ ਬੰਦਾ ਇਹੀ ਸੋਚਦਾ ਹੈ ਕਿ ਗੁਰੂ ਬਹੁਤ ਦੂਰ ਹੈ, ਪਰ ਇਹ ਤਾਂ ਪਿਆਰ ਤੇ ਸ਼ਰਧਾ ਵਾਲੇ ਜਾਣਦੇ ਹਨ ਕਿ ਉਹ ਕਿੰਨੀ ਕੁ ਨੇੜੇ ਹੈ, ਕਿਵੇਂ ਵਰਤਦਾ ਹੈ :

*"ਕਹਿ ਰਵਿਦਾਸ ਹਾਥ ਪੈ ਨੇਰੈ"* (ਅੰਗ ੬੫੮)

ਜਿਨ੍ਹਾਂ ਦੀ ਤੀਸਰੀ ਅੱਖ ਨਹੀਂ ਖੁੱਲ੍ਹੀ, ਜਿਨ੍ਹਾਂ ਕੋਲ ਵੇਖਣ ਵਾਲੀਆਂ ਅੱਖਾਂ ਨਹੀਂ ਹਨ, ਉਹ ਹੀ ਉਸ ਨੂੰ ਦੂਰ ਸਮਝਦੇ ਹਨ। ਸ਼ਰਧਾ-ਭਾਵਨਾ ਵਾਲੇ ਤਾਂ ਉਸ ਨੂੰ ਹਰ ਵੇਲੇ ਆਪਣੇ ਅੰਗ-ਸੰਗ ਮਹਿਸੂਸ ਕਰਦੇ ਹਨ। ਗੁਰੂ ਸਾਹਿਬਾਂ ਦੀ ਬਾਣੀ ਕੋਈ ਫ਼ਿਲਾਸਫ਼ੀ ਨਹੀਂ, ਇਹ ਬੀਤੀਆਂ ਹੋਈਆਂ ਹਕੀਕਤਾਂ ਲਿਖੀਆਂ ਹਨ ਕਿ -

*'ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ॥'*

(ਅੰਗ ੫੮੮)

ਦਾਸ ਨੇ ਬੇਨਤੀ ਕੀਤੀ, "ਇਕ ਵਾਰੀ ਫਿਰ ਲੜਕੇ ਵਾਲਿਆਂ ਨਾਲ ਫ਼ੋਨ 'ਤੇ ਗੱਲ ਕਰ ਕੇ ਟਾਈਮ ਮੇਲੋ ਤੇ ਹੁਣ ਇਸ ਵਾਰ ਇਕੱਲੇ ਨਾ ਜਾਣਾ, ਗੁਰੂ ਨੂੰ ਨਾਲ ਲੈ ਕੇ ਜਾਣਾ।" ਉਹ ਕਹਿਣ ਲੱਗਾ, "ਉਹ ਕਿਵੇਂ ?" ਦਾਸ ਨੇ ਕਿਹਾ, "ਜਿਸ ਦਿਨ ਦਾ ਟਾਈਮ ਮੇਲੋਗੇ, ਉਸ ਦਿਨ ਅੰਮ੍ਰਿਤ ਵੇਲੇ 3 ਵਜੇ ਉਠਣਾ।" ਉਹ ਬੜਾ ਲਮਕਾ ਕੇ ਕਹਿਣ ਲੱਗਾ, "ਤਿੰਨ ਵਜੇ।"

ਦਾਸ ਨੇ ਕਿਹਾ, "ਗੁਰੂ ਐਵੇਂ ਨਹੀਂ ਨਾਲ ਜਾਂਦਾ।" ਕਹਿਣ ਲੱਗਾ, "ਚੰਗਾ ਫੇਰ ਉਠ ਪਵਾਂਗੇ।" ਫੇਰ ਦਾਸ ਨੇ ਕਿਹਾ, "3 ਵਜੇ ਉਠ ਕੇ ਕੇਸੀ ਇਸ਼ਨਾਨ ਕਰਨਾ ਹੈ, ਕਿਉਂਕਿ ਸੁੱਚਮਤਾ ਦੀ ਬਹੁਤ ਲੋੜ ਹੈ।"

ਬਾਬਾ ਨੰਦ ਸਿੰਘ ਜੀ ਦੇ ਬਚਨ ਹਨ—ਸਫ਼ਾਈ, ਸਚਾਈ ਤੇ ਖ਼ੁਦਾਈ ਦਾ ਮੇਲ ਹੈ। ਸੁੱਚਮਤਾ ਵੱਧ ਤੋਂ ਵੱਧ ਰਖਿਆ ਕਰੋ, ਇਹ ਵੀ ਸਿੱਖੀ ਦਾ ਅਸੂਲ ਹੈ। ਹੱਦੋਂ ਵੱਧ ਵਹਿਮ ਕਰਨ ਲਈ ਵੀ ਨਹੀਂ ਕਿਹਾ ਗਿਆ ਸਿੱਖੀ ਵਿਚ, ਪਰ ਇਕ ਹੱਦ ਤੱਕ ਸੁੱਚਮਤਾ ਰੱਖਣ ਦਾ ਹੁਕਮ ਹੈ। ਜਿਥੇ ਰਸੋਈਆਂ ਵਿਚ ਜੂਠ ਹੋਵੇ, ਉਸ ਘਰ ਵਿਚ ਵਾਹਿਗੁਰੂ ਨਹੀਂ ਆਉਂਦਾ। ਬਾਣੀ ਦੀਆਂ ਵੀ ਪੰਗਤੀਆਂ ਹਨ-

*"ਸੁਚਿ ਹੋਵੈ ਤਾ ਸਚੁ ਪਾਈਐ॥"*

(ਅੰਗ ੪੭੨)

ਅੱਗੋਂ ਦਾਸ ਨੇ ਕਿਹਾ ਕਿ ਕੇਸੀ ਇਸ਼ਨਾਨ ਕਰ ਕੇ ਦੋ ਪਾਠ ਸੁਖਮਨੀ ਸਾਹਿਬ ਦੇ ਇਕ ਚੌਂਕੜੀ 'ਤੇ ਕਰ ਕੇ, ਅਰਦਾਸ ਕਰਨੀ ਹੈ ਸਤਿਗੁਰੂ ਦੇ ਚਰਨਾਂ ਵਿਚ ਕਿ ਸੱਚੇ ਪਾਤਸ਼ਾਹ ਲੜਕੇ ਵਾਲਿਆਂ ਨਾਲ ਮੀਟਿੰਗ ਕਰਨ ਜਾ ਰਿਹਾ ਹਾਂ, ਕਿਰਪਾ ਕਰਨਾ, ਆਪ ਜੀ ਮੇਰੇ ਨਾਲ ਰਹਿਣਾ। ਦਾਸ ਨੇ ਕਿਹਾ ਕਿ ਜੇ ਇਸ ਤਰ੍ਹਾਂ ਜੁਗਤੀ ਨਾਲ ਜਾਉਗੇ ਤਾਂ ਤੁਸੀਂ ਉਥੇ ਬਾਅਦ ਵਿਚ ਪਹੁੰਚੋਗੇ, ਗੁਰੂ ਉਥੇ ਪਹਿਲੇ ਪਹੁੰਚਿਆ ਹੋਵੇਗਾ। ਇਹ ਸ਼ਨੀਵਾਰ ਰਾਤ ਦੀ ਵਾਰਤਾ ਹੈ।

ਅਗਲੇ ਦਿਨ ਐਤਵਾਰ ਸਵੇਰੇ ਉਸੇ ਗੁਰਦੁਆਰੇ ਵਿਚ 12 ਤੋਂ 1 ਵਜੇ ਤਕ ਸਾਡੀ ਕੀਰਤਨ ਦੀ ਹਾਜ਼ਰੀ ਸੀ। ਅਸੀਂ ਹਾਜ਼ਰੀ ਲਗਾ ਕੇ ਲੰਗਰ ਘਰ ਵਿਚ ਬੈਠੇ ਸੀ ਤੇ ਉਹੀ ਸਰਦਾਰ ਜੀ ਦੂਰੋਂ ਤੁਰੇ ਆਣ ਤੇ ਕਹਿਣ ਲੱਗੇ, "ਭਾਈ ਸਾਹਿਬ ਜੀ, ਵਧਾਈ ਹੋਵੇ।" ਦਾਸ ਨੇ ਕਿਹਾ, "ਵਧਾਈ ਕਾਹਦੀ?" ਕਹਿਣ ਲੱਗਾ, "ਤੁਸੀਂ ਜਿਹੜਾ ਫ਼ਾਰਮੂਲਾ ਦੱਸਿਆ ਸੀ, ਉਹ ਅਸੀਂ ਰਾਤ ਹੀ ਵਰਤ ਲਿਆ। ਅਸੀਂ ਇਥੋਂ ਜਦੋਂ ਗਏ ਤੇ ਘਰ ਪਹੁੰਚਦਿਆਂ ਹੀ ਕੁੜਮਾਂ ਨੂੰ ਫ਼ੋਨ ਕੀਤਾ ਕਿ ਅਸੀਂ ਤੁਹਾਡੇ ਨਾਲ ਮੀਟਿੰਗ ਕਰਨੀ ਚਾਹੁੰਦੇ ਹਾਂ। ਉਨ੍ਹਾਂ ਨੇ 9 ਵਜੇ ਦਾ ਟਾਈਮ ਪੱਕਾ ਕੀਤਾ। ਮੈਂ ਤੁਹਾਡੇ ਦੱਸੇ ਤਰੀਕੇ ਮੁਤਾਬਕ 3 ਵਜੇ ਉੱਠ ਕੇ ਕੇਸੀ ਇਸ਼ਨਾਨ ਕਰਕੇ ਜ਼ਿੰਦਗੀ ਵਿਚ ਪਹਿਲੀ

ਵਾਰ ਦੋ ਪਾਠ ਸੁਖਮਨੀ ਸਾਹਿਬ ਦੇ ਇਕੋ ਚੌਂਕੜੀ 'ਤੇ ਕਰ ਕੇ ਦੇਗ ਕਰਾ ਕੇ ਅਰਦਾਸ ਕੀਤੀ ਸਤਿਗੁਰੂ ਦੇ ਚਰਨਾਂ ਵਿਚ ਤੇ ਚਲਾ ਗਿਆ ਉਨ੍ਹਾਂ ਨਾਲ ਮੀਟਿੰਗ ਕਰਨ। ਦੋ-ਤਿੰਨ ਸਰੀਰ ਉਨ੍ਹਾਂ ਦੇ ਸਨ, ਦੋ ਅਸੀਂ ਸੀ।

ਉਸ ਨੇ ਦੱਸਿਆ, ਕਿ ਮੈਂ ਅਜੇ ਗੱਲ ਸ਼ੁਰੂ ਹੀ ਕੀਤੀ ਕਿ ਜੇ ਤੁਸੀਂ ਵਿਆਹ ਵਿਚ ਮੀਟ ਦੀ ਰੋਟੀ ਨਾ ਲਵੋ, ਨਾਲ ਹੀ ਮੇਰਾ ਕੁੜਮ ਕਹਿਣ ਲੱਗਾ, ਤੁਸੀਂ ਇਹੀ ਗੱਲ ਅੱਗੇ ਵੀ ਦੋ-ਤਿੰਨ ਵਾਰੀ ਕਹਿ ਬੈਠੇ ਹੋ। ਜੇ ਤੁਹਾਡਾ ਇਸ ਚੀਜ਼ 'ਤੇ ਨਹੀਂ ਮਨ ਮੰਨ ਰਿਹਾ ਤਾਂ ਫਿਰ ਜਿਵੇਂ ਤੁਸੀਂ ਕਹਿੰਦੇ ਹੋ, ਉਸੇ ਤਰ੍ਹਾਂ ਹੀ ਕਰ ਲੈਂਦੇ ਹਾਂ।" ਉਹ ਸਰਦਾਰ ਕਹਿਣ ਲੱਗਾ, "ਮੈਂ ਮਨ ਵਿਚ ਸੋਚਿਆ ਕਿਥੇ ਤਾਂ ਇਹ ਮੇਰੇ ਪੈਰ ਹੀ ਨਹੀਂ ਸੀ ਲੱਗਣ ਦੇਂਦਾ, ਇਸ ਬਾਰੇ ਗੱਲ ਸੁਨਣ ਨੂੰ ਹੀ ਨਹੀਂ ਸੀ ਤਿਆਰ, ਕਹਿੰਦਾ ਸ਼ੀ ਐਸਾ ਹੋ ਹੀ ਨਹੀਂ ਸਕਦਾ ਤੇ ਅੱਜ ਕਿਵੇਂ ਇਕ ਮਿੰਟ ਵਿਚ ਹੀ ਹਾਮੀ ਭਰ ਦਿੱਤੀ ਹੈ। ਮੈਂ ਸਮਝ ਗਿਆ ਕਿ ਇਹ ਜਿਸ ਦੀ ਬਾਣੀ ਪੜ੍ਹ ਕੇ ਗਿਆ ਸੀ, ਉਸ ਨੇ ਮੇਰ੍ਹੇ ਉਥੇ ਪਹੁੰਚਣ ਤੋਂ ਪਹਿਲਾਂ ਹੀ, ਉਸ ਦੇ ਹਿਰਦੇ ਵਿਚ ਬੈਠ ਕੇ ਉਸ ਦੇ ਮਨ ਨੂੰ ਬਦਲਾ ਦਿੱਤਾ ਹੈ।"

ਇਹ ਪੱਕੀ ਗੱਲ ਜੇ, ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਸਰੀਰ ਕਰ ਕੇ ਭਾਵੇਂ ਚਲੇ ਗਏ ਹਨ, ਪਰ ਅੱਜ ਵੀ ਕੋਈ ਪਿਆਰ ਨਾਲ ਸੁਖਮਨੀ ਸਾਹਿਬ ਦੀ ਬਾਣੀ ਦਾ ਓਟ ਆਸਰਾ ਲਵੇ, ਉਨ੍ਹਾਂ ਦੇ ਚਰਨਾਂ ਨਾਲ ਜੁੜੇ, ਅਰਦਾਸ ਬੇਨਤੀ ਕਰੇ, ਉਹ ਅੱਜ ਵੀ ਪਹੁੰਚਦੇ ਹਨ।

ਇਹ ਵਾਰਤਾ ਪੜ੍ਹ ਕੇ ਆਪੇ ਹੀ ਅੰਦਾਜ਼ਾ ਲਾ ਲੈਣਾ ਕਿ ਕਿਵੇਂ ਗੁਰੂ ਕਿਸੇ ਦੇ ਵੀ ਹਿਰਦੇ ਵਿਚ ਬੈਠ ਕੇ ਉਸ ਦੇ ਮਨ ਨੂੰ ਬਦਲਾ ਸਕਦਾ ਹੈ, ਉਸ ਦੀ ਅਸੁਰ ਬਿਰਤੀ ਨੂੰ ਵੀ ਬਦਲ ਸਕਦਾ ਹੈ।

ਕੁਝ ਸਮਾਂ ਪਹਿਲੇ ਦਾਸ ਕੋਲ ਕੋਈ ਸਰੀਰ ਬੜਾ ਘਬਰਾਇਆ ਹੋਇਆ ਆਇਆ ਤੇ ਕਹਿਣ ਲੱਗਾ, "ਫਲਾਣਾ ਬੰਦਾ ਤੁਹਾਡੇ 'ਤੇ ਬਹੁਤ ਗਰਮ ਹੈ, ਤੁਹਾਡੇ ਖ਼ਿਲਾਫ਼ ਬਹੁਤ ਕੁਝ ਬੋਲ ਰਿਹਾ ਹੈ।" ਦਾਸ ਉਸ ਦੀ ਗੱਲ ਸੁਣ ਕੇ ਸੋਚੀਂ ਪੈ ਗਿਆ, ਕਿ ਸਾਡੀ ਤਾਂ ਕਿਸੇ ਨਾਲ ਕੋਈ ਦੁਸ਼ਮਣੀ ਨਹੀ, ਕੋਈ ਵੈਰ ਨਹੀਂ, ਕੋਈ ਈਰਖਾ ਨਹੀਂ, ਉਹ ਜ਼ਰੂਰ ਕਿਸੇ ਗ਼ਲਤ-ਫ਼ਹਿਮੀ ਦਾ ਸ਼ਿਕਾਰ ਹੋ ਗਿਆ ਹੈ। ਉਸ ਨਾਲ ਮਿਲ ਕੇ ਤੇ ਗੱਲ ਬਾਤ ਕਰ

ਕੇ ਉਸ ਦਾ ਭੁਲੇਖਾ ਦੂਰ ਕਰਨਾ ਚਾਹੀਦਾ ਹੈ।

ਉਸ ਸਮੇਂ ਦੁਪਹਿਰ ਦੇ 3 ਵਜੇ ਸਨ ਅਤੇ ਦਾਸ ਜਲਦੀ ਵਿਚ ਸੀ। ਇੰਨਾ ਸਮਾਂ ਨਹੀਂ ਸੀ ਕਿ ਪਹਿਲੇ ਸੁਖਮਨੀ ਸਾਹਿਬ ਦਾ ਪਾਠ ਕਰਦੇ। ਦਾਸ ਨੇ ਗੁਰੂ ਸਾਹਿਬ ਦੇ ਚਰਨਾਂ ਵਿਚ, ਆਪਣੇ ਗਲ੍ਹ ਵਿਚ ਪੱਲਾ ਪਾ ਕੇ ਅਰਦਾਸ ਕੀਤੀ ਕਿ ਹੇ ਸੱਚੇ ਪਾਤਸ਼ਾਹ ! ਸੁਨੇਹਾ ਮਿਲਿਆ ਹੈ ਕਿ ਫਲਾਣਾ ਆਦਮੀ ਬੜਾ ਗਰਮ ਹੈ। ਸਾਡੀ ਉਸ ਨਾਲ ਕੋਈ ਈਰਖਾ ਨਹੀਂ, ਕੋਈ ਦਵੈਸ਼ ਨਹੀਂ। ਅਸੀਂ ਉਸ ਕੋਲ ਜਾ ਰਹੇ ਹਾਂ ਤਾਂਕਿ ਪਤਾ ਲੱਗੇ ਕਿ ਉਸ ਨੂੰ ਕੀ ਗ਼ਲਤ ਫ਼ਹਿਮੀ ਹੋਈ ਹੈ। ਉਹ ਬਹੁਤ ਗਰਮ ਹੈ, ਗ਼ੁੱਸੇ ਵਿਚ ਹੈ, ਆਪ ਜੀ ਕਿਰਪਾ ਕਰਨਾ। ਸਾਡੇ ਜਾਣ ਤੋਂ ਪਹਿਲਾਂ ਆਪ ਉਸ ਦੇ ਹਿਰਦੇ ਵਿਚ ਬੈਠ ਜਾਣਾ ਤੇ ਸਾਡੇ ਵਿਚ ਤੁਸੀਂ ਆਪ ਖਲੋ ਜਾਣਾ।

ਹੁਣ ਇਥੇ ਜਿਹੜੀ ਵਿਚਾਰ, ਦਾਸ ਆਪ ਜੀ ਨਾਲ ਸਾਂਝੀ ਕਰਨੀ ਚਾਹੁੰਦਾ ਹੈ ਉਹ ਇਹ ਹੈ ਕਿ ਉਸ ਵੇਲੇ ਦਾਸ ਕੋਲ ਇੰਨਾ ਟਾਈਮ ਨਹੀਂ ਸੀ ਕਿ ਪਾਠ ਕਰ ਕੇ ਜਾਂਦਾ, ਇਸ ਲਈ ਦਾਸ ਨੇ ਅਰਦਾਸ ਵਿਚ ਬੇਨਤੀ ਕਰਨ ਤੋਂ ਬਾਅਦ ਇਹ ਕਿਹਾ ਕਿ ਉਥੇ ਚਾਹੇ ਜਿੰਨਾ ਵੀ ਸਮਾਂ ਲੱਗੇ, ਦਾਸ ਘਰ ਆ ਕੇ ਦੁਪਹਿਰ ਦਾ ਪਰਸ਼ਾਦਾ ਬਾਅਦ ਵਿਚ ਛਕੇਗਾ, ਪਹਿਲੇ ਆਪਣੇ ਨਿਤਨੇਮ ਤੋਂ ਇਲਾਵਾ ਸੁਖਮਨੀ ਸਾਹਿਬ ਦੇ ਪਾਠ ਦੀ ਭੇਟਾ ਦੇਵੇਗਾ। ਭਾਵ ਕਿ ਇਹੋ ਜਿਹੇ ਸਮੇਂ ਸੁਖਮਨੀ ਸਾਹਿਬ ਦਾ ਪਹਿਰਾ ਰੱਖ ਕੇ ਓਟ ਆਸਰਾ ਲੈ ਕੇ, ਅਰਦਾਸ ਕਰ ਕੇ ਜਾਵੋ ਤੇ ਜੇ ਕਿਸੇ ਮਜਬੂਰੀ ਵੱਸ ਪਾਠ ਕਰਨ ਦਾ ਨਾ ਟਾਈਮ ਹੋਵੇ ਤਾਂ ਸਤਿਗੁਰੂ ਨਾਲ ਇਹ ਵਾਅਦਾ ਕਰ ਕੇ ਜਾਵੋ ਕਿ ਉਥੋਂ ਆ ਕੇ ਕੋਈ ਹੋਰ ਕੰਮ ਪਹਿਲੇ ਨਹੀਂ ਕਰਾਂਗਾ, ਜਿੰਨੀ ਦੇਰ ਤਕ ਸੁਖਮਨੀ ਸਾਹਿਬ ਦਾ ਪਾਠ ਨਹੀਂ ਕਰ ਲੈਂਦਾ।

ਹੁਣ ਦਾਸ ਆਪਣੀ ਗੱਲ ਦੱਸੇ, ਜੋ ਸਾਡੇ ਨਾਲ ਬੀਤੀ। ਉਹ ਸਰੀਰ ਜਿਸ ਬਾਰੇ ਪਤਾ ਲੱਗਾ ਸੀ ਕਿ ਸਾਡੇ ਨਾਲ ਬਹੁਤ ਨਰਾਜ਼ ਹੈ, ਜਦੋਂ ਗੁਰੂ ਸਾਹਿਬ ਦੀ ਓਟ ਲੈ ਕੇ ਉਸ ਦੇ ਘਰ ਗਏ ਤਾਂ ਉਹ ਸਾਨੂੰ ਵੇਖ ਕੇ ਇੰਨਾ ਹੈਰਾਨ ਹੋਇਆ ਕਿ ਸਾਨੂੰ ਬੂਹੇ ਵਿਚ ਹੀ ਖਲਾਰ ਕੇ, ਆਪਣੀ ਪਤਨੀ ਨੂੰ ਅਵਾਜ਼ ਮਾਰ ਕੇ ਕਹਿਣ ਲੱਗਾ, "ਜਲਦੀ ਨਾਲ ਤੇਲ ਲੈ ਕੇ ਆ, ਤੇਲ ਚੋਈਏ। ਆ ਵੇਖ ਤੇ ਸਹੀ ਕੌਣ ਆਇਆ ਹੈ।"

ਦਾਸ ਨੇ ਆਪਣੇ ਮਨ ਵਿਚ ਕਿਹਾ ਕਿ ਸਤਿਗੁਰੂ, ਮੈਨੂੰ ਤਾਂ ਸੁਨੇਹਾ ਮਿਲਿਆ ਸੀ ਕਿ ਇਹ ਸਰੀਰ ਨਰਾਜ਼ ਬਹੁਤ ਹੈ ਸਾਡੇ ਨਾਲ, ਪਰ ਇਹ ਤਾਂ ਤੇਲ ਚੋਅ ਰਿਹਾ ਹੈ ਤੇ ਤੇਲ ਚੋਅ ਕੇ ਉਸ ਨੂੰ ਲੰਘਾਈਦਾ ਹੈ, ਜਿਸ ਦਾ ਸਤਿਕਾਰ ਕਰਨਾ ਹੋਵੇ। ਦਾਸ ਨੇ ਕਿਹਾ ਸਤਿਗੁਰੂ, ਇਹ ਸਭ ਤੁਹਾਡੀ ਬਖ਼ਸ਼ਿਸ਼ ਹੈ ਕਿ ਸਾਡੇ ਤੋਂ ਪਹਿਲਾਂ ਹੀ ਉਸ ਦੇ ਹਿਰਦੇ ਵਿਚ ਬੈਠ ਗਏ ਤੇ ਉਸ ਦੀ ਮੱਤ ਹੀ ਬਦਲਾ ਦਿੱਤੀ ਕਿਉਂਕਿ ਮੱਤ, ਸੁਮੱਤ ਸਭ ਉਸ ਦੇ ਹੱਥ ਹੈ।

ਇਹ ਹੱਡ-ਬੀਤੀ ਲਿਖਣ ਦਾ ਹੋਰ ਕੋਈ ਮਕਸਦ ਨਹੀਂ, ਕੇਵਲ ਇਤਨੀ ਗੱਲ ਸਾਂਝੀ ਕਰਨ ਦਾ ਚਿੱਤ ਕਰਦਾ ਸੀ ਕਿ ਕੋਈ ਵੀ ਇਸ ਪਵਿੱਤਰ ਬਾਣੀ ਦਾ ਓਟ ਆਸਰਾ ਲਵੇ, ਗੁਰੂ ਦੇ ਚਰਨਾਂ ਵਿਚ ਅਰਦਾਸ ਕਰੇ, ਗੁਰੂ ਸਾਹਿਬ ਆਪਣੀ ਬਖ਼ਸ਼ਿਸ਼ ਕਰਕੇ ਦੂਸਰੇ ਸਰੀਰ ਦੀ ਮੱਤ ਨੂੰ ਵੀ ਬਦਲਾ ਦੇਂਦੇ ਹਨ।

ਇਕ ਹੋਰ ਜ਼ਿਕਰ ਦਾਸ ਸਾਂਝਾ ਕਰੇ। ਦਿੱਲੀ ਵਿਚ ਦਾਸ ਦੇ ਮਿੱਤਰ ਹਨ। ਉਨ੍ਹਾਂ ਦੀਆਂ ਦੋ ਬੱਚੀਆਂ ਹਨ। ਦੋਵੇਂ ਕਾਲਜ ਵਿਚ ਪੜ੍ਹਦੀਆਂ ਹਨ। ਕੁਝ ਕੁ ਸਾਲ ਪਹਿਲੇ ਦੀ ਗੱਲ ਹੈ। ਅਸੀਂ ਕੀਰਤਨ ਦੀ ਹਾਜ਼ਰੀ ਲਈ ਦਿੱਲੀ ਗਏ, ਤੇ ਉਹ ਪ੍ਰਵਾਰ ਦਾਸ ਨੂੰ ਮਿਲਿਆ। ਬੜੇ ਪ੍ਰੇਸ਼ਾਨ, ਅੱਖਾਂ ਭਰੀਆਂ।

ਦਾਸ ਨੇ ਪ੍ਰੇਸ਼ਾਨੀ ਦਾ ਕਾਰਨ ਪੁੱਛਿਆ ਤਾਂ ਉਹ ਕਹਿਣ ਲੱਗੇ, "ਮੇਰੀਆਂ ਦੋ ਜਵਾਨ ਬੱਚੀਆਂ ਹਨ। ਸਾਡੇ ਬਿਲਕੁਲ ਨਾਲ ਦੇ ਘਰ ਵਿਚ ਇਕ ਨੌਜਵਾਨ ਲੜਕਾ ਹੈ। ਉਹ ਕੁਝ ਬਦਮਾਸ਼ ਕਿਸਮ ਦਾ ਹੈ ਤੇ ਮੇਰੀਆਂ ਬੱਚੀਆਂ ਨੂੰ ਬਹੁਤ ਪ੍ਰੇਸ਼ਾਨ ਕਰਦਾ ਹੈ, ਇਥੋਂ ਤਕ ਕਿ ਬੱਚੀਆਂ ਦਾ ਘਰੋਂ ਨਿਕਲਣਾ ਔਖਾ ਹੋ ਗਿਆ ਹੈ। ਅਸੀਂ ਸ਼ਰਾਫ਼ਤ ਦੇ ਮਾਰੇ ਜਾਂ ਇਹ ਕਹਿ ਲਵੋ ਕਿ ਬੱਚੀਆਂ ਹਨ, ਕੁਝ ਕਰ ਨਹੀਂ ਸਕਦੇ। ਉਸ ਦੇ ਪ੍ਰਵਾਰ ਵਾਲੇ ਵੀ ਆਪਣੇ ਬਦਮਾਸ਼ ਪੁੱਤਰ ਦੀ ਪਿੱਠ ਠੋਕਦੇ ਹਨ, ਉਸ ਦੀ ਤਰਫ਼ਦਾਰੀ ਕਰਦੇ ਹਨ। ਸਾਨੂੰ ਰੋਜ਼ ਧਮਕੀਆਂ ਦੇਂਦੇ ਹਨ ਕਿ ਆਪਣੀ ਇਕ ਬੱਚੀ ਦਾ ਵਿਆਹ ਸਾਡੇ ਮੁੰਡੇ ਨਾਲ ਕਰ ਦੇਵੋ। ਉਹ ਬਦਮਾਸ਼ ਕਿਸਮ ਦਾ ਲੜਕਾ ਹੈ। ਸਿੱਖ ਹੋਣ ਦੇ ਬਾਵਜੂਦ ਕੇਸ ਕਤਲ ਕਰਵਾਏ ਹੋਏ ਹਨ। ਰੋਜ਼ ਸ਼ਰਾਬ ਪੀ ਕੇ ਬੜ੍ਹਕਾਂ ਮਾਰਦਾ ਹੈ। ਇਥੋਂ ਤਕ ਗਿਰੀ ਹੋਈ ਹਰਕਤ ਕਰਦੇ ਹਨ ਕਿ

ਸਾਡੀ ਬੱਚੀ ਦੀ ਕਿਧਰੇ ਕੋਈ ਰਿਸ਼ਤੇ ਦੀ ਗੱਲ ਚਲਦੀ ਹੈ ਤਾਂ ਉਹ ਪਤਾ ਨਹੀਂ ਕਿਵੇਂ ਸੂਹ ਲੈ ਲੈਂਦੇ ਹਨ ਤੇ ਉਥੇ ਬੱਚੀਆਂ ਬਾਰੇ ਗ਼ਲਤ ਗੱਲਾਂ ਕਰ ਕੇ ਰਿਸ਼ਤਾ ਨਹੀਂ ਹੋਣ ਦੇਂਦੇ। ਅਸੀਂ ਬਹੁਤ ਪ੍ਰੇਸ਼ਾਨ ਹਾਂ, ਸਮਝ ਨਹੀਂ ਆਉਂਦੀ ਕੀ ਕਰੀਏ। ਨਾ ਮਕਾਨ ਛੱਡ ਸਕਦੇ ਹਾਂ, ਨਾ ਹੀ ਉਨ੍ਹਾਂ ਬਦਮਾਸ਼ਾਂ ਨਾਲ ਮੱਥਾ ਲਗਾ ਸਕਦੇ ਹਾਂ। ਧੀਆਂ ਦਾ ਧਨ ਹੈ, ਬਦਨਾਮੀ ਦੇ ਡਰ ਤੋਂ ਪੁਲਿਸ ਵਿਚ ਰਿਪੋਰਟ ਵੀ ਨਹੀਂ ਦੇ ਸਕਦੇ। ਡਰਦੇ ਵੀ ਹਾਂ ਕਿ ਉਹ ਬਦਮਾਸ਼ ਪਤਾ ਨਹੀਂ ਕੀ ਹਰਕਤ ਕਰ ਦੇਣ ਤੇ ਬਾਅਦ ਵਿਚ ਸਾਨੂੰ ਪਛਤਾਉਣਾ ਪਵੇ।

ਦਾਸ ਨੇ ਜਦੋਂ ਸਾਰੀ ਗੱਲ ਸੁਣੀ ਤਾਂ ਗੁਰੂ ਦਾ ਕੂਕਰ ਬਣ ਕੇ ਬੇਨਤੀ ਕੀਤੀ ਕਿ ਤੁਸੀਂ ਭਾਵੇਂ ਸਾਰਾ ਪ੍ਰਵਾਰ ਰਲ ਕੇ ਪੰਜ ਪਾਠ ਸੁਖਮਨੀ ਸਾਹਿਬ ਦੇ ਰੋਜ਼ ਕਰੋ ਤੇ ਹਫ਼ਤੇ ਬਾਅਦ ਕਿਸੇ ਨਜ਼ਦੀਕ ਦੇ ਗੁਰੂ ਅਸਥਾਨ 'ਤੇ ਦੇਗ ਕਰਾ ਕੇ ਅਰਦਾਸ ਕਰੋ ਕਿ ਸਤਿਗੁਰੂ ! ਤੁਸੀਂ ਤਾਂ ਆਪ ਨਾਰੀ ਦੀ ਇੱਜ਼ਤ ਦੀ ਰਾਖੀ ਕਰਦੇ ਹੋ। ਇਹ ਬੱਚੀਆਂ ਤੁਹਾਡੀਆਂ ਹਨ, ਇਨ੍ਹਾਂ ਦੀ ਆਪ ਹੀ ਰਾਖੀ ਕਰੋ, ਇਹ ਮਸਲਾ ਆਪ ਹੀ ਹੱਲ ਕਰੋ। ਦਾਸ ਦੀ ਬੇਨਤੀ 'ਤੇ ਉਨ੍ਹਾਂ ਦੇ ਸਾਰੇ ਪ੍ਰਵਾਰ ਨੇ ਪੂਰਾ ਨਿਸ਼ਚਾ ਕਰ ਕੇ ਸੁਖਮਨੀ ਸਾਹਿਬ ਦੇ ਰੋਜ਼ ਦੇ ਪੰਜ ਪਾਠ ਕਰਨੇ ਸ਼ੁਰੂ ਕਰ ਦਿੱਤੇ।

ਸੋਚ ਤੋਂ ਵੀ ਪਰੇ ਦੀ ਗੱਲ ! ਇਸ ਬਾਣੀ ਨੇ ਪਤਾ ਨਹੀਂ ਕੀ ਲੀਲਾ ਰਚਾਈ ਜਾਂ ਕੀ ਚੋਜ ਬਣਿਆ, ਇਹ ਤਾਂ ਜਾਂ ਗੁਰੂ ਪਾਤਸ਼ਾਹ ਜਾਨਣ ਜਾਂ ਉਸ ਲੜਕੇ ਦੇ ਪ੍ਰਵਾਰ ਨੂੰ ਪਤਾ ਹੋਵੇਗਾ ਕਿ ਉਨ੍ਹਾਂ ਉੱਤੇ ਕੀ ਜ਼ੋਰ ਪਿਆ ਤੇ ਕਾਹਦਾ ਜ਼ੋਰ ਪਿਆ ਕਿ ਕੋਈ 6 ਕੁ ਮਹੀਨੇ ਬਾਅਦ ਲੜਕੀਆਂ ਦੇ ਮਾਤਾ ਪਿਤਾ ਖ਼ੁਸ਼ੀ ਖ਼ੁਸ਼ੀ ਆਏ ਤੇ ਕਹਿਣ ਲੱਗੇ ਕਿ ਸੁਖਮਨੀ ਸਾਹਿਬ ਜੀ ਦੀ ਬਾਣੀ ਦੇ ਸਦਕਾ ਪਤਾ ਨਹੀਂ ਉਸ ਪ੍ਰਵਾਰ ਦਾ ਮੂੰਹ ਹੀ ਦੂਜੇ ਪਾਸੇ ਮੁੜ ਗਿਆ ਹੈ। ਹੁਣ ਤਾਂ ਜੇ ਕਿਧਰੇ ਰਸਤੇ ਵਿਚ ਉਹ ਲੜਕਾ ਸਾਡੀਆਂ ਬੱਚੀਆਂ ਨੂੰ ਵੇਖ ਵੀ ਲਵੇ ਤਾਂ ਆਪੇ ਹੀ ਸੜਕ ਦੀ ਦੂਜੀ ਸਾਈਡ 'ਤੇ ਹੋ ਜਾਂਦਾ ਹੈ। ਉਹ ਕਹਿਣ ਲੱਗੇ, ਸਾਨੂੰ ਤਾਂ ਆਪ ਇਹ ਸਭ ਲੀਲਾ ਸਮਝ ਨਹੀਂ ਆ ਰਹੀ ਕਿ ਇਹ ਕਿਵੇਂ ਵਾਪਰ ਗਿਆ। ਜਿਹੜਾ ਲੜਕਾ ਕਈ ਸਾਲਾਂ ਤੋਂ ਬੱਚੀਆਂ ਨੂੰ ਇੰਨਾ ਪ੍ਰੇਸ਼ਾਨ ਕਰ ਰਿਹਾ ਸੀ, ਉਸ ਦਾ ਖ਼ਿਆਲ ਇਧਰੋਂ ਕਿਵੇਂ ਮੁੜ ਗਿਆ।

ਦਾਸ ਨੇ ਕਿਹਾ ਕਿ ਅਸੀਂ ਉਸ ਪਾਤਸ਼ਾਹ ਦੀ ਲੀਲਾ ਨੂੰ, ਰਮਜ਼ ਨੂੰ

ਨਹੀਂ ਸਮਝ ਸਕੇ। ਇਹ ਸਭ ਸੁਖਮਨੀ ਸਾਹਿਬ ਦੀ ਬਾਣੀ ਦੀ ਵਡਿਆਈ ਹੀ ਹੈ। ਇਹ ਸਾਰੇ ਕਾਰਜ ਸਿੱਧ ਕਰ ਦੇਂਦੀ ਹੈ।

ਕੁਝ ਕੁ ਸਮਾਂ ਬਾਅਦ ਉਹ ਦਾਸ ਨੂੰ ਫਿਰ ਮਿਲੇ ਤੇ ਉਨ੍ਹਾਂ ਦੱਸਿਆ ਕਿ ਉਨ੍ਹਾਂ ਦੀਆਂ ਦੋਹਾਂ ਬੱਚੀਆਂ ਦਾ ਸੱਚੇ ਪਾਤਸ਼ਾਹ ਨੇ ਕਿਰਪਾ ਕਰ ਕੇ ਬਹੁਤ ਚੰਗੇ ਗੁਰਸਿੱਖਾਂ ਦੇ ਘਰ ਮੇਲ ਕਰਵਾ ਦਿੱਤਾ ਹੈ। ਦੋਵਾਂ ਬੱਚੀਆਂ ਦੀ ਸ਼ਾਦੀ ਹੋ ਗਈ ਹੈ ਤੇ ਦੋਨੋਂ ਬੱਚੀਆਂ ਆਪਣੇ ਘਰਾਂ ਵਿਚ ਸੁਖ-ਸ਼ਾਂਤੀ ਨਾਲ ਰਹਿ ਰਹੀਆਂ ਹਨ। ਕਹਿਣ ਲੱਗੇ ਕਿ ਸਾਡੀ ਸਮਝ ਵਿਚ ਹੀ ਨਹੀਂ ਆਉਂਦਾ ਕਿ ਉਹ ਲੜਕਾ ਹੁਣ ਕਦੀ ਸਾਮ੍ਹਣੇ ਹੀ ਨਹੀਂ ਆਇਆ।

ਉਨ੍ਹਾਂ ਦੀ ਇਹ ਸਾਰੀ ਗੱਲ ਸੁਣ ਕੇ ਦਾਸ ਦੀ ਬਾਣੀ ਪ੍ਰਤੀ ਸ਼ਰਧਾ, ਪਿਆਰ ਹੋਰ ਵੱਧ ਗਿਆ ਤੇ ਦਾਸ ਨੂੰ ਇਹ ਪੱਕਾ ਯਕੀਨ ਹੋ ਗਿਆ ਕਿ ਸੁਖਮਨੀ ਸਾਹਿਬ ਦੀ ਬਾਣੀ ਕਿਸੇ ਦੂਸਰੇ ਸਰੀਰ ਦੇ ਮਨ ਦੇ ਖ਼ਿਆਲਾਂ ਨੂੰ ਵੀ ਬਦਲਾਉਣ ਵਿਚ ਸਮਰੱਥ ਹੈ।

ਇਕ ਹੋਰ ਵੇਖੋ ਕਿੰਨੀ ਪਿਆਰ ਵਾਲੀ ਮਾਣ ਵਾਲੀ ਗੱਲ। ਕਈ ਵਾਰੀ ਜੇ ਕਿਸੇ ਸਰੀਰ ਨੂੰ ਸੋਝੀ ਨਾ ਹੋਵੇ, ਜਾਂ ਕਿਸੇ ਸਤਿਪੁਰਸ਼ ਦੀ ਸੰਗਤ ਨਾ ਕੀਤੀ ਹੋਵੇ ਅਤੇ ਉਸ ਸਰੀਰ ਦੀ ਕਿਸੇ ਨਾਲ ਲੱਗਦੀ ਹੋਵੇ ਭਾਵ ਦੁਸ਼ਮਣੀ ਹੋਵੇ ਤਾਂ ਇਸ ਮਕਸਦ ਨਾਲ ਸੁਖਮਨੀ ਸਾਹਿਬ ਪੜ੍ਹੇ ਕਿ ਉਹ ਸਰੀਰ ਜਿਸ ਨਾਲ ਦੁਸ਼ਮਣੀ ਹੈ, ਉਸ ਦਾ ਬੁਰਾ ਹੋਵੇ ਪਰ ਸੁਖਮਨੀ ਸਾਹਿਬ ਦੀ ਬਾਣੀ ਇੰਨੀ ਮਿੱਠੀ ਹੈ ਕਿ ਉਹ ਉਸ ਦੇ ਦੁਸ਼ਮਣ ਦਾ ਨੁਕਸਾਨ ਨਹੀਂ ਕਰਦੀ, ਸਗੋਂ ਜਿਹੜਾ ਸੁਖਮਨੀ ਸਾਹਿਬ ਦੀ ਬਾਣੀ ਪੜ੍ਹ ਰਿਹਾ ਹੈ, ਉਸ ਦੇ ਅੰਦਰੋਂ ਉਸ ਦੀ ਮਾੜੀ ਮੱਤ ਹੀ ਖ਼ਤਮ ਕਰ ਦੇਂਦੀ ਹੈ। ਉਸ ਸਰੀਰ ਦੇ ਅੰਦਰੋਂ ਸੁਖਮਨੀ ਸਾਹਿਬ ਦੀ ਬਾਣੀ ਦੂਸਰੇ ਦਾ ਬੁਰਾ ਮੰਗਣ ਵਾਲੇ ਖ਼ਿਆਲ ਹੀ ਕੱਢ ਦੇਂਦੀ ਹੈ।

ਕਿਉਂਕਿ ਇਹ ਇਕ ਆਮ ਦੁਨਿਆਵੀ ਲੋਕਾਂ ਦਾ ਸੁਭਾਅ ਹੁੰਦਾ ਹੈ ਕਿ ਜੇ ਕਿਸੇ ਨੇ ਕੁਝ ਬੁਰਾ ਕੀਤਾ ਹੋਵੇ ਤਾਂ ਉਸ ਦੇ ਜੁਆਬ ਵਿਚ ਬੁਰਾ ਹੀ ਕਰਦੇ ਹਨ, ਪਰ ਕੁਝ ਉੱਚੀ ਅਵਸਥਾ ਦੇ ਵੀ ਹੁੰਦੇ ਹਨ ਜਿਹੜੇ ਬੁਰਾ ਕਰਨ ਵਾਲੇ ਨੂੰ ਮਾਫ਼ ਕਰ ਦੇਂਦੇ ਹਨ, ਪਰ ਬੁਰਾ ਕਰਨ ਵਾਲੇ ਨਾਲ ਅੱਗੋਂ ਨੇਕੀ ਕਰਨੀ, ਇਹ ਗੁਰੂ ਨਾਨਕ ਨੇ ਆਪਣੇ ਗੁਰਸਿੱਖਾਂ ਦੀ ਝੋਲੀ ਵਿਚ ਪਾਇਆ

ਹੈ, ਤਾਂ ਹੀ ਭਾਈ ਨੰਦ ਲਾਲ ਜੀ ਕਹਿੰਦੇ ਹਨ :

*"ਬੁਰੇ ਨਾਲ ਸਭ ਬੁਰੀ ਕਰੇਂਦੇ, ਮੁਆਫ਼ ਕਰਨ ਕਈ ਸਿਆਣੇ।*
*ਬੁਰੇ ਨਾਲ ਵੀ ਨੇਕੀ ਕਰਨੀ, ਇਹ ਗੁਰ ਨਾਨਕ ਜਾਣੇ।"*

ਇਕ ਨੌਜੁਆਨ ਲੜਕਾ ਸੀ, ਗੁਰਸਿੱਖੀ ਦੇ ਮਾਰਗ 'ਤੇ ਨਵਾਂ-ਨਵਾਂ ਚਲਿਆ ਸੀ। ਅਜੇ ਇੰਨੀ ਸੋਝੀ ਨਹੀਂ ਸੀ ਕਿ ਗੁਰਸਿੱਖੀ ਦਾ ਮਾਰਗ ਕਸੂਰਵਾਰ ਨੂੰ ਬਖ਼ਸ਼ਣ ਵਾਲਾ ਹੈ। ਕਿਉਂਕਿ ਨਵਾਂ-ਨਵਾਂ ਅਜੇ ਸੰਗਤ ਵਿਚ ਆਉਣਾ ਸ਼ੁਰੂ ਹੋਇਆ ਸੀ। ਉਸ ਨੇ ਸੰਗਤ ਵਿਚ ਕਿਧਰੇ ਇਹ ਵਿਚਾਰ ਸੁਣੀ ਕਿ ਕੋਈ ਵੀ ਮਨਸ਼ਾ ਧਾਰ ਕੇ ਸੁਖਮਨੀ ਸਾਹਿਬ ਦੀ ਬਾਣੀ ਪੜ੍ਹੀ ਜਾਵੇ, ਮਨਸ਼ਾ ਪੂਰੀ ਹੁੰਦੀ ਹੈ।

ਉਸ ਨੌਜੁਆਨ ਦੀ ਆਪਣੇ ਕਿਸੇ ਸਾਥੀ ਨਾਲ ਲੱਗਦੀ ਸੀ। ਉਸ ਨੇ ਇਹ ਸੁੱਖ ਲਿਆ ਕਿ ਮੈਂ ਰੋਜ਼ ਦੇ ਦੋ ਪਾਠ ਸੁਖਮਨੀ ਸਾਹਿਬ ਦੇ ਕਰਾਂਗਾ, ਮੇਰੇ ਉਸ ਸਾਥੀ ਦਾ ਨੁਕਸਾਨ ਹੋ ਜਾਵੇ।

ਹੁਣ ਇਸ਼ਾਰਾ ਲੈਣਾ ਕਿ ਸੁਖਮਨੀ ਸਾਹਿਬ ਦੀ ਬਾਣੀ ਕਿੰਨੀ ਮਿੱਠੀ ਹੈ। ਇਸ ਬਾਣੀ ਨੇ ਉਸ ਦੇ ਸਾਥੀ ਦਾ ਨੁਕਸਾਨ ਨਹੀਂ ਕੀਤਾ ਸਗੋਂ ਸੁਖਮਨੀ ਸਾਹਿਬ ਪੜ੍ਹਨ ਵਾਲੇ ਨੌਜੁਆਨ ਦਾ ਸੁਭਾਅ ਹੀ ਬਦਲ ਦਿੱਤਾ। ਜਿਹੜਾ ਸੁਭਾਅ ਬਦਲੇ ਦੀ ਭਾਵਨਾ ਰੱਖਦਾ ਸੀ, ਉਸ ਦੇ ਮਨ ਵਿਚ ਇਸ ਬਾਣੀ ਨੇ ਇਹੋ ਜਿਹਾ ਘਰ ਕੀਤਾ ਕਿ ਉਸ ਨੌਜੁਆਨ ਦੇ ਅੰਦਰੋਂ ਬਦਲੇ ਦੀ ਭਾਵਨਾ ਹੀ ਖ਼ਤਮ ਹੋ ਗਈ। ਭਾਵ ਕਿ ਜੇ ਸੋਝੀ ਨਾ ਹੋਣ ਕਰ ਕੇ ਕੋਈ ਗ਼ਲਤ ਖ਼ਿਆਲ ਨਾਲ ਬਾਣੀ ਪੜ੍ਹਦਾ ਹੈ ਤਾਂ ਇਹ ਨਹੀਂ ਕਿ ਕਿਸੇ ਦਾ ਨੁਕਸਾਨ ਹੋ ਜਾਵੇਗਾ, ਸਗੋਂ ਪੜ੍ਹਨ ਵਾਲੇ ਦੇ ਅੰਦਰੋਂ ਮਾੜੀ ਮੱਤ ਹੀ ਦੂਰ ਕਰ ਦੇਂਦੀ ਹੈ। ਕਿਵੇਂ ਨਾ ਹਿਰਦੇ ਦੀ ਤਹਿ ਵਿਚੋਂ ਨਿਕਲੇਗਾ— ਧੰਨ ਸੁਖਮਨੀ ਸਾਹਿਬ ਕਿ ਜੇ ਕਿਸੇ ਨੂੰ ਸੋਝੀ ਨਾ ਹੋਣ ਕਾਰਨ, ਕੋਈ ਗ਼ਲਤ ਖ਼ਿਆਲ ਨਾਲ, ਕਿਸੇ ਦਾ ਬੁਰਾ ਕਰਨ ਦੇ ਖ਼ਿਆਲ ਨਾਲ ਬਾਣੀ ਪੜ੍ਹ ਰਿਹਾ ਹੈ ਤਾਂ ਇਹ ਨਹੀਂ ਕਿ ਬਾਣੀ ਕਿਸੇ ਦਾ ਬੁਰਾ ਕਰੇਗੀ, ਕਿਸੇ ਦਾ ਨੁਕਸਾਨ ਕਰੇਗੀ, ਸਗੋਂ ਸੁਖਮਨੀ ਸਾਹਿਬ ਬੁਰਾ ਮੰਗਣ ਵਾਲੇ ਦੀ ਮਾੜੀ ਮੱਤ ਹੀ ਦੂਰ ਕਰ ਦੇਂਦੀ ਹੈ।

ਗੁਰੂ ਅਰਜਨ ਦੇਵ ਜੀ ਮਹਾਰਾਜ ਸਰੀਰ ਕਰਕੇ ਭਾਵੇਂ ਚਲੇ ਗਏ ਹਨ, ਪਰ ਉਨ੍ਹਾਂ ਦੀ ਕਿਰਪਾ, ਉਨ੍ਹਾਂ ਦੀਆਂ ਬਖ਼ਸ਼ਿਸ਼ਾਂ, ਉਨ੍ਹਾਂ ਦੀ ਬਾਣੀ

'ਸੁਖਮਨੀ ਸਾਹਿਬ' ਦੀਆਂ ਬਖ਼ਸ਼ਿਸ਼ਾਂ ਖ਼ਤਮ ਨਹੀਂ ਹੋਈਆਂ। ਜਦੋਂ ਸੁਖਮਨੀ ਸਾਹਿਬ ਦੀਆਂ ਬਰਕਤਾਂ ਦੇ ਵਾਕਿਆਤ ਸੁਨਣ ਨੂੰ ਮਿਲਦੇ ਹਨ ਤਾਂ ਰੋਮ-ਰੋਮ ਰਾਹੀਂ ਗੁਰੂ ਅਰਜਨ ਸਾਹਿਬ ਤੋਂ ਬਲਿਹਾਰ ਜਾਈਦਾ ਹੈ।

ਇਕ ਵਰਜੀਨੀਆ ਦੇ ਪਰਵਾਰ ਦਾ ਵਾਕਿਆ ਹੈ। ਉਨ੍ਹਾਂ ਦੇ ਲੜਕੇ ਦਾ ਕਿਧਰੇ ਰਿਸ਼ਤਾ ਹੋਇਆ। ਕਲਜੁਗ ਦਾ ਸਮਾਂ ਹੈ। ਕਈਆਂ ਨੂੰ ਦੂਜੇ ਦੀ ਖ਼ੁਸ਼ੀ ਬਰਦਾਸ਼ਤ ਨਹੀਂ ਹੁੰਦੀ। ਲੜਕੇ ਦੇ ਪਿਤਾ ਦੇ ਕਿਸੇ ਨੇ ਕੰਨ ਭਰ ਦਿੱਤੇ, ਕਿ ਤੂੰ ਜਿਸ ਨੂੰ ਕੁੜਮ ਬਣਾ ਲਿਆ ਹੈ, ਉਹ ਤਾਂ ਤੇਰੀ ਬਰਾਬਰੀ ਦਾ ਹੀ ਨਹੀਂ, ਮਾਇਆ ਵਲੋਂ, ਔਹਦੇ ਵਲੋਂ, ਕੱਲ ਨੂੰ ਤੇਰੇ ਰਿਸ਼ਤੇਦਾਰਾਂ, ਸੰਬੰਧੀਆਂ ਵਿਚ ਤੇਰੀ ਕੀ ਇੱਜ਼ਤ ਰਹੇਗੀ।

ਹੁਣ ਜੇ ਤਾਂ ਉਹ ਸਰੀਰ ਹੁੰਦਾ ਕੋਈ ਗੁਰਮੁਖ ਤਾਂ ਉਸ 'ਤੇ ਐਸੀਆਂ ਗੱਲਾਂ ਦਾ ਅਸਰ ਨਾ ਹੁੰਦਾ, ਕਿਉਂਕਿ ਗੁਰਮੁਖ ਇਹੋ ਜਿਹੀਆਂ ਗੱਲਾਂ ਤੋਂ ਉਤਾਂਹ ਉਠ ਜਾਂਦਾ ਹੈ, ਉਹ ਨਿਰੰਕਾਰੀ ਪਹਿਰੇ ਵਿਚ ਜਿਉਂਦਾ ਹੈ, ਨਿਰੰਕਾਰ ਲਈ ਜਿਉਂਦਾ ਹੈ, ਉਸ ਦੀਆਂ ਦੁਨਿਆਵੀ ਭੁੱਖਾਂ, ਦੁਨਿਆਵੀ ਖ਼ਾਹਸ਼ਾਂ ਖ਼ਤਮ ਹੋ ਜਾਂਦੀਆਂ ਹਨ, ਇਕੋ ਨਾਮ ਅਧਾਰ ਬਣ ਜਾਂਦਾ ਹੈ, ਜਦ ਕਿ ਆਮ ਬੰਦਾ ਸੰਸਾਰਿਕ ਪਹਿਰੇ ਵਿਚ ਜਿਉਂਦਾ ਹੈ। ਉਸ ਅੰਦਰ ਦੁਨਿਆਵੀ ਭੁੱਖਾਂ ਹੁੰਦੀਆਂ ਹਨ- ਸੋਭਾ ਦੀ ਭੁਖ, ਵਾਹ-ਵਾਹ ਦੀ ਭੁੱਖ, ਮਾਇਆ ਦੀ ਭੁੱਖ। ਕਿਧਰੋਂ ਕਿਸੇ ਵੇਲੇ ਮਾਨ-ਇੱਜ਼ਤ ਨਾ ਮਿਲੇ ਜਾਂ ਸੇਵਾ ਮਨ-ਮਰਜ਼ੀ ਦੀ ਨਾ ਹੋਵੇ ਤਾਂ ਸੰਸਾਰੀ ਪਹਿਰੇ ਵਿਚ ਜਿਉਣ ਵਾਲੇ ਕੋਲੋਂ ਐਸੀਆਂ ਗੱਲਾਂ ਬਰਦਾਸ਼ਤ ਨਹੀਂ ਹੁੰਦੀਆਂ।

ਉਹ ਸਰੀਰ ਸੰਸਾਰੀ ਬਿਰਤੀ ਦਾ ਸੀ। ਉਸਦੇ ਦਿਮਾਗ਼ ਵਿਚ ਗੱਲ ਬੈਠ ਗਈ ਜਦ ਕਿ ਨਿਰੰਕਾਰੀ ਬਿਰਤੀ ਹੁੰਦੀ ਹੈ ਇਧਰੋਂ ਗੱਲ ਸੁਣੀ ਤੇ ਉਧਰੋਂ ਕੱਢ ਦਿੱਤੀ। ਹੁਣ ਲੜਕੇ ਦੇ ਪਿਤਾ ਦੇ ਦਿਮਾਗ਼ ਵਿਚ ਇਹ ਗੱਲ ਬੈਠ ਗਈ ਤੇ ਉਸ ਨੇ ਆਪਣੇ ਘਰ ਦਿਆਂ ਨੂੰ ਕਹਿ ਦਿੱਤਾ ਕਿ ਅਸੀਂ ਇਹ ਰਿਸ਼ਤਾ ਤੋੜ ਦੇਣਾ ਹੈ, ਕਿਉਂਕਿ ਲੜਕੀ ਵਾਲੇ ਸਾਡੀ ਬਰਾਬਰੀ ਦੇ ਨਹੀਂ ਹਨ। ਪਰ ਸਬੱਬ ਐਸਾ ਬਣਿਆ ਕਿ ਲੜਕਾ ਵੀ ਚਾਹੁੰਦਾ ਸੀ ਕਿ ਉਥੇ ਰਿਸ਼ਤਾ ਹੋਵੇ ਤੇ ਲੜਕੇ ਦੀ ਮਾਂ ਵੀ ਇਹੀ ਚਾਹੁੰਦੀ ਸੀ। ਲੜਕੀ ਵਾਲੇ ਵੀ ਰਾਜ਼ੀ ਸਨ, ਪਰ ਇਕ ਲੜਕੇ ਦਾ ਪਿਤਾ ਜ਼ਿੱਦ ਕਰਕੇ ਬੈਠ ਗਿਆ ਕਿ ਮੈਂ ਆਪਣੇ ਮੁੰਡੇ

ਦਾ ਰਿਸ਼ਤਾ ਇਥੇ ਨਹੀਂ ਕਰਨਾ।

ਕੁਦਰਤੀ ਲੜਕੀ ਦੇ ਪਰਿਵਾਰ ਨੂੰ ਕਿਸੇ ਗੁਰਮੁਖ ਕਮਾਈ ਵਾਲੇ ਸੱਚੇ ਸੰਤ ਮਹਾਂਪੁਰਸ਼ ਦਾ ਸੰਗ ਹੋ ਗਿਆ। ਜਦੋਂ ਉਨ੍ਹਾਂ ਨੂੰ ਲੜਕੀ ਦੇ ਪ੍ਰਵਾਰ ਵਾਲਿਆਂ ਨੇ ਸਾਰੀ ਗੱਲ ਸੁਣਾਈ ਕਿ ਇਸ ਤਰ੍ਹਾਂ ਰਿਸ਼ਤਾ ਪੱਕਾ ਹੋ ਗਿਆ ਹੈ, ਅਰਦਾਸ ਵੀ ਹੋ ਗਈ ਹੈ, ਸਾਰੇ ਰਾਜ਼ੀ ਹਨ, ਪਰ ਲੜਕੇ ਦੇ ਪਿਤਾ ਨੇ ਹੁਣ ਇਨਕਾਰ ਕਰ ਦਿੱਤਾ ਹੈ ਤੇ ਉਹ ਰਿਸ਼ਤਾ ਤੋੜਨਾ ਚਾਹੁੰਦਾ ਹੈ।

ਇਹ ਪਰਤੱਖ ਬੀਤਿਆ ਵਾਕਿਆ ਹੈ ਕਿ ਸੁਖਮਨੀ ਸਾਹਿਬ ਦੀ ਬਾਣੀ ਕਿਵੇਂ ਦੂਸਰੇ ਦਾ ਮਨ ਬਦਲਾਉਂਦੀ ਹੈ, ਅਸੁਰ ਬਿਰਤੀ ਨੂੰ ਦੇਵ ਬਿਰਤੀ ਬਣਾਉਂਦੀ ਹੈ।

ਉਸ ਗੁਰਮੁਖ ਨੇ, ਲੜਕੀ ਦੇ ਪ੍ਰਵਾਰ ਵਾਲਿਆਂ ਨੂੰ ਜਿਨ੍ਹਾਂ ਨੇ ਆਪਣੀ ਬਿਰਥਾ ਸੁਣਾਈ ਸੀ, ਆਖਿਆ ਕਿ ਆਪਣੇ ਨਿਤਨੇਮ ਤੋਂ ਇਲਾਵਾ ਪੰਜ ਪਾਠ ਸੁਖਮਨੀ ਸਾਹਿਬ ਦੇ ਰੋਜ਼ ਕਰਿਆ ਕਰੋ। 7 ਦਿਨ ਬਾਅਦ ਜਾਂ ਪੰਜ ਦਿਨ ਜਾਂ 13 ਦਿਨ ਬਾਅਦ ਕੋਈ ਵੀ ਮਿੱਥ ਲਵੋ, ਦੇਗ ਕਰਾ ਕੇ, ਗਲ੍ਹ ਵਿਚ ਪੱਲਾ ਪਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅਰਦਾਸ ਕਰੋ ਕਿ ਸਤਿਗੁਰੂ! ਇਹ ਫਲਾਣਾ ਸਿੰਘ ਜ਼ਿੱਦ 'ਤੇ ਅੜਿਆ ਹੈ ਕਿ ਮੈਂ ਇਹ ਬੱਚਿਆਂ ਦਾ ਰਿਸ਼ਤਾ ਤੋੜਨਾ ਹੈ, ਬਾਕੀ ਦੋਵੇਂ ਪ੍ਰਵਾਰ ਦੇ ਮੈਂਬਰ ਰਾਜ਼ੀ ਹਨ। ਤੁਸੀਂ ਕਿਰਪਾ ਕਰੋ, ਕੋਈ ਬਿੱਧ ਬਣਾਓ ਤੇ ਉਸ ਦਾ ਮਨ ਬਦਲਾ ਦਿਓ।

ਉਨ੍ਹਾਂ ਪ੍ਰਵਾਰ ਵਾਲਿਆਂ ਨੇ ਮਨ ਵਿਚ ਧਾਰਿਆ ਕਿ ਸੱਤ ਦਿਨ ਇੰਜ ਹਾਜ਼ਰੀ ਲਗਾਉਣੀ ਹੈ। ਪੰਜ ਪਾਠ ਰੋਜ਼ ਦੇ ਵੱਧ ਕਰਕੇ ਹਫ਼ਤੇ ਬਾਅਦ ਅਰਦਾਸ। ਹੁਣ ਧਿਆਨ ਦੇਣਾ, ਜਦੋਂ ਗੁਰੂ ਬਿੱਧ ਬਣਾਵੇ ਤਾਂ ਕਿਵੇਂ ਹਿਲਜੁਲ ਹੁੰਦੀ ਹੈ। ਉਹ ਪ੍ਰਵਾਰ ਨੇਮ ਨਾਲ ਪਾਠ ਤੇ ਅਰਦਾਸ ਕਰ ਰਿਹਾ ਸੀ। ਚੌਥਾ ਦਿਨ ਸੀ ਅਰਦਾਸ ਦਾ ਤੇ ਲੜਕੇ ਦੇ ਪਿਤਾ ਨੂੰ ਹਾਰਟ ਦੀ ਤਕਲੀਫ਼ ਹੋਈ, ਹਸਪਤਾਲ ਦਾਖ਼ਲ ਕਰਾਇਆ ਗਿਆ। ਹਾਰਟ ਦੇ ਮਰੀਜ਼ ਦਾ ਤੁਸੀਂ ਸਭ ਜਾਣਦੇ ਹੀ ਹੋ ਕਿ ਕੋਈ ਪਤਾ ਨਹੀਂ ਲੱਗਦਾ ਲੰਘ ਜਾਣ ਤਾਂ ਦੱਸ ਸਾਲ ਵੀ ਲੰਘ ਸਕਦੇ ਹਨ ਤੇ ਨਾ ਲੰਘਣ ਤਾਂ ਇਕ ਮਿੰਟ ਵੀ ਨਹੀਂ ਲੰਘਦਾ।

ਅਜੇ ਪਿੱਛੇ ਜਿਹੇ ਦੀ ਵਾਰਤਾ ਹੈ, ਦਿੱਲੀ ਦੇ ਕੋਈ ਸਤਿਸੰਗੀ ਹਨ,

ਉਨ੍ਹਾਂ ਦੇ ਪਿਤਾ ਜੀ ਨੇ ਸਵੇਰੇ ਚੰਗੇ ਭਲੇ ਉਠ ਕੇ ਇਸ਼ਨਾਨ ਕੀਤਾ, ਆਪਣੇ ਘਰ ਗੁਰੂ ਸਾਹਿਬ ਦਾ ਪ੍ਰਕਾਸ਼ ਕੀਤਾ, ਸਿਰ 'ਤੇ ਦਸਤਾਰ ਸਜਾਈ, ਤਿਆਰ ਹੋਏ ਗੁਰਦੁਆਰੇ ਜਾਣ ਲਈ, ਉਨ੍ਹਾਂ ਦਾ ਨੇਮ ਸੀ ਰੋਜ਼ ਦਾ ਗੁਰਦੁਆਰੇ ਜਾਣ ਦਾ। ਅਜੇ ਪੌੜੀ ਉਤਰਨ ਹੀ ਲੱਗੇ ਸੀ ਕਿ ਹਾਰਟ ਦੀ ਤਕਲੀਫ਼ ਹੋਈ ਤੇ ਘੜੀ ਵੇਖ ਕੇ 15 ਸੈਕਿੰਡ ਨਹੀਂ ਲੱਗੇ, ਪ੍ਰਾਣ ਤਿਆਗ ਦਿੱਤੇ। (ਇਹ ਚੀਜ਼ਾਂ ਵੇਖ ਕੇ ਕਹੀਦਾ ਹੈ ਕਿ ਵੇਖੋ ਇੰਨਾ ਵੀ ਭਰੋਸਾ ਨਹੀਂ ਬੰਦੇ ਦਾ ਤੇ ਕਿਵੇਂ ਲੋਕ ਮੈਂ-ਮੇਰੀ ਦੇ ਵਿਚ ਫਸੇ ਪਏ ਹਨ।) ਭਾਵ ਕਿ ਹਾਰਟ ਦੀ ਤਕਲੀਫ਼ ਇਹੋ ਜਿਹੀ ਹੈ।

ਜਦੋਂ ਲੜਕੇ ਦੇ ਪਿਤਾ ਨੂੰ ਹਾਰਟ ਦੀ ਤਕਲੀਫ਼ ਹੋਈ ਤੇ ਹਸਪਤਾਲ ਦਾਖ਼ਲ ਕਰਾਇਆ ਗਿਆ। ਉਥੇ ਇਲਾਜ ਚੱਲ ਰਿਹਾ ਸੀ। ਉਹ ਸਰੀਰ ਆਪਣੀ ਪਤਨੀ ਤੇ ਪੁੱਤਰ ਨੂੰ ਕਹਿੰਦਾ ਹੈ ਕਿ ਡਾਕਟਰਾਂ ਨੂੰ ਪੁੱਛੋ ਕਿ ਮੈਨੂੰ ਛੁੱਟੀ ਕਦੋਂ ਮਿਲਣੀ ਹੈ। ਉਨ੍ਹਾਂ ਦੱਸਿਆ ਕਿ ਅਜੇ 3-4 ਦਿਨ ਬਾਅਦ ਮਿਲੇਗੀ ਛੁੱਟੀ। ਉਹ ਸਰੀਰ ਮੰਜੇ 'ਤੇ ਲੰਮਾ ਪਿਆ-ਪਿਆ ਅੱਖਾਂ ਵਿਚ ਅੱਥਰੂ ਭਰੇ ਹੋਏ, ਕਹਿਣ ਲੱਗਾ ਕਿ ਜਦੋਂ ਮੈਨੂੰ ਛੁੱਟੀ ਮਿਲੀ, ਮੈਂ ਪਹਿਲੇ ਆਪਣੇ ਘਰ ਨਹੀਂ ਜਾਣਾ। ਪਤਨੀ ਪੁੱਤਰ ਪੁੱਛਦੇ ਹਨ ਕਿ ਘਰ ਨਹੀਂ ਜਾਣਾ ਤਾਂ ਕਿੱਥੇ ਜਾਣਾ ਹੈ ? ਤਾਂ ਕਹਿਣ ਲੱਗਾ ਕਿ ਮੈਂ ਇਥੋਂ ਹਸਪਤਾਲ ਤੋਂ ਛੁੱਟੀ ਹੋ ਜਾਵੇ ਤਾਂ ਸਿੱਧਾ ਆਪਣੇ ਕੁੜਮਾਂ ਦੇ ਘਰ ਜਾਣਾ ਹੈ। ਜਿਹੜਾ ਮੈਂ ਉਨ੍ਹਾਂ ਦਾ ਦਿਲ ਦੁਖਾਇਆ ਸੀ ਰਿਸ਼ਤਾ ਤੋੜਨ ਦੀ ਗੱਲ ਕਰ ਕੇ, ਉਸਦੀ ਮਾਫ਼ੀ ਮੰਗਣੀ ਹੈ।

ਚਾਰ ਦਿਨ ਬਾਅਦ ਜਦੋਂ ਹਸਪਤਾਲ ਤੋਂ ਛੁੱਟੀ ਹੋਈ ਤਾਂ ਉਹ ਪਹਿਲੇ ਆਪਣੇ ਕੁੜਮਾਂ ਦੇ ਘਰ ਗਿਆ ਤੇ ਜਾ ਕੇ ਆਪਣੇ ਕੁੜਮ ਨੂੰ ਜੱਫ਼ੀ ਪਾ ਕੇ ਮਿਲਿਆ ਤੇ ਕਹਿਣ ਲੱਗਾ, "ਤੁਸੀਂ ਤਾਂ ਮੇਰੀ ਬਾਂਹ ਹੋ। ਇਹ ਰਿਸ਼ਤਾ ਪੱਕਾ ਹੈ, ਇਨ੍ਹਾਂ ਬੱਚਿਆਂ ਦੀ ਸ਼ਾਦੀ ਜ਼ਰੂਰ ਹੋਵੇਗੀ।"

ਜਦੋਂ ਦਾਸ ਨੇ ਇਹ ਸਾਰੀ ਗੱਲ ਸੁਣੀ ਤੇ ਪਰਤੱਖ ਸਾਹਮਣੇ ਆ ਗਿਆ ਕਿ ਸੁਖਮਨੀ ਸਾਹਿਬ ਜੀ ਦੀ ਬਾਣੀ ਕਿਸੇ ਦੂਜੇ ਸਰੀਰ ਦੇ ਮਨ ਨੂੰ ਕਿਵੇਂ ਬਦਲਾਣ ਦੀ ਸਮਰੱਥਾ ਰੱਖਦੀ ਹੈ। ਸੰਗਤ ਜੀ ਆਖੋ "ਧੰਨ ਸ੍ਰੀ ਸੁਖਮਨੀ ਸਾਹਿਬ।"

ਕੋਈ ਵੀ ਬੀਤਿਆ ਵਾਕਿਆ ਲਿਖਣ ਦਾ ਹੋਰ ਕੋਈ ਮਤਲਬ ਨਹੀਂ, ਸਿਰਫ਼ ਇਹੀ ਮਕਸਦ ਹੈ ਕਿ ਜਿਹੜਾ ਵੀ ਇਸ ਬਾਣੀ ਦੀਆਂ ਬਖ਼ਸ਼ਿਸ਼ਾਂ ਨੂੰ ਪੜ੍ਹੇ ਉਹ ਇਸ ਪਵਿੱਤਰ ਬਾਣੀ ਨਾਲ ਜੁੜ ਜਾਵੇ, ਇਸ ਸੱਚੀ ਸੁੱਚੀ ਬਾਣੀ ਨਾਲ ਰੰਗਿਆ ਜਾਵੇ। ਜੋ ਬਖ਼ਸ਼ਿਸ਼ਾਂ ਗੁਰੂ ਸਾਹਿਬ ਨੇ ਇਸ ਪਵਿੱਤਰ ਬਾਣੀ ਵਿਚ ਕੀਤੀਆਂ ਹਨ, ਉਨ੍ਹਾਂ ਨੂੰ ਅਸੀਂ ਜਾਣ ਸਕੀਏ। ਕਿਉਂਕਿ ਭਟਕਦਾ ਕੇਵਲ ਓਹੀ ਹੈ, ਦੂਸਰੇ ਬੂਹੇ ਕੇਵਲ ਓਹੀ ਖੜਕਾਉਂਦਾ ਹੈ, ਜਿਸਨੂੰ ਗੁਰੂ ਨਾਨਕ ਦੇ ਘਰ ਦੇ ਹੀਰੇ ਲਾਲਾਂ ਦੀ ਪਛਾਣ ਨਹੀਂ।

ਤੁਹਾਡੇ ਵਿਚੋਂ ਕਈਆਂ ਦੇ ਬੱਚੇ ਕਹਿਣੇ ਵਿਚ ਨਹੀਂ ਹੁੰਦੇ ਜਾਂ ਕਈ ਵਾਰੀ ਕੋਈ ਗ਼ਲਤ ਸੰਗਤ ਮਿਲ ਜਾਵੇ ਤਾਂ ਭਟਕ ਜਾਂਦੇ ਹਨ, ਮੱਤ ਕਿਧਰ ਦੀ ਕਿਧਰ ਚਲੀ ਜਾਂਦੀ ਹੈ। ਜੇ ਕਿਧਰੇ ਹੋਵੇ ਐਸੀ ਗੱਲ-ਬਾਤ ਤਾਂ ਘਬਰਾਓ ਨਾ, ਭਟਕੋ ਨਾ, ਸੁਖਮਨੀ ਸਾਹਿਬ ਦੀ ਬਾਣੀ ਦਾ ਓਟ ਆਸਰਾ ਲਵੋ, ਗੁਰੂ ਦੀ ਡਿਊਟੀ ਲੱਗ ਜਾਵੇਗੀ, ਤੁਹਾਡੇ ਬੱਚੇ ਦੀ ਮੱਤ ਸਹੀ ਕਰਨ ਦੀ, ਉਸ ਨੂੰ ਸਹੀ ਰਸਤੇ 'ਤੇ ਲਿਆਉਣ ਦੀ।

ਅਮਰੀਕਾ ਦੇ ਕੋਈ ਸੰਗੀ ਹਨ। ਉਨ੍ਹਾਂ ਨੇ ਇਕ ਦਿਨ ਆਪਣੀ 16 ਸਾਲ ਦੀ ਬੱਚੀ ਦੇ ਪਰਸ ਵਿਚ ਨਸ਼ੇ ਦੀਆਂ ਗੋਲੀਆਂ ਵੇਖੀਆਂ ਤਾਂ ਪੈਰਾਂ ਥੱਲਿਓਂ ਜ਼ਮੀਨ ਨਿਕਲ ਗਈ। ਬਾਹਰ ਦਾ ਮੁਲਕ ਹੈ, ਸਕੂਲ ਵਿਚ ਹਰ ਤਰ੍ਹਾਂ ਦੇ ਬੱਚੇ ਪੜ੍ਹਦੇ ਹਨ, ਕਿਸੇ ਗ਼ਲਤ ਬੱਚੇ ਦਾ ਸੰਗ ਹੋ ਗਿਆ। ਉਸ ਨੇ ਪ੍ਰੇਰਿਆ ਖਾਣ ਵਾਸਤੇ। ਇਕ ਗੋਲੀ ਖਾਧੀ ਤੇ ਨਸ਼ਾ ਲਗ ਗਿਆ। ਹੌਲੀ-ਹੌਲੀ ਆਦਤ ਬਣ ਗਈ।

ਕਿਸੇ ਗੁਰਮੁਖ ਪਿਆਰੇ ਨੇ ਬੱਚੀ ਦੇ ਮਾਤਾ-ਪਿਤਾ ਨੂੰ ਸਲਾਹ ਦਿੱਤੀ ਕਿ ਦਿਮਾਗ਼ 'ਤੇ ਗੱਲ ਲਾਉਣ ਦਾ ਕੋਈ ਫ਼ਾਇਦਾ ਨਹੀਂ, ਦਿਲ 'ਤੇ ਚਿੰਤਾ ਲਾਉਣ ਨਾਲ ਜਾਂ ਸੋਚਣ ਨਾਲ ਕੋਈ ਚਿੰਤਾ ਮਿਟਦੀ ਨਹੀਂ। ਤੁਸੀਂ ਆਪਣੇ ਨਿਤਨੇਮ ਤੋਂ ਇਲਾਵਾ ਦੋ ਪਾਠ ਰੋਜ਼ ਸੁਖਮਨੀ ਸਾਹਿਬ ਦੇ ਅੱਗੇ ਜਲ ਰੱਖ ਕੇ ਕਰੋ ਤੇ ਉਹ ਜਲ ਬੱਚੀ ਨੂੰ ਸ਼ਰਧਾ ਨਾਲ ਪਿਲਾਇਆ ਕਰੋ। ਉਨ੍ਹਾਂ ਨੇ ਉਸ ਗ਼ਲਤ ਸੰਗ ਤੋਂ ਬਚਾਣ ਲਈ ਬੱਚੀ ਨੂੰ ਇਕ ਮਹੀਨੇ ਲਈ ਸਕੂਲ ਤੋਂ ਵੀ ਛੁੱਟੀ ਕਰਾ ਦਿੱਤੀ ਤੇ ਰੋਜ਼ ਨੇਮ ਨਾਲ ਜਲ ਅੱਗੇ ਰੱਖ ਕੇ, ਸੁਖਮਨੀ ਸਾਹਿਬ ਦਾ ਪਾਠ ਕਰਨਾ ਤੇ ਉਹ ਜਲ ਬੱਚੀ ਨੂੰ ਪਿਲਾਉਣਾ।

ਮਹੀਨੇ ਬਾਅਦ ਬੱਚੀ ਕਹਿਣ ਲੱਗੀ, "ਮੈਨੂੰ ਸਕੂਲ ਜਾਣ ਦਿਓ, ਮੈਂ ਹੁਣ ਨਸ਼ਾ ਨਹੀਂ ਕਰਾਂਗੀ।" ਪਰ ਉਸ ਬੱਚੀ ਦੇ ਮਾਤਾ-ਪਿਤਾ ਕਹਿਣ ਲੱਗੇ ਕਿ ਹੁਣ ਤੂੰ ਜੇ ਪੜ੍ਹਨਾ ਹੈ ਤਾਂ ਤੈਨੂੰ ਉਸ ਸਕੂਲ ਵਿਚ ਵਾਪਸ ਨਹੀਂ ਭੇਜਣਾ। ਤੈਨੂੰ ਬੜੂ ਸਾਹਿਬ ਪਾ ਦੇਂਦੇ ਹਾਂ।

(ਇਹ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਵਲੋਂ ਕਲਗੀਧਰ ਟਰੱਸਟ ਬਣਿਆ ਹੈ। ਉਨ੍ਹਾਂ ਵਲੋਂ ਸਕੂਲ ਚਲ ਰਿਹਾ ਹੈ। ਸੰਤ ਬਾਬਾ ਇਕਬਾਲ ਸਿੰਘ ਜੀ, ਇਹ ਸਕੂਲ ਚਲਾ ਰਹੇ ਹਨ। ਇਸ ਸਕੂਲ ਵਿਚ ਦੁਨੀਆਵੀ ਪੜ੍ਹਾਈ ਵੀ ਹੈ ਤੇ ਗੁਰਮਤਿ ਵੀ। ਵੱਡੇ ਬੱਚਿਆਂ ਨੂੰ ਸਵੇਰੇ 3 ਵਜੇ ਤੇ ਛੋਟੇ ਬੱਚਿਆਂ ਨੂੰ 4 ਵਜੇ ਅੰਮ੍ਰਿਤ ਵੇਲੇ ਉਠਾ ਦਿੱਤਾ ਜਾਂਦਾ ਹੈ। ਲੜਕੀਆਂ ਨੂੰ ਵੀ ਗੋਲ ਦਸਤਾਰ ਬੰਨ੍ਹਵਾਈ ਜਾਂਦੀ ਹੈ, ਚੋਲਾ ਤੇ ਪਜਾਮੀ ਪਹਿਨਾਉਂਦੇ ਹਨ। ਅੱਜ ਬਹੁਤ ਲੋੜ ਹੈ ਇਹੋ ਜਿਹੇ ਸਕੂਲਾਂ ਦੀ, ਜਿਥੇ ਗੁਰਮਤਿ ਦੀ ਸਿਖਲਾਈ ਵੀ ਹੋਵੇ। ਨਿਰੀ ਦੁਨਿਆਵੀ ਵਿਦਿਆ ਕੀ ਕਰੋਗੇ, ਜੇ ਬੱਚੇ ਵਿਚ ਗੁਰਮਤਿ ਹੀ ਨਾ ਆਈ। ਬਾਣੀ ਵਿਚ ਵੀ ਲਿਖਿਆ ਹੈ -

*"ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥"*

(ਅੰਗ ੧੪੦)

ਕੋਸ਼ਿਸ਼ ਕਰੋ, ਆਪਣੇ ਬੱਚਿਆਂ ਨੂੰ ਉਨ੍ਹਾਂ ਸਕੂਲਾਂ ਵਿਚ ਪੜ੍ਹਨ ਭੇਜੋ ਜਿਥੇ ਦੁਨਿਆਵੀ ਪੜ੍ਹਾਈ ਦੇ ਨਾਲ ਗੁਰਮਤਿ ਦੀ ਸਿੱਖਿਆ ਵੀ ਹੋਵੇ। ਕਈਆਂ 'ਤੇ ਤਾਂ ਕਿਰਪਾ ਹੈ, ਪਰ ਕਈ ਐਸੀਆਂ ਵੀ ਮਿਸਾਲਾਂ ਸਾਹਮਣੇ ਆਉਂਦੀਆਂ ਹਨ ਕਿ ਬੱਚੇ ਵੱਡੇ-ਵੱਡੇ ਅੰਗਰੇਜ਼ੀ ਸਕੂਲਾਂ ਵਿਚ ਪੜ੍ਹਦੇ ਹਨ, ਪਰ ਜੇ ਉਨ੍ਹਾਂ ਨੂੰ ਪੁੱਛ ਲਵੋ ਕਿ ਕੀ ਤੈਨੂੰ ਜਪੁਜੀ ਸਾਹਿਬ ਆਉਂਦੀ ਹੈ? ਤਾਂ ਉਹ ਅੱਗੋਂ ਪੁੱਛਣਗੇ, 'ਜਪੁਜੀ ਸਾਹਿਬ ਕਿਆ ਹੋਤੀ ਹੈ?' ਮਨ ਰੋਂਦਾ ਹੈ ਉਥੇ ਕਿ ਸਿੱਖਾਂ ਦੇ ਬੱਚੇ ਹੋਣ ਤੇ ਇਹ ਨਾ ਪਤਾ ਹੋਵੇ ਕਿ ਜਪੁਜੀ ਸਾਹਿਬ ਕੀ ਹੈ)।

ਦਾਸ ਦੀ ਬੇਨਤੀ ਹੈ ਕਿ ਜੇ ਬੱਚਿਆਂ ਨੂੰ ਕਾਨਵੈਂਟ ਸਕੂਲਾਂ ਵਿਚ ਭੇਜਦੇ ਹੋ, ਜਿੱਥੇ ਕੋਈ ਗੁਰਮਤਿ ਦੀ ਪੜ੍ਹਾਈ ਨਹੀਂ, ਤਾਂ ਆਪ ਆਪਣੇ ਬੱਚਿਆਂ ਨੂੰ ਘਰਾਂ ਵਿਚ ਉੱਦਮ ਕਰ ਕੇ ਗੁਰਬਾਣੀ ਨਾਲ ਜੋੜੋ। ਬੱਚਿਆਂ ਨੂੰ ਭਾਵੇਂ ਕੋਈ ਲਾਲਚ ਦੇ ਕੇ ਵੀ ਇਧਰ ਪ੍ਰੇਰਿਆ ਜਾਵੇ ਤਾਂ ਵੀ ਭਲਾ ਹੈ।

ਤੁਸੀਂ ਅਸਲੀ ਮਾਵਾਂ ਹੋਵੋਗੀਆਂ ਜੇ ਤੁਸੀਂ ਆਪਣੇ ਬੱਚਿਆਂ ਪ੍ਰਤੀ ਇਹ ਫ਼ਰਜ਼ ਨਿਭਾਹਿਆ। ਸ੍ਰੀ ਅੰਮ੍ਰਿਤਸਰ ਅਨੰਦ ਐਵੀਨਿਊ ਇਲਾਕਾ ਹੈ। ਉਥੇ ਦਾਸ ਕਿਸੇ ਦੇ ਘਰ ਗਿਆ। ਤੁਰਨ ਲੱਗੇ ਵਾਪਸੀ, ਕੁਝ ਕਾਹਲੀ ਵਿਚ ਵੀ ਸੀ, ਉਨ੍ਹਾਂ ਦੇ 10-11 ਸਾਲ ਦੇ ਬੱਚੇ ਨੇ ਦਾਸ ਦਾ ਕੁੜਤਾ ਫੜ ਲਿਆ ਤੇ ਕਹਿਣ ਲੱਗਾ ਕਿ ਮੈਨੂੰ ਜਪੁਜੀ ਸਾਹਿਬ ਦੀਆਂ 17 ਪਉੜੀਆਂ ਯਾਦ ਹਨ, ਮੇਰੇ ਕੋਲੋਂ ਸੁਣੋ।

ਦਾਸ ਕਾਹਲੀ ਵਿਚ ਤਾਂ ਸੀ, ਪਰ ਸੋਚਿਆ ਬੱਚੇ ਦਾ ਹੌਂਸਲਾ ਵਧੇਗਾ। ਦਾਸ ਨੇ ਉਸ ਕੋਲੋਂ 17 ਪਉੜੀਆਂ ਸੁਣੀਆਂ। ਸੁਨਾਉਣ ਤੋਂ ਬਾਅਦ ਉਹ ਬੱਚਾ ਕਹਿਣ ਲੱਗਾ ਕਿ ਤੁਸੀਂ 10-15 ਦਿਨ ਤਕ ਫਿਰ ਸਾਡੇ ਘਰ ਆਉਣਾ, ਮੈਂ ਤੁਹਾਨੂੰ 25 ਪਉੜੀਆਂ ਤਕ ਸੁਣਾਵਾਂਗਾ। ਦਾਸ ਨੇ ਆਖਿਆ 10-15 ਦਿਨਾਂ ਵਿਚ 8 ਪਉੜੀਆਂ ਯਾਦ ਕਰ ਲਵੇਂਗਾ? ਉਹ ਕਹਿਣ ਲੱਗਾ ਕਿ ਮੇਰੀ ਮੰਮੀ ਨੇ ਕਿਹਾ ਹੈ ਕਿ ਜਿਸ ਦਿਨ ਤੈਨੂੰ 25 ਪਉੜੀਆਂ ਯਾਦ ਹੋ ਜਾਣਗੀਆਂ ਤੈਨੂੰ ਨਵੀਂ ਸਾਈਕਲ ਲੈ ਕੇ ਦੇਵਾਂਗੀ। ਮੈਂ ਸਾਈਕਲ ਲੈਣੀ ਹੈ, ਇਸ ਲਈ ਮੈਂ ਜਲਦੀ-ਜਲਦੀ ਯਾਦ ਕਰ ਲੈਣੀਆਂ ਹਨ। ਭਾਵ-ਜੋ ਗੱਲ ਦਾਸ ਆਪ ਜੀ ਨਾਲ ਸਾਂਝੀ ਕਰਨੀ ਚਾਹੁੰਦਾ ਹੈ ਕਿ ਬੱਚੇ ਨੂੰ ਕੋਈ ਦੁਨਿਆਵੀ ਲਾਲਚ ਦੇ ਕੇ ਵੀ ਬਾਣੀ ਕੰਠ ਕਰਵਾਈ ਜਾ ਸਕਦੀ ਹੈ।

ਦਾਸ ਦਾ 11-12 ਸਾਲ ਦਾ ਲੜਕਾ ਹੈ। ਉਸ ਨੂੰ ਗੁੱਡੀਆਂ ਉਡਾਉਣ ਦਾ ਬਹੁਤ ਸ਼ੌਂਕ ਹੈ। ਸਰਦੀਆਂ ਦੇ ਦਿਨਾਂ ਵਿਚ, ਉਹ ਬਾਰ-ਬਾਰ ਕੋਠੇ ਚੜ੍ਹ ਜਾਂਦਾ ਹੈ, ਕਿ ਸਾਰੇ ਗੁੱਡੀ ਉਡਾ ਰਹੇ ਹਨ, ਮੈਂ ਵੀ ਉਡਾਉਣੀ ਹੈ। ਮੈਂ ਵੀ ਉਸ ਨੂੰ ਕਈ ਵਾਰ ਕਹਿ ਦੇਂਦਾ ਹਾਂ ਕਿ 5 ਪਾਠ ਚੌਪਈ ਸਾਹਿਬ ਦੇ ਕਰ, ਫਿਰ ਇਕ ਘੰਟੇ ਵਾਸਤੇ ਤੈਨੂੰ ਗੁੱਡੀ ਉਡਾਉਣ ਦੀ ਛੁੱਟੀ ਹੈ। ਜਦੋਂ ਗੁੱਡੀ ਉਡਾਉਣ ਦੀ ਤਾਂਘ ਲੱਗੀ ਹੋਵੇ ਤਾਂ 15 ਮਿੰਟਾਂ ਵਿਚ ਹੀ 5 ਪਾਠ ਕਰ ਲੈਂਦਾ ਹੈ। ਭਾਵ ਅਸੀਂ ਆਪਣੇ ਬੱਚਿਆਂ ਨੂੰ ਦੁਨਿਆਵੀ ਲਾਲਚ ਦੇ ਕੇ ਵੀ ਗੁਰਬਾਣੀ ਨਾਲ ਜੋੜ ਸਕਦੇ ਹਾਂ।

ਉਸ ਬੱਚੀ ਦੇ ਮਾਤਾ ਪਿਤਾ ਨੇ ਜਦੋਂ ਕਿਹਾ ਕਿ ਤੈਨੂੰ ਬੜੂ ਸਾਹਿਬ ਪਾ ਦੇਣਾ ਹੈ ਤਾਂ ਉਹ ਛੱਤਾਂ ਨੂੰ ਹੱਥ ਲਾਵੇ ਕਿ ਮੈਂ ਇੰਡੀਆ ਨਹੀਂ ਜਾਣਾ। ਸੁਖਮਨੀ ਸਾਹਿਬ ਦਾ ਪਾਠ ਕਰਕੇ ਰੋਜ਼ ਉਹ ਅੰਮ੍ਰਿਤ ਬੱਚੀ ਨੂੰ

ਪਿਲਾਉਂਦਿਆਂ ਕੋਈ ਡੇਢ ਮਹੀਨਾ ਬੀਤ ਗਿਆ। ਡੇਢ ਮਹੀਨੇ ਬਾਅਦ ਉਸ ਬੱਚੀ 'ਤੇ ਇਹ ਕਿਰਪਾ ਹੋ ਗਈ ਕਿ ਉਹ ਇਤਨਾ ਮੰਨ ਗਈ ਕਿ ਮੈਂ ਇਕ ਸਾਲ ਲਈ ਉਥੇ ਪੜ੍ਹਾਂਗੀ। ਦਾਸ ਨੇ ਉਸ ਸਕੂਲ ਦੇ ਪ੍ਰਿੰਸੀਪਲ ਨੂੰ ਬੇਨਤੀ ਕੀਤੀ ਕਿ ਇਸ ਬੱਚੀ ਨੂੰ ਜ਼ਰੂਰ ਕਿਸੇ ਤਰ੍ਹਾਂ ਵੀ ਐਡਜਸਟ ਕਰੋ (ਕਿਉਂਕਿ ਕਈ ਵਾਰੀ ਉਥੇ ਸੀਟ ਨਹੀਂ ਮਿਲਦੀ)। ਦਾਸ ਨੇ ਬੇਨਤੀ ਕੀਤੀ ਕਿ ਹੋ ਸਕਦਾ ਹੈ ਇਥੇ ਬੱਚੀ ਦੀ ਜ਼ਿੰਦਗੀ ਤਬਦੀਲ ਹੋ ਜਾਵੇ। ਉਨ੍ਹਾਂ ਨੇ ਬੇਨਤੀ ਪ੍ਰਵਾਨ ਕਰ ਕੇ ਉਸ ਬੱਚੀ ਨੂੰ ਦਾਖ਼ਲ ਕਰ ਲਿਆ।

ਜਦੋਂ ਉਥੇ ਸਕੂਲ ਵਿਚ ਛੁੱਟੀਆਂ ਹੋਈਆਂ ਤਾਂ ਬੱਚੀ ਦੀ ਮਾਤਾ ਅਮਰੀਕਾ ਤੋਂ ਆਈ ਅਤੇ ਆਪਣੀ ਬੱਚੀ ਨੂੰ ਨਾਲ ਲੈ ਕੇ ਗੁਰੂ ਰਾਮਦਾਸ ਜੀ ਦੇ ਦਰ 'ਤੇ ਆਈ ਸ਼ੁਕਰਾਨਾ ਕਰਨ, ਮਿਲਣ ਦੇ ਵਾਸਤੇ ਸਾਡੇ ਘਰ ਵੀ ਆਈ। ਬੈਠੇ ਸੀ ਕਿ ਕੁਦਰਤੀ ਉਸ ਬੱਚੀ ਦੇ ਪਰਸ ਨੂੰ ਹੱਥ ਲੱਗ ਗਿਆ। ਦਾਸ ਦੀ ਧਰਮ ਪਤਨੀ ਨੂੰ ਉਸ ਬੱਚੀ ਦਾ ਪਰਸ ਬੜਾ ਭਾਰਾ ਜਾਪਿਆ। ਉਨ੍ਹਾਂ ਸੁਭਾਵਿਕ ਹੀ ਪੁੱਛ ਲਿਆ, "ਇਸ ਵਿਚ ਕੀ ਪਾਇਆ ਹੈ?" ਉਸ ਬੱਚੀ ਨੇ ਪਰਸ ਦੀ ਜ਼ੰਜੀਰ ਖੋਲ੍ਹ ਕੇ ਵਿਖਾਈ ਤੇ ਵਿਚ ਨਿਤਨੇਮ ਦਾ ਗੁਟਕਾ ਸੀ।

ਬੱਚੀ ਨੇ ਸਕੂਲ ਦੀ ਮਰਯਾਦਾ ਮੁਤਾਬਕ ਚੋਲਾ, ਪਜਾਮੀ ਪਾਈ ਹੋਈ ਸੀ ਤੇ ਗੋਲ ਦਸਤਾਰ ਸਜਾਈ ਹੋਈ ਸੀ। ਬੱਚੀ ਦਾ ਪਹਿਰਾਵਾ ਵੇਖ ਕੇ ਤੇ ਪਰਸ ਵਿਚ ਨਿਤਨੇਮ ਦਾ ਗੁਟਕਾ ਵੇਖ ਕੇ ਸੁਖਮਨੀ ਸਾਹਿਬ ਦੀ ਬਾਣੀ ਦੇ ਪਿਆਰ ਵਿਚ ਦਾਸ ਦੀਆਂ ਅੱਖਾਂ ਵਿਚ ਅੱਥਰੂ ਆ ਗਏ ਕਿ ਸੁਖਮਨੀ ਸਾਹਿਬ ਦੀ ਬਾਣੀ ਕਿਵੇਂ ਮਨ ਨੂੰ ਬਦਲਾਉਂਦੀ ਹੈ। ਉਹੀ ਬੱਚੀ ਜਿਸ ਦੇ ਪਰਸ ਵਿਚੋਂ ਕੁਝ ਸਮਾਂ ਪਹਿਲਾਂ ਨਸ਼ੇ ਦੀਆਂ ਗੋਲੀਆਂ ਮਿਲੀਆਂ ਸਨ, ਅੱਜ ਨਿਤਨੇਮ ਦਾ ਗੁਟਕਾ ਹੈ। ਦਾਸ ਨੇ ਉਸ ਬੱਚੀ ਨੂੰ ਪੁੱਛ ਲਿਆ ਕਿ ਇਹ ਗੁਟਕਾ ਪਰਸ ਵਿਚ ਕਿਉਂ ਰੱਖਿਆ ਹੈ ? ਤਾਂ ਉਹ ਕਹਿਣ ਲੱਗੀ ਕਿ ਮੈਂ ਜਾਪ ਸਾਹਿਬ ਦਾ ਪਾਠ ਜ਼ੁਬਾਨੀ ਯਾਦ ਕਰ ਰਹੀ ਹਾਂ। ਸੰਗਤ ਜੀ ਅਤੇ ਪੜ੍ਹਨ ਸੁਣਨ ਵਾਲਿਓ ! ਅੰਦਰੋਂ ਕਹੋ ਕਿ 'ਧੰਨ ਗੁਰੂ ਅਰਜਨ ਦੇਵ ਜੀ' ਤੇ 'ਧੰਨ ਸ੍ਰੀ ਸੁਖਮਨੀ ਸਾਹਿਬ'।

ਕੁਝ ਸਾਲ ਪਹਿਲਾਂ ਦੀ ਗੱਲ ਹੈ, ਇੰਗਲੈਂਡ ਕੀਰਤਨ ਦੀ ਸੇਵਾ ਲਈ

ਸਤਿਗੁਰੂ ਨੇ। ਉਥੇ ਭਾਈ ਜਸਵਿੰਦਰ ਸਿੰਘ ਕੋਹਲੀ ਹਨ, ਬਹੁਤ ਹੀ ਰੰਗੀ ਹੋਈ ਰੂਹ, ਬਾਣੀ ਤੋਂ ਵਾਰਨੇ ਜਾਣ ਵਾਲੇ, ਜਿਨ੍ਹਾਂ ਸਾਨੂੰ ਉਥੇ ਸੱਦਿਆ ਸੀ। ਉਨ੍ਹਾਂ ਨੇ ਇਕ ਬਚਨ ਸੁਣਾਇਆ, ਸੁਖਮਨੀ ਸਾਹਿਬ ਦੀ ਮਹਿਮਾ ਬਾਰੇ ਕਿ ਕਿਵੇਂ ਸੁਖਮਨੀ ਸਾਹਿਬ ਦੀ ਬਾਣੀ ਮਨ ਬਦਲਾਂਦੀ ਹੈ, ਅਸੁਰ ਬਿਰਤੀ ਦੇ ਖ਼ਿਆਲਾਂ ਨੂੰ ਦੇਵ ਬਿਰਤੀ ਦੇ ਖ਼ਿਆਲ ਬਣਾਉਂਦੀ ਹੈ।

ਉਨ੍ਹਾਂ ਦੱਸਿਆ ਕਿ ਇਕ ਵਾਰੀ ਕੋਈ ਬੀਬੀ ਮੇਰੇ ਕੋਲ ਆਈ। ਉਸਦਾ ਬੜਾ ਮਨ ਭਰਿਆ ਹੋਇਆ ਸੀ। ਰੋਈ ਜਾਵੇ। ਮੈਂ ਪੁੱਛ ਲਿਆ, ਬੀਬੀ ਰੋ ਕਿਉਂ ਰਹੀ ਹੈਂ? ਉਹ ਬੀਬੀ ਕਹਿਣ ਲੱਗੀ ਕਿ ਅੰਦਰ ਇਕ ਬੜਾ ਵੱਡਾ ਜ਼ਖ਼ਮ ਹੈ, ਮੇਰੀ ਲੜਕੀ ਨੇ ਕਿਸੇ ਮੁਸਲਮਾਨ ਲੜਕੇ ਨਾਲ ਪਿਆਰ ਪਾ ਲਿਆ ਹੈ ਤੇ ਇਸ ਜ਼ਿੱਦ ਵਿਚ ਹੈ ਕਿ ਉਸ ਦੇ ਨਾਲ ਹੀ ਸ਼ਾਦੀ ਕਰਵਾਉਣੀ ਹੈ। ਬਾਹਰਲਾ ਮੁਲਕ ਹੈ, ਇਥੇ ਬੱਚੇ ਨੂੰ ਕੁਝ ਕਹਿ ਵੀ ਨਹੀਂ ਸਕਦੇ। ਹਰ ਵੇਲੇ ਇਹੀ ਚਿੰਤਾ ਦਿਮਾਗ਼ ਨੂੰ ਖਾਈ ਜਾ ਰਹੀ ਹੈ ਕਿ ਜੇ ਉਸ ਨੇ ਬਿਰਾਦਰੀ ਤੋਂ ਬਾਹਰ ਵਿਆਹ ਕਰਵਾ ਲਿਆ ਤਾਂ ਸਾਡੀ ਕੀ ਇੱਜ਼ਤ ਰਹਿ ਜਾਵੇਗੀ ? ਸਾਡਾ ਤਾਂ ਜਿਊਣਾ ਵੀ ਔਖਾ ਹੋ ਜਾਵੇਗਾ ਕਿ ਸਿੱਖ ਦੀ ਧੀ ਨੇ ਮੁਸਲਮਾਨ ਨਾਲ ਵਿਆਹ ਕਰਵਾ ਲਿਆ।

ਭਾਈ ਜਸਵਿੰਦਰ ਸਿੰਘ ਜੀ ਕੋਹਲੀ ਜਿਨ੍ਹਾਂ ਨੇ ਇਹ ਬਚਨ ਸੁਣਾਇਆ, ਬੜੀ Will-Power ਹੈ ਉਨ੍ਹਾਂ ਅੰਦਰ, ਬੜਾ ਭਰੋਸਾ ਹੈ ਸੁਖਮਨੀ ਸਾਹਿਬ ਦੀ ਬਾਣੀ 'ਤੇ। ਆਪ ਵੀ ਰੰਗੇ ਹੋਏ ਹਨ। ਇੰਗਲੈਂਡ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਮਾਨਚੈਸਟਰ ਦੇ ਪ੍ਰਧਾਨ ਵੀ ਹਨ।

ਉਨ੍ਹਾਂ ਨੇ ਸਪੈਸ਼ਲ ਇੰਡੀਆ ਤੋਂ ਸੁਖਮਨੀ ਸਾਹਿਬ ਦੇ ਗੁਟਕੇ ਮੰਗਵਾ ਕੇ ਆਪਣੇ ਕੋਲ ਗੁ: ਸਾਹਿਬ ਵਿਚ ਰੱਖੇ ਹੋਏ ਹਨ। ਜਿਹੜਾ ਕੋਈ ਉਨ੍ਹਾਂ ਕੋਲ ਆ ਕੇ ਆਪਣਾ ਦੁੱਖ ਦੱਸੇ, ਉਸ ਨੂੰ ਸੁਖਮਨੀ ਸਾਹਿਬ ਦਾ ਗੁਟਕਾ ਦੇ ਕੇ, ਸੁਖਮਨੀ ਸਾਹਿਬ ਨਾਲ ਜੋੜਦੇ ਹਨ। ਉਨ੍ਹਾਂ ਦੱਸਿਆ ਕਿ ਮੈਂ ਅਰਦਾਸ ਕਰ ਕੇ ਗੁਰੂ ਸਾਹਿਬ ਦੇ ਚਰਨਾਂ ਵਿਚ ਅਲਮਾਰੀ ਵਿਚੋਂ ਸੁਖਮਨੀ ਸਾਹਿਬ ਦਾ ਗੁਟਕਾ ਕੱਢ ਕੇ ਉਸ ਬੀਬੀ ਨੂੰ ਦਿੱਤਾ ਤੇ ਕਿਹਾ, "ਇਹ ਸੁਖਮਨੀ ਸਾਹਿਬ ਦਾ ਗੁਟਕਾ ਹੈ। ਇਕ ਪਾਠ ਰੋਜ਼ ਦਾ ਜਲ ਅੱਗੇ ਰੱਖ ਕੇ ਕਰਨਾ ਹੈ ਤੇ ਉਹ ਜਲ ਬੱਚੀ ਨੂੰ ਪਿਲਾਉਣਾ ਹੈ ਤੇ ਨਾਲ ਸਤਿਗੁਰੂ ਦੇ ਚਰਨਾਂ ਵਿਚ ਨਿਮਰਤਾ

ਸਹਿਤ ਝੋਲੀ ਅੱਡ ਕੇ ਅਰਦਾਸ ਬੇਨਤੀ ਕਰਨੀ ਹੈ, ਕਿ ਸਤਿਗੁਰੂ ਜੀ ! ਕਿਰਪਾ ਕਰੋ, ਇਹ ਬੱਚੀ ਜੋ ਕੁਰਾਹੇ ਪੈ ਗਈ ਹੈ, ਇਕ ਮੁਸਲਮਾਨ ਲੜਕੇ ਨਾਲ ਸ਼ਾਦੀ ਕਰਵਾਉਣੀ ਚਾਹੁੰਦੀ ਹੈ, ਇਸ ਦੀ ਮੱਤ 'ਤੇ ਆਪ ਕਿਰਪਾ ਕਰੋ, ਇਸ ਦਾ ਉਧਰੋਂ ਮਨ ਮੋੜ ਦਿਓ।"

ਉਸ ਬੱਚੀ ਦੀ ਮਾਤਾ ਨੇ ਸੁਖਮਨੀ ਸਾਹਿਬ ਦਾ ਗੁਟਕਾ ਉਨ੍ਹਾਂ ਕੋਲੋਂ ਲੈ ਲਿਆ ਤੇ ਰੋਜ਼ ਦਾ ਇਕ ਪਾਠ ਨੇਮ ਨਾਲ ਜਲ ਅੱਗੇ ਰੱਖ ਕੇ ਕਰਨਾ ਸ਼ੁਰੂ ਕਰ ਦਿੱਤਾ। ਉਹ ਬੱਚੀ ਪੜ੍ਹੀ ਲਿਖੀ ਸੀ, ਇਤਨੀ ਗੱਲ ਸਮਝਦੀ ਸੀ ਕਿ ਮੇਰੇ ਮਾਤਾ-ਪਿਤਾ ਮੇਰੇ ਨਾਲ, ਇਕ ਮੁਸਲਮਾਨ ਲੜਕੇ ਨਾਲ ਪਿਆਰ ਕਰਨ ਦੀ ਗੱਲ ਨੂੰ ਲੈ ਕੇ ਨਰਾਜ਼ ਹਨ। ਸਮਝ ਗਈ ਕਿ ਇਹ ਜੋ ਜਲ, ਸੁਖਮਨੀ ਸਾਹਿਬ ਦਾ ਪਾਠ ਕਰ ਕੇ ਪਿਲਾ ਰਹੇ ਹਨ, ਇਸੇ ਕਾਰਨ ਕਰ ਕੇ ਕਿ ਮੈਂ ਉਸ ਮੁਸਲਮਾਨ ਲੜਕੇ ਨਾਲ ਵਿਆਹ ਕਰਨ ਦੀ ਜ਼ਿੱਦ ਛੱਡ ਦੇਵਾਂ, ਪਰ ਉਹ ਆਪਣੇ ਦਿਲ ਹੱਥੋਂ ਕਹਿ ਲਵੋ ਜਾਂ ਵਾਸ਼ਨਾ ਕਰ ਕੇ ਕਹਿ ਲਵੋ, ਮਜਬੂਰ ਸੀ।

ਉਸ ਦੀ ਮਾਤਾ ਜੋ ਰੋਜ਼ ਨੇਮ ਨਾਲ ਸੁਖਮਨੀ ਸਾਹਿਬ ਦਾ ਪਾਠ ਕਰ ਰਹੀ ਸੀ, ਉਸ ਨੂੰ ਭਰੋਸਾ ਸੀ ਕਿ ਇਕ ਗੁਰੂ ਦੇ ਪਿਆਰੇ ਨੇ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ ਕਰਕੇ ਮੈਨੂੰ ਇਹ ਗੁਟਕਾ ਸਾਹਿਬ ਦਿੱਤਾ ਹੈ, ਮੇਰੀ ਭਾਵਨਾ ਜ਼ਰੂਰ ਪੂਰੀ ਹੋਵੇਗੀ, ਗੁਰੂ ਸਾਹਿਬ ਜ਼ਰੂਰ ਮੇਰੀ ਲਾਜ ਰੱਖਣਗੇ।

ਉਨ੍ਹਾਂ ਦੱਸਿਆ ਕਿ ਇਕ ਮਹੀਨਾ ਹੋਇਆ ਸੁਖਮਨੀ ਸਾਹਿਬ ਦਾ ਪਾਠ ਕਰਦਿਆਂ। ਸੁਖਮਨੀ ਸਾਹਿਬ ਦੀ ਬਾਣੀ ਨੇ ਆਪਣੀ ਕਿਰਪਾ ਵਿਖਾਉਣੀ ਸ਼ੁਰੂ ਕਰ ਦਿੱਤੀ। ਉਸ ਬੱਚੀ ਦੀ ਜਹਾਜ਼ ਵਿਚ ਬੜੀ ਚੰਗੀ ਏਅਰ ਹੋਸਟੈਸ ਦੀ ਨੌਕਰੀ ਲੱਗ ਗਈ। ਹੁਣ ਧਿਆਨ ਦੇਣਾ, ਜਦੋਂ ਏਅਰ ਹੋਸਟੈਸ ਦੀ ਨੌਕਰੀ ਲੱਗ ਗਈ, ਜਹਾਜ਼ਾਂ ਵਿਚ ਰੋਜ਼ ਆਉਣਾ-ਜਾਣਾ, ਉਸ ਮੁਸਲਮਾਨ ਲੜਕੇ ਨਾਲ ਮੇਲ ਜੋਲ ਘੱਟ ਗਿਆ, ਲਿੰਕ ਘਟਣੇ ਸ਼ੁਰੂ ਹੋ ਗਏ।

ਸੁਖਮਨੀ ਸਾਹਿਬ ਦੀ ਹੋਰ ਕਿਰਪਾ ਹੋਈ। ਉਸ ਲੜਕੇ ਦੀ ਨੌਕਰੀ ਕਿਸੇ ਹੋਰ ਮੁਲਕ ਵਿਚ ਲੱਗ ਗਈ, ਲਿੰਕ ਹੋਰ ਘੱਟ ਗਏ। ਇਹ ਭਾਈ ਜਸਵਿੰਦਰ ਸਿੰਘ ਕੋਹਲੀ ਜੀ ਨੇ ਦੱਸਿਆ। ਕਹਿਣ ਲੱਗੇ ਕਿ ਛੇ ਮਹੀਨੇ

ਬਾਅਦ ਉਹ ਲੜਕੀ ਆਪਣੀ ਮਾਂ ਨਾਲ ਉਨ੍ਹਾਂ ਕੋਲ ਆਈ ਤੇ ਕਹਿਣ ਲੱਗੀ, ਇਹ ਤੁਸੀਂ ਮੇਰੀ ਮਾਂ ਨੂੰ ਕਿਹੜਾ ਗੁਟਕਾ ਸਾਹਿਬ ਦਿੱਤਾ ਹੈ, ਕਿਹੜੀ ਬਾਣੀ, ਕਿਹੜੀ ਚੀਜ਼ ਦਿੱਤੀ ਹੈ ? ਉਹੋ ਮੈਂ ਸਾਂ, ਜਿਹੜੀ ਜ਼ਿੱਦ 'ਤੇ ਅੜੀ ਹੋਈ ਸੀ ਕਿ ਉਸ ਮੁਸਲਮਾਨ ਲੜਕੇ ਨਾਲ ਹੀ ਵਿਆਹ ਕਰਵਾਉਣਾ ਹੈ ਤੇ ਉਹੀ ਮੈਂ ਹਾਂ ਕਿ ਮੇਰਾ ਉਸ ਵਲੋਂ ਮਨ ਹੀ ਮੁੜ ਗਿਆ ਹੈ। ਮੈਨੂੰ ਏਅਰ ਹੋਸਟੈਸ ਦੀ, ਬਹੁਤ ਵਧੀਆ ਨੌਕਰੀ ਮਿਲ ਗਈ ਹੈ। ਪਰ ਇਕ ਗੱਲ ਹੈ ਕਿ ਮੇਰੇ ਮਨ ਨੂੰ ਅਜੇ ਪੂਰੀ ਸ਼ਾਂਤੀ ਨਹੀਂ ਮਿਲੀ।

ਬੱਚੀ ਦੀ ਇਹ ਗੱਲ ਸੁਣ ਕੇ ਉਨ੍ਹਾਂ ਨੇ ਅਲਮਾਰੀ ਵਿਚੋਂ ਇਕ ਹੋਰ ਗੁਟਕਾ ਸਾਹਿਬ ਕੱਢਿਆ ਤੇ ਗੁਰੂ ਗ੍ਰੰਥ ਸਾਹਿਬ ਅੱਗੇ ਅਰਦਾਸ ਕਰਕੇ ਉਸ ਬੱਚੀ ਨੂੰ ਦੇ ਕੇ ਕਹਿਣ ਲੱਗੇ, ਕਿ ਇਹ ਜੋ ਚੀਜ਼ ਤੇਰੀ ਮਾਤਾ ਨੂੰ ਦਿੱਤੀ ਹੈ, ਉਸਨੂੰ ਤੂੰ ਵੀ ਲੈ ਜਾ, ਤੂੰ ਵੀ ਰੋਜ਼ ਇਹ ਪਾਠ ਕਰਿਆ ਕਰ।

ਕੁਰਬਾਨ ਜਾਈਏ ਇਹੋ ਜਿਹੇ ਗੁਰਸਿੱਖਾਂ ਤੋਂ, ਜਿਹੜੇ ਵਿਦੇਸ਼ਾਂ ਵਿਚ ਬੈਠੇ ਵੀ ਸੰਗਤਾਂ ਨੂੰ, ਦੁਖੀਆਂ ਨੂੰ ਸੁਖਮਨੀ ਸਾਹਿਬ ਨਾਲ ਜੋੜ ਰਹੇ ਹਨ। ਉਸ ਬੱਚੀ ਨੇ ਉਨ੍ਹਾਂ ਕੋਲੋਂ ਗੁਟਕਾ ਸਾਹਿਬ ਲੈ ਕੇ ਆਪਣੇ ਪਰਸ ਵਿਚ ਪਾ ਲਿਆ ਤੇ ਉਸ ਨੇ ਵੀ ਨੇਮ ਨਾਲ ਰੋਜ਼ ਪਾਠ ਕਰਨਾ ਸ਼ੁਰੂ ਕਰ ਦਿੱਤਾ।

ਅਜੇ ਪੰਦਰਾਂ ਕੁ ਦਿਨ ਹੀ ਬੀਤੇ ਹੋਣਗੇ ਉਸ ਨੂੰ ਪਾਠ ਕਰਦਿਆਂ ਕਿ ਉਸ ਦੀ ਨੌਕਰੀ ਦਾ ਗਰੇਡ ਵੱਧ ਗਿਆ। (ਏਅਰ-ਹੋਸਟੈਸ ਦੀ ਨੌਕਰੀ ਵਿਚ ਗਰੇਡ ਹੁੰਦੇ ਹਨ-ਏ ਗਰੇਡ, ਬੀ ਗਰੇਡ, ਸੀ ਗਰੇਡ। ਸ਼ਰਧਾ ਨਾਲ ਰੋਜ਼ ਸੁਖਮਨੀ ਸਾਹਿਬ ਦਾ ਪਾਠ ਕਰਨ ਦਾ ਸਦਕਾ ਉਹ 'ਏ ਗਰੇਡ' ਦੀ ਹੋਸਟੈਸ ਬਣ ਗਈ। ਏ ਗਰੇਡ ਹੁੰਦਾ ਹੈ ਜਹਾਜ਼ ਵਿਚ ਜਿਹੜੀਆਂ ਲਗਜ਼ਰੀ ਕਲਾਸ ਦੀਆਂ ਮਹਿੰਗੀ ਟਿਕਟ ਵਾਲੀਆਂ ਸਵਾਰੀਆਂ ਹੁੰਦੀਆਂ ਹਨ, ਉਸੇ ਜਹਾਜ਼ ਵਿਚ ਬੀ ਗਰੇਡ ਵਾਲੇ ਵੀ ਹੁੰਦੇ ਹਨ। ਉਨ੍ਹਾਂ ਦੱਸਿਆ ਕਿ ਇਕ ਦਿਨ ਮੈਂ ਜਹਾਜ਼ ਵਿਚ ਸਫ਼ਰ ਕਰ ਰਿਹਾ ਸੀ ਤੇ ਉਹ ਸਵਾਰੀਆਂ ਨੂੰ ਅਟੈਂਡ ਕਰ ਰਹੀ ਸੀ। ਉਸ ਨੇ ਜਦੋਂ ਮੈਨੂੰ ਵੇਖਿਆ ਤੇ ਕਹਿਣ ਲੱਗੀ ਕਿ ਮੈਨੂੰ ਤੁਹਾਡੇ ਕੋਲੋਂ ਬਹੁਤ ਕੁਝ ਮਿਲਿਆ ਹੈ, ਮੈਂ ਹੁਣੇ ਤੁਹਾਨੂੰ ਮਿਲਣ ਲਈ ਆ ਰਹੀ ਹਾਂ। ਥੋੜ੍ਹੀ ਦੇਰ ਬਾਅਦ ਉਹ ਮੈਨੂੰ ਮਿਲਣ ਵਾਸਤੇ ਆਈ ਤੇ ਕਹਿਣ ਲੱਗੀ ਕਿ ਮੈਂ ਏ ਗਰੇਡ ਦੀ ਹੋਸਟੈਸ ਬਣ ਗਈ ਹਾਂ, ਮੈਂ ਤੁਹਾਡਾ ਦਿੱਤਾ ਸੁਖਮਨੀ ਸਾਹਿਬ ਦਾ

ਗੁਟਕਾ ਹਮੇਸ਼ਾ ਆਪਣੇ ਪਰਸ ਵਿਚ ਰੱਖਦੀ ਹਾਂ। ਮੈਨੂੰ ਇਸਦਾ ਬਹੁਤ ਆਸਰਾ ਹੈ। ਮੇਰਾ ਮਨ ਵੀ ਹੁਣ ਭਟਕਦਾ ਨਹੀਂ।

ਇਸ਼ਾਰਾ ਲੈਣਾ, ਗੁਰੂ ਪਿਆਰਿਓ ! ਉਹੀ ਲੜਕੀ ਜਿਹੜੀ ਸਿੱਖੀ ਨੂੰ ਛੱਡ ਕੇ ਕਿਧਰ ਤੁਰ ਪਈ ਸੀ, ਉਸ ਦੀ ਮਾਤਾ ਦੇ ਸੁਖਮਨੀ ਸਾਹਿਬ ਦਾ ਪਾਠ ਕਰਨ ਸਦਕਾ ਉਸ ਦਾ ਉਧਰੋਂ ਮੂੰਹ ਹੀ ਮੁੜ ਗਿਆ।

ਇਹ ਸੁਖਮਨੀ ਸਾਹਿਬ ਜੀ ਦੀ ਬਾਣੀ ਦੀ ਛੇਵੀਂ ਮਹਾਨਤਾ ਹੈ। ਇਹ ਬਾਣੀ ਦੂਸਰੇ ਦਾ ਮਨ ਬਦਲਾਉਣ ਦੇ ਵੀ ਸਮਰੱਥ ਹੈ। ਸਾਡੀ ਮੰਗ ਜਾਇਜ਼ ਹੋਵੇ, ਸਾਡੇ ਲਈ ਦੂਸਰੇ ਸਰੀਰ ਦਾ ਮਨ ਵੀ ਬਦਲਾਉਂਦੀ ਹੈ। ਅਸੁਰ ਬਿਰਤੀ ਦੇ ਖ਼ਿਆਲ ਨੂੰ ਵੀ ਬਦਲ ਕੇ ਦੇਵ ਬਿਰਤੀ ਵਾਲੇ ਬਣਾਉਂਦੀ ਹੈ। ਇਕ-ਇਕ ਅੱਖਰ ਸੱਚ ਹੈ। ਹੀਰੇ ਤੇ ਲਾਲ ਪਏ ਹਨ ਤੁਹਾਡੇ ਪਿਤਾ ਦੇ ਘਰ ਵਿਚ। ਇਸ ਨਾਲ ਸਾਂਝ ਪਾਉਣੀ, ਇਕ ਵਾਰੀ ਅੰਦਰੋਂ ਕਹਿ ਦੇਣਾ -

'ਧੰਨ ਸ੍ਰੀ ਸੁਖਮਨੀ ਸਾਹਿਬ ਜੀ'
ਤੇ 'ਧੰਨ ਸ੍ਰੀ ਗੁਰੂ ਅਰਜਨ ਦੇਵ ਜੀ'।

6. ਛੇਵੀਂ ਵਿਸ਼ੇਸ਼ਤਾਈ - ਜੇਕਰ ਕੋਈ ਵਿਅਕਤੀ ਸਾਡੇ ਪ੍ਰਤੀ ਈਰਖਾ ਰਖਦਾ ਹੋਵੇ, ਆਪਣੇ ਨਿਤਨੇਮ ਤੋਂ ਇਲਾਵਾ ਸ੍ਰੀ ਸੁਖਮਨੀ ਸਾਹਿਬ ਜੀ ਦਾ ਨੇਮ ਵਧਾ ਕੇ ਗੁਰੂ ਸਾਹਿਬ ਅੱਗੇ ਅਰਦਾਸ ਕਰੀਏ ਤਾਂ ਇਹ ਬਾਣੀ ਕਿਸੇ ਦੂਸਰੇ ਦਾ ਮਨ ਵੀ ਸਾਡੇ ਪ੍ਰਤੀ ਬਦਲ ਦੇਂਦੀ ਹੈ। ਇਸ ਅਨੋਖੇ ਬਾਣੀ ਦੇ ਪ੍ਰਭਾਵ ਨੂੰ ਦੇਖ ਕੇ ਸਾਡੀ ਸ੍ਰੀ ਸੁਖਮਨੀ ਸਾਹਿਬ ਨਾਲ ਪ੍ਰੀਤ ਪੈ ਜਾਵੇ ਤਾਂ ਸਾਡਾ ਇਹ ਉਪਰਾਲਾ ਸਫ਼ਲ ਹੋਵੇਗਾ।

—ਵੱਲੋਂ : ਦਾਸ ਲੇਖਕ



# ਸੱਤਵੀਂ ਵਿਸ਼ੇਸ਼ਤਾਈ

"ਜੇ ਕੋਈ ਔਗੁਣ ਛੱਡਣਾ ਸਾਡੇ ਵੱਸ ਵਿਚ ਨਾ ਹੋਵੇ, ਸ੍ਰੀ ਸੁਖਮਨੀ ਸਾਹਿਬ ਜੀ ਦਾ ਨੇਮ ਵਧਾਓ, ਤੁਹਾਡਾ ਔਗੁਣ ਦੂਰ ਕਰਨ ਦੀ ਡਿਊਟੀ ਗੁਰੂ ਆਪਣੇ 'ਤੇ ਲੈ ਲਵੇਗਾ।"

ਹਰ ਇਨਸਾਨ ਵਿਚ ਕੋਈ ਨਾ ਕੋਈ ਗੁਣ ਜ਼ਰੂਰ ਹੁੰਦਾ ਹੈ ਅਤੇ ਔਗੁਣ ਵੀ ਹੁੰਦੇ ਹਨ। ਦੁਨੀਆਵੀ ਰਸਾਂ ਵਿਚ ਲਿਬੜੇ ਹੋਏ ਕਈ ਵਾਰੀ ਮਨੁੱਖ ਨੂੰ ਆਪਣੇ ਔਗੁਣ ਦੀ ਪਹਿਚਾਨ ਹੀ ਨਹੀਂ ਹੁੰਦੀ ਕਿ ਕਿਹੜਾ ਗੁਣ ਹੈ ਤੇ ਕਿਹੜਾ ਔਗੁਣ ਹੈ। ਉਹ ਔਗੁਣ ਕਰੀ ਜਾਂਦਾ ਹੈ। ਮਿਸਾਲ ਦੇ ਤੌਰ ਤੇ ਜੇ ਕੋਈ ਆਦਮੀ ਸ਼ਰਾਬ ਪੀ ਰਿਹਾ ਹੈ, ਹੈ ਔਗੁਣ, ਪਰ ਪਹਿਚਾਨ ਨਾ ਹੋਣ ਕਰਕੇ ਉਹ ਨਿਧੜਕ ਹੋ ਕੇ ਇਹ ਔਗੁਣ ਕਰੀ ਜਾ ਰਿਹਾ ਹੈ। ਜਿਨ੍ਹਾਂ ਨੂੰ ਸੰਗਤ ਪ੍ਰਾਪਤ ਹੋ ਗਈ ਕਿਸੇ ਗੁਰਸਿਖ ਗੁਰਮੁਖ ਦੀ ਜਾਂ ਕਿਸੇ ਬਖ਼ਸ਼ੇ ਹੋਏ ਦੀ, ਉਸਦੀ ਸੰਗਤ ਵਿਚ ਮਨ ਪੁਨਿਆ ਗਿਆ, ਪਹਿਚਾਨ ਹੋ ਜਾਂਦੀ ਹੈ ਕਿ ਕਿਹੜਾ ਕੰਮ ਔਗੁਣ ਹੈ। ਜਦੋਂ ਪਹਿਚਾਨ ਹੋ ਗਈ ਪਰ ਕਾਫੀ ਦੇਰ ਤੋਂ ਔਗੁਣ ਕਰਦੇ-ਕਰਦੇ ਆਦਤ ਬਣ ਗਈ। ਹੁਣ ਵੱਸ ਨਹੀਂ ਔਗੁਣ ਛੱਡੇ ਜਾਣ। ਪਰ ਸੋਝੀ ਆ ਗਈ ਕਿ ਇਹ ਕੰਮ ਠੀਕ ਨਹੀਂ, ਹੁਣ ਨਿਧੜਕ ਸ਼ਰੇ-ਆਮ ਨਹੀਂ ਕਰਦਾ ਪਰ ਲੁੱਕ ਲੁੱਕ ਕੇ ਕਰਦਾ ਹੈ। ਕਿਉਂਕਿ ਪਹਿਚਾਨ ਹੋ ਗਈ ਹੈ ਕਿ ਇਹ ਔਗੁਣ ਹੈ।

ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਆਪਣੀ ਔਗੁਣ ਦੀ ਪਹਿਚਾਨ ਹੋ ਜਾਣੀ ਵੀ ਉਸਦੀ ਕਿਰਪਾ ਹੈ। ਬਾਬਾ ਜੀ ਦਾ ਬਚਨ ਹੈ ਇਕੱਲੇ ਬੈਠ ਕੇ ਆਪਣੇ ਗੁਨਾਹਾਂ ਨੂੰ ਯਾਦ ਕਰੋ। ਭਾਵ ਆਪਣੇ ਔਗੁਣ ਚੇਤੇ ਰਖੋ।

ਬੜੀ ਵੱਡੀ ਗੱਲ ਹੈ। ਪਤਾ ਤੇ ਹੋਵੇ ਕਿ ਇਹ ਔਗੁਣ ਹੈ। ਸੋ ਸੰਗਤ ਜੀ-

ਕਈ ਔਗੁਣ ਐਹੋ ਜਿਹੇ ਹੁੰਦੇ ਹਨ, ਜਿੰਨ੍ਹਾਂ ਨੂੰ ਛੱਡ ਪਾਉਣਾ ਸਾਡੇ ਵੱਸ ਵਿਚ ਨਹੀਂ ਹੁੰਦਾ। ਕਈ ਐਹੋ ਜਿਹੀਆਂ ਮਾੜੀਆਂ ਚੀਜ਼ਾਂ ਹੁੰਦੀਆਂ ਹਨ, ਜਿਹੜੀਆਂ ਅਸੀਂ ਛੱਡਣੀਆਂ ਚਾਹੁੰਦੇ ਹਾਂ, ਪਰ ਸਾਡਾ ਆਲਾ-ਦੁਆਲਾ, ਯਾਰੀ-ਦੋਸਤੀ, ਰਿਸ਼ਤੇਦਾਰੀ, ਸਾਕ-ਸੰਬੰਧੀ ਐਹੋ ਜਿਹੇ ਹੁੰਦੇ ਹਨ, ਛੱਡਣਾ ਚਾਹੁੰਦੇ ਹੋਏ ਵੀ ਨਹੀਂ ਛੱਡ ਪਾਉਂਦੇ। ਕੋਈ ਵੀ ਔਗੁਣ, ਜਿਵੇਂ ਕਹਿ ਲਵੋ, ਮਾਸ ਖਾਣਾ ਬੜਾ ਵੱਡਾ ਔਗੁਣ ਹੈ। ਕਈ ਛੱਡਣਾ ਚਾਹੁੰਦੇ ਹਨ, ਪਰ ਨਹੀਂ ਛੱਡ ਪਾਉਂਦੇ, ਕਿਉਂਕਿ ਰਸਨਾ ਨੂੰ ਸੁਆਦ ਲੱਗਾ ਹੈ। ਸ਼ਰਾਬ ਪੀਣੀ ਕਈ ਛੱਡਣੀ ਚਾਹੁੰਦੇ ਹਨ, ਪਰ ਯਾਰੀ-ਦੋਸਤੀ, ਮਿੱਤ੍ਰਤਾ ਇਹੋ ਜਿਹੀ ਬਣ ਗਈ, ਨਹੀਂ ਛੱਡ ਪਾਉਂਦੇ। ਰੋਮਾਂ ਦੀ ਬੇਅਦਬੀ ਕਈ ਬੀਬੀਆਂ ਛੱਡਣੀ ਚਾਹੁੰਦੀਆਂ ਹਨ, ਪਰ ਨਹੀਂ ਛੱਡ ਸਕਦੀਆਂ, ਕਿਉਂਕਿ ਆਲਾ-ਦੁਆਲਾ, ਰਿਸ਼ਤੇਦਾਰੀ, ਮਾਹੌਲ, ਸੁਸਾਇਟੀ ਐਹੋ ਜਿਹੀ ਬਣੀ ਹੁੰਦੀ ਹੈ, ਨਹੀਂ ਛੱਡ ਸਕਦੀਆਂ।

ਇਕ ਗੱਲ ਯਾਦ ਰੱਖਿਓ, ਜਿਹੜਾ ਵੀ ਕੋਈ ਔਗੁਣ, ਤੁਸੀਂ ਛੱਡਣਾ ਚਾਹੁੰਦੇ ਹੋ, ਪਰ ਤੁਹਾਡੇ ਵੱਸ ਤੋਂ ਬਾਹਰ ਹੋਵੇ, ਗੁਰੂ ਨਾਨਕ ਦੇ ਘਰ ਦਾ ਸੌਖਾ ਢੰਗ ਜੇ, ਮਹਾਂਪੁਰਸ਼ ਜੁਗਤੀ ਦੱਸਦੇ ਸਨ। ਕਹਿੰਦੇ ਸਨ ਕਿ ਜਿਤਨਾ ਵੀ ਤੁਸੀਂ ਨਿਤਨੇਮ ਕਰਦੇ ਹੋ, ਉਸ ਤੋਂ ਇਲਾਵਾ ਇਕ ਪਾਠ ਸੁਖਮਨੀ ਸਾਹਿਬ ਦਾ ਰੋਜ਼ ਜਾਂ ਜਿੰਨਾ ਵੀ ਤੁਸੀਂ ਉੱਦਮ ਕਰ ਸਕਦੇ ਹੋ, ਕਰ ਕੇ ਨਿੱਤ ਉਸ ਔਗੁਣ ਵਾਸਤੇ ਗੁਰੂ ਅੱਗੇ ਅਰਦਾਸ ਕਰੀ ਜਾਵੋ। ਗੁਰੂ ਦੀ ਡਿਊਟੀ ਲੱਗ ਜਾਵੇਗੀ, ਤੁਹਾਡਾ ਉਹ ਔਗੁਣ ਦੂਰ ਕਰਨ ਦੀ। ਗੁਰੂ ਨਾਨਕ ਦਾ ਘਰ ਐਸਾ ਨਿਰਾਲਾ ਹੈ ਕਿ ਬਾਣੀ ਪੜ੍ਹ ਕੇ ਗੁਰੂ ਨਾਲ ਐਹੋ ਜਿਹਾ ਪਿਆਰ ਪੈ ਜਾਂਦਾ ਹੈ ਕਿ ਸਾਡੀ ਮਾੜੀ ਮੱਤ ਦੂਰ ਕਰਨ ਦੀ ਡਿਊਟੀ ਵੀ ਗੁਰੂ ਆਪਣੇ 'ਤੇ ਲੈ ਲੈਂਦਾ ਹੈ।

ਕਾਫ਼ੀ ਸਮਾਂ ਪਹਿਲਾਂ ਦੀ ਗੱਲ ਹੈ, ਕੋਈ ਬੀਬੀ ਨਵੀਂ-ਨਵੀਂ ਆਈ ਸੰਗਤ ਵਿਚ। ਕੁਦਰਤੀ ਕਿਧਰੇ ਮੇਲ ਹੋਇਆ ਤੇ ਬਚਨ ਚਲ ਪਿਆ 'ਆਈ ਬਰੋਅ' ਬਨਾਉਣ 'ਤੇ। ਉਸ ਬੀਬੀ ਨੂੰ ਬੇਨਤੀ ਕੀਤੀ ਕਿ ਇਹ ਨਾ ਬਣਾਇਆ ਕਰੋ। ਉਹ ਬੀਬੀ ਕਹਿਣ ਲੱਗੀ ਕਿ ਸਾਡਾ ਆਲਾ-ਦੁਆਲਾ,

ਸਾਕ-ਸੰਬੰਧੀ, ਰਿਸ਼ਤੇਦਾਰੀ ਐਹੋ ਜਿਹੀ ਬਣ ਚੁੱਕੀ ਹੈ ਕਿ ਜੇ ਨਾ ਬਣਾਈਏ ਤਾਂ ਗੁਜ਼ਾਰਾ ਨਹੀਂ ਹੁੰਦਾ, ਸਾਰੇ ਮਜ਼ਾਕ ਕਰਦੇ ਹਨ। ਮੈਂ ਚਾਹੁੰਦੀ ਵੀ ਹਾਂ ਛੱਡਣਾ, ਪਰ ਛੱਡ ਨਹੀਂ ਸਕਦੀ। ਕਹਿਣ ਲੱਗੀ ਕਿ ਸੰਗਤ ਵਿਚ ਵਿਚਾਰਾਂ ਸੁਣ ਕੇ, ਕਈ ਵਾਰੀ ਮੇਰੇ ਮਨ ਵਿਚ ਆਉਂਦਾ ਹੈ ਕਿ ਛੱਡ ਦੇਵਾਂ ਆਈ ਬਰੋ ਬਨਾਉਣੇ, ਛੱਡ ਦੇਵਾਂ ਰੋਮਾਂ ਦੀ ਬੇਅਦਬੀ ਕਰਨੀ, ਕਿਉਂਕਿ ਇਸ ਵਿਚ ਕਲਗੀਧਰ ਪਿਤਾ ਦੀ ਨਰਾਜ਼ਗੀ ਹੈ, ਪਰ ਮੇਰਾ ਮਨ ਅਜੇ ਇੰਨਾ ਮਜ਼ਬੂਤ ਨਹੀਂ ਹੋਇਆ ਕਿ ਛੱਡ ਦੇਵਾਂ।

ਦਾਸ ਨੂੰ ਉਸ ਦੀ ਇਹ ਗੱਲ ਸੁਣ ਕੇ ਬੜੀ ਖ਼ੁਸ਼ੀ ਹੋਈ ਕਿ ਇਸ ਨੂੰ ਸੰਗਤ ਵਿਚ ਆ ਕੇ ਇਹ ਗਿਆਨ ਤਾਂ ਹੋ ਗਿਆ ਹੈ, ਗੱਲ ਮਨ ਨੂੰ ਤਾਂ ਲੱਗ ਗਈ ਹੈ, ਕਿ ਇਹ ਕੰਮ ਮਾੜਾ ਹੈ। ਕਿਉਂਕਿ ਇਹ ਵੀ ਇਕ ਅਵਸਥਾ ਹੁੰਦੀ ਹੈ, ਗੁਰੂ ਨਾਨਕ ਦੇ ਘਰ ਦੀ ਕਲਾਸ ਹੈ।

ਇਕ ਸਮਾਂ ਐਸਾ ਹੁੰਦਾ ਹੈ ਜਦੋਂ ਇਨਸਾਨ ਨੂੰ ਇਹ ਪਤਾ ਹੀ ਨਹੀਂ ਹੁੰਦਾ ਕਿ ਚੰਗਾ ਕੀ ਹੈ ਤੇ ਮੰਦਾ ਕੀ ਹੈ। ਜਿਉਂ-ਜਿਉਂ ਸੰਗਤ ਕਰੇ, ਪਹਿਲੇ ਉਹ ਮੰਦਾ ਕੰਮ ਛੱਡਿਆ ਨਹੀਂ ਜਾਂਦਾ, ਪਰ ਮੰਦੇ ਤੇ ਚੰਗੇ ਕੰਮ ਦੀ ਪਛਾਣ ਹੋ ਜਾਂਦੀ ਹੈ, ਜਿਸ ਨੂੰ ਇੰਞ ਵੀ ਕਹਿ ਲਵੋ ਕਿ ਮਨ ਪੁਣਿਆ ਜਾਂਦਾ ਹੈ। ਹੁਣ ਮਾੜਾ ਕੰਮ ਕਰਦਿਆਂ ਭੈ ਆਉਂਦਾ ਹੈ। ਛੱਡਿਆ ਨਹੀਂ ਜਾਂਦਾ, ਪਰ ਸੋਝੀ ਆ ਜਾਣ ਕਾਰਨ, ਉਹ ਕੰਮ ਕਰਨ ਲੱਗਿਆਂ ਭੈ ਆਉਂਦਾ ਹੈ। ਜਦ ਤਕ ਨਹੀਂ ਸੰਗਤ ਮਿਲੀ, ਨਹੀਂ ਗਿਆਨ ਦੀ ਅੱਖ ਖੁੱਲ੍ਹੀ, ਉਹ ਇਹੀ ਕਹੇਗਾ ਰੋਮ ਕੱਟਣਾ, ਅੰਡਾ-ਮੀਟ ਖਾਣਾ ਕੋਈ ਗੁਨਾਹ ਨਹੀਂ।

ਦਾਸ ਨੂੰ ਉਸ ਬੀਬੀ ਦੀ ਇਹ ਗੱਲ ਸੁਣ ਕੇ ਬੜੀ ਮਨ ਨੂੰ ਖ਼ੁਸ਼ੀ ਹੋਈ ਕਿ ਸ਼ੁਕਰ ਹੈ ਇਸ ਦੀ ਗਿਆਨ ਦੀ ਅੱਖ ਤਾਂ ਖੁਲ੍ਹੀ ਹੈ, ਗੁਰੂ ਨਾਨਕ ਦੇ ਘਰ ਦੀ ਉਹ ਕਲਾਸ ਤਾਂ ਮਿਲ ਗਈ ਹੈ, ਜਿੱਥੇ ਮਾੜੇ ਚੰਗੇ ਦੀ ਪਛਾਣ ਹੋ ਜਾਂਦੀ ਹੈ। ਉਸ ਨੇ ਕਿਹਾ ਕਿ ਮੇਰੀ ਬਹੁਤ ਚਾਹਤ ਹੈ ਕਿ ਮੈਂ ਰੋਮਾਂ ਦੀ ਬੇਅਦਬੀ ਛੱਡ ਦੇਵਾਂ।

ਇਕ ਗੱਲ ਯਾਦ ਰੱਖਣੀ। ਔਗੁਣ ਦੀ ਪਛਾਣ ਹੋਣੀ ਤੇ ਔਗੁਣ ਨੂੰ ਛੱਡਣ ਦੀ ਚਾਹਤ ਹੋਣੀ ਵੀ ਇਕ ਬਹੁਤ ਵੱਡੀ ਗੱਲ ਹੈ, ਕਿਉਂਕਿ ਆਮ ਬੰਦੇ ਨੂੰ ਤਾਂ ਆਪਣੇ ਅੰਦਰਲੇ ਔਗੁਣ ਨਜ਼ਰ ਹੀ ਨਹੀਂ ਆਉਂਦੇ ਤੇ ਜਿੰਨਾ ਚਿਰ ਆਪਣੇ ਔਗੁਣ ਨਜ਼ਰ ਨਾ ਆਉਣ, ਉੱਨਾ ਚਿਰ ਉਨ੍ਹਾਂ ਨੂੰ ਦੂਰ ਕਰਨ

ਦਾ ਖ਼ਿਆਲ ਵੀ ਪੈਦਾ ਨਹੀਂ ਹੋ ਸਕਦਾ। ਜਦੋਂ ਅਸੀਂ ਆਪਣੇ ਔਗੁਣਾਂ ਨੂੰ ਸਮਝ ਜਾਂਦੇ ਹਾਂ, ਫਿਰ ਹੌਲੀ-ਹੌਲੀ ਉਨ੍ਹਾਂ ਨੂੰ ਆਪਣੀ ਜ਼ਿੰਦਗੀ ਵਿਚੋਂ ਕੱਢਣ ਦੀ ਕੋਸ਼ਿਸ਼ ਕਰਦੇ ਹਾਂ।

ਜਦੋਂ ਉਸ ਬੀਬੀ ਨੇ ਇਹ ਕਿਹਾ ਕਿ ਮੇਰੀ ਚਾਹਤ ਹੈ, ਮੇਰਾ ਮਨ ਚਾਹੁੰਦਾ ਹੈ ਕਿ ਮੈਂ ਇਹ ਔਗੁਣ ਛੱਡ ਦੇਵਾਂ, ਤਾਂ ਦਾਸ ਨੇ ਮਹਾਂਪੁਰਸ਼ਾਂ ਵਲੋਂ ਮਿਲੀ ਸੁਮੱਤ ਅਨੁਸਾਰ ਉਸ ਨੂੰ ਬੇਨਤੀ ਕੀਤੀ ਕਿ ਆਪਣੇ ਨਿਤਨੇਮ ਤੋਂ ਇਲਾਵਾ ਇਕ ਪਾਠ ਸੁਖਮਨੀ ਸਾਹਿਬ ਦਾ ਰੋਜ਼ ਦਾ ਇਸ ਔਗੁਣ ਛੱਡਣ ਦੇ ਸਬੰਧ ਵਿਚ ਕਰ ਲਿਆ ਕਰ। ਹਫ਼ਤੇ ਬਾਅਦ, ਸ਼ਹੀਦਾਂ ਸਾਹਿਬ ਜਾਂ ਦਰਬਾਰ ਸਾਹਿਬ ਜਾਂ ਜਿੱਥੇ ਵੀ ਸ਼ਰਧਾ ਹੋਵੇ, ਦੇਗ ਕਰਾ ਕੇ ਵੱਖਰੀ ਅਰਦਾਸ ਕਰੀ ਜਾ ਕਿ ਹੇ ਸੱਚੇ ਪਾਤਸ਼ਾਹ ! ਇਹ ਇਕ ਔਗੁਣ ਹੈ ਮੇਰੀ ਜ਼ਿੰਦਗੀ ਵਿਚ ਜੋ ਜਾਂਦਾ ਨਹੀਂ, ਤੂੰ ਰਹਿਮਤ ਕਰ, ਇੰਨੇ ਪਾਠ ਹਫ਼ਤੇ ਦੇ, ਇਸ ਔਗੁਣ ਨੂੰ ਛੱਡਣ ਲਈ ਸਤਿਗੁਰੂ ਤੇਰੀ ਕਿਰਪਾ ਨਾਲ ਹਾਜ਼ਰੀ ਲਾਈ ਹੈ। ਤੁਸੀਂ ਇਹ ਸੇਵਾ ਲਈ ਹੈ।

ਉਹ ਬੀਬੀ ਇਸੇ ਤਰ੍ਹਾਂ ਰੋਜ਼ ਇਕ ਪਾਠ ਕਰਕੇ ਇਸ ਔਗੁਣ ਲਈ ਅਰਦਾਸ ਕਰਦੀ ਰਹੀ। ਵੇਖੋ ਗੁਰੂ ਸਾਹਿਬ ਦੀ ਬਿੱਧ ! ਕਿਸੇ ਘਰ ਇਹ ਬੀਬੀ ਸਤਿਸੰਗ 'ਤੇ ਗਈ। ਇਕ ਬੜੇ ਕਮਾਈ ਵਾਲੇ ਵਿਰਕਤ ਮਹਾਂਪੁਰਸ਼ ਉਥੇ ਆਏ ਸਨ। ਇਸ ਨੇ ਉਨ੍ਹਾਂ ਨੂੰ ਕਿਹਾ ਕਿ ਮੇਰੇ ਬੱਚੇ ਮੇਰੇ ਕਹਿਣੇ ਵਿਚ ਨਹੀਂ ਹਨ। ਮਹਾਂਪੁਰਸ਼ਾਂ ਕਿਹਾ ਕਿ ਘਰ ਜਾ ਕੇ ਸ਼ੀਸ਼ੇ ਵਿਚ ਆਪਣੀ ਸ਼ਕਲ ਵੇਖੀਂ ਕਿ ਕੀ ਤੇਰਾ ਚਿਹਰਾ ਮਾਤਾ ਸਾਹਿਬ ਕੌਰ ਨਾਲ ਮਿਲਦਾ ਹੈ। ਕੀ ਹੋ ਗਿਆ ਹੈ ਮੱਤ ਨੂੰ। ਬੱਚੇ ਕੀ ਕਹਿਣੇ ਵਿਚ ਲਗਣ। ਅਜਿਹੀ ਮਹਾਂਪੁਰਸ਼ਾਂ ਦੀ ਗੱਲ ਹਿਰਦੇ ਵਿਚ ਵੱਜੀ ਕਿ ਬਿਧ ਬਣ ਗਈ ਸੁਧਰਣ ਦੀ।

ਕਿਥੇ ਤਾਂ ਉਹ ਬੀਬੀ ਆਪ ਨਹੀਂ ਸੀ ਰੋਮਾਂ ਦੀ ਬੇਅਦਬੀ ਛੱਡਦੀ ਤੇ ਕਿਥੇ ਉਸ ਬੀਬੀ 'ਤੇ ਇੰਨੀ ਕਿਰਪਾ ਹੋ ਗਈ ਸੁਖਮਨੀ ਸਾਹਿਬ ਦੀ ਕਿ ਬਾਣੀ ਨੇ ਅੰਦਰ ਇੰਨਾ ਮਜ਼ਬੂਤ ਕਰ ਦਿੱਤਾ ਕਿ ਉਸੇ ਬੀਬੀ ਨੇ ਕਈਆਂ ਨੂੰ ਪ੍ਰੇਰਣਾ ਦੇ ਕੇ ਇਸ ਔਗੁਣ ਨੂੰ ਛੁਡਵਾਇਆ।

ਇੰਨਾ ਲਾਭ ਹੈ ਸੁਖਮਨੀ ਸਾਹਿਬ ਦੀ ਬਾਣੀ ਪੜ੍ਹਨ ਦਾ। ਜੇ ਸੁਖਮਨੀ ਸਾਹਿਬ ਦਾ ਲੜ ਫੜ ਲਈਏ, ਤਾਂ ਗੁਰੂ ਦੀ ਡਿਊਟੀ ਲੱਗ ਜਾਂਦੀ ਹੈ ਸਾਡੀ

ਮਾੜੀ ਮੱਤ, ਸਾਡੇ ਔਗੁਣ ਨੂੰ ਦੂਰ ਕਰਨ ਦੀ। ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ :

*'ਸਿਖ ਕੀ ਗੁਰੁ ਦੁਰਮਤਿ ਮਲ ਹਿਰੈ॥'*

(ਅੰਗ ੨੮੬)

ਅਰਥ ਸਮਝਿਓ – 'ਦੁਰਮਤਿ' ਕਹਿੰਦੇ ਹਨ ਖੋਟੀ ਮੱਤ ਨੂੰ, 'ਹਿਰੈ' ਤੋਂ ਭਾਵ ਹੈ ਦੂਰ ਕਰਨਾ। ਭਾਵ ਗੁਰੂ ਦੀ ਡਿਊਟੀ ਲੱਗ ਜਾਂਦੀ ਹੈ ਸਿੱਖ ਦੀ ਮਾੜੀ ਮੱਤ ਨੂੰ ਦੂਰ ਕਰਨ ਦੀ। ਲੋੜ ਹੈ ਜੁਗਤੀ ਦੀ –

*'ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥'*

(ਅੰਗ ੪੬੮)

ਦਾਸ ਬਾਣੀ ਦੇ ਭਰੋਸੇ ਨਾਲ, ਉਹਦੀ ਕ੍ਰਿਪਾ ਨਾਲ, ਦਾਅਵੇ ਨਾਲ ਇਹ ਲਿਖ ਰਿਹਾ ਹੈ ਕਿ ਜਦੋਂ ਤੁਸੀਂ ਇਸ ਤਰ੍ਹਾਂ ਜੁਗਤੀ ਦੇ ਨਾਲ ਆਪਣੇ ਨਿਤਨੇਮ ਤੋਂ ਇਲਾਵਾ ਸੁਖਮਨੀ ਸਾਹਿਬ ਦੀ ਬਾਣੀ ਪੜ੍ਹ ਕੇ ਆਪਣੇ ਕਿਸੇ ਔਗੁਣ ਨੂੰ ਛੁਡਾਉਣ ਪ੍ਰਤੀ ਅਰਦਾਸ ਕਰੋਗੇ, ਤਾਂ ਹਫ਼ਤਾ ਨਹੀਂ ਤੇ 15 ਦਿਨ, 15 ਦਿਨ ਨਹੀਂ ਤੇ ਮਹੀਨਾ, ਮਹੀਨਾ ਨਹੀਂ ਤਾਂ ਦੋ ਮਹੀਨੇ ਜਾਂ ਥੋੜ੍ਹਾ ਹੋਰ ਵੱਧ ਸਮਾਂ ਤੁਹਾਡਾ ਉਹ ਔਗੁਣ, ਬਾਣੀ ਨਾਸ ਕਰ ਦੇਵੇਗੀ। ਤੁਹਾਡੇ ਉਹ ਮਾੜੇ ਕਰਮ, ਜਿਹੜੇ ਉਹ ਔਗੁਣ ਤੁਹਾਡੇ ਕੋਲੋਂ ਕਰਵਾਉਂਦੇ ਹਨ, ਬਾਣੀ ਉਨ੍ਹਾਂ ਮਾੜੇ ਕਰਮਾਂ ਨੂੰ ਬਦਲਾ ਦੇਵੇਗੀ।

ਪੱਕੀ ਗੱਲ ਜੇ, ਜਦੋਂ ਤੁਸੀਂ ਬਾਣੀ ਪੜ੍ਹ ਕੇ ਗੁਰੂ ਦੇ ਚਰਨਾਂ ਵਿਚ ਅਰਦਾਸ ਕਰਦੇ ਹੋ ਕਿ ਮੇਰਾ ਫਲਾਣਾ ਔਗੁਣ ਚਲਾ ਜਾਵੇ, ਪਰ ਤੁਹਾਡੇ ਕਰਮਾਂ ਵਿਚ ਲਿਖਿਆ ਹੈ ਉਹ ਔਗੁਣ, ਕਿਉਂਕਿ ਇਹ ਵੀ ਕਰਮਾਂ ਦੀ ਖੇਡ ਹੁੰਦੀ ਹੈ। ਜੇਕਰ ਸਾਡੇ ਕਰਮਾਂ ਵਿਚ ਲਿਖਿਆ ਹੈ ਰੱਜ ਕੇ ਕ੍ਰੋਧ ਆਉਣਾ ਤਾਂ ਅਸੀਂ ਕ੍ਰੋਧੀ ਹੋਵਾਂਗੇ, ਜੇਕਰ ਕਿਸੇ ਦੇ ਕਰਮਾਂ ਵਿਚ ਲਿਖਿਆ ਹੈ ਕਿ ਇਹ ਬੰਦਾ ਰੱਜ ਕੇ ਝੂਠ ਬੋਲੇਗਾ, ਤਾਂ ਇਹ ਔਗੁਣ ਉਸ ਵਿਚ ਹੋਵੇਗਾ।

ਕਦੀ ਤੁਸੀਂ ਨੋਟ ਕਰੋ, ਕਈ ਵਾਰੀ ਇਕੋ ਹੀ ਕੁੱਖ ਵਿਚੋਂ ਜਨਮੇ ਦੋ ਪੁੱਤਰ ਹੁੰਦੇ ਹਨ, ਇਕ ਬੜਾ ਸਹਿਜ ਵਾਲਾ ਹੁੰਦਾ ਹੈ, ਜਦ ਕਿ ਦੂਜੇ ਦਾ ਸੁਭਾਅ ਬੜਾ ਕ੍ਰੋਧ ਵਾਲਾ ਹੁੰਦਾ ਹੈ। ਇਹ ਵੀ ਕਰਮਾਂ ਦੀ ਖੇਡ ਹੈ, ਪਰ ਗੁਰੂ

ਨਾਨਕ ਦਾ ਘਰ ਬੜਾ ਹੀ ਬਖ਼ਸ਼ਿਸ਼ ਵਾਲਾ ਘਰ ਹੈ, ਬੜਾ ਹੀ ਰਹਿਮਤ ਵਾਲਾ ਘਰ ਹੈ। ਉਸ ਕੋਲ ਕਈ ਰਸਤੇ ਹਨ ਸਾਡੇ ਔਗੁਣ ਨੂੰ ਨਾਸ ਕਰਨ ਦੇ। ਉਹ ਚਾਹੇ ਤਾਂ ਇਨ੍ਹਾਂ ਚੀਜ਼ਾਂ ਦਾ ਮੋੜ ਕਿਸੇ ਹੋਰ ਬੰਨੇ ਮੋੜ ਸਕਦਾ ਹੈ। ਕਿਸੇ ਇਹੋ ਜਿਹੀ ਚੀਜ਼ 'ਤੇ ਵੀ ਪਾ ਸਕਦਾ ਹੈ ਜਿਸ ਦਾ ਨੁਕਸਾਨ ਕੋਈ ਨਹੀਂ ਤੇ ਸਾਡਾ ਫ਼ਾਇਦਾ ਹੋ ਜਾਂਦਾ ਹੈ।

ਦਾਸ ਕਈ ਵਾਰੀ ਜਦੋਂ ਇਤਿਹਾਸ ਪੜ੍ਹਦਾ ਹੈ, ਤਾਂ ਐਸੀਆਂ-ਐਸੀਆਂ ਨਿਰਾਲੀਆਂ ਬੀਤੀਆਂ ਗੱਲਾਂ ਪੜ੍ਹਨ ਨੂੰ ਮਿਲਦੀਆਂ ਹਨ ਕਿ ਸੋਚਣ ਤੋਂ ਵੀ ਪਰੇ ਹੁੰਦੀਆਂ ਹਨ।

ਦਾਸ ਸੰਤ ਵਿਸਾਖਾ ਸਿੰਘ ਜੀ ਦਾ ਇਤਿਹਾਸ ਪੜ੍ਹ ਰਿਹਾ ਸੀ। ਬੜੀ ਹੈਰਾਨੀ ਹੋਈ, ਜਿਸਨੂੰ ਆਪ ਜੀ ਨਾਲ ਸਾਂਝਾ ਕਰ ਰਿਹਾ ਹਾਂ। ਇਕ ਵਾਰੀ ਕਿਸੇ ਗੁਰਸਿੱਖ ਪ੍ਰੇਮੀ ਨੇ ਸੰਤ ਵਿਸਾਖਾ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਸਾਡੇ ਘਰ ਪ੍ਰਸ਼ਾਦਾ ਛੱਕੋ। ਮਹਾਂਪੁਰਸ਼ ਕਹਿਣ ਲੱਗੇ ਕਿ ਪਹਿਲੇ 200 ਪਾਠ ਜਪੁਜੀ ਸਾਹਿਬ ਦੇ ਕਰ, ਫੇਰ ਆਵਾਂਗੇ (ਕਿਉਂਕਿ ਸੱਚੇ ਸੰਤ, ਮਹਾਂਪੁਰਸ਼ਾਂ ਦੀ ਇਹੀ ਭੇਟਾ ਹੁੰਦੀ ਹੈ। ਉਨ੍ਹਾਂ ਦੀ ਇਹੀ ਭਾਵਨਾ ਹੁੰਦੀ ਹੈ ਕਿ ਕੋਈ ਕਿਸੇ ਤਰੀਕੇ ਬਾਣੀ ਨਾਲ ਜੁੜ ਜਾਵੇ। ਉਨ੍ਹਾਂ ਨੂੰ ਹੋਰ ਕੋਈ ਦੁਨੀਆਵੀ ਲਾਲਚ ਨਹੀਂ ਹੁੰਦਾ।)

ਉਹ ਵੀ ਕੋਈ ਪ੍ਰੇਮੀ ਸੀ। ਅੰਦਰੋਂ ਖਿੱਚ ਸੀ ਕਿ ਮਹਾਂਪੁਰਸ਼ ਮੇਰੇ ਘਰ ਕਿਸੇ ਤਰੀਕੇ ਪ੍ਰਸ਼ਾਦਾ ਛੱਕਣ। ਥੋੜ੍ਹੇ ਦਿਨਾਂ ਬਾਅਦ 250 ਪਾਠ ਕਰ ਕੇ ਫਿਰ ਮਹਾਂਪੁਰਸ਼ਾਂ ਦੇ ਚਰਨਾਂ ਵਿਚ ਜਾ ਕੇ ਬੇਨਤੀ ਕੀਤੀ ਕਿ ਮਹਾਂਪੁਰਸ਼ੋ ! ਮੇਰੇ ਘਰ ਪ੍ਰਸ਼ਾਦਾ ਛੱਕੋ। ਮਹਾਂਪੁਰਸ਼ਾਂ ਨੇ ਮਨਜ਼ੂਰੀ ਦੇ ਦਿੱਤੀ। ਜਿਸ ਦਿਨ ਮਹਾਂਪੁਰਸ਼ ਉਸ ਪ੍ਰੇਮੀ ਦੇ ਘਰ ਗਏ ਪ੍ਰਸ਼ਾਦਾ ਛੱਕਣ, 4-5 ਸਰੀਰ ਹੋਰ ਵੀ ਉਨ੍ਹਾਂ ਦੇ ਨਾਲ ਸਨ। ਬੜੇ ਪ੍ਰੇਮ ਨਾਲ ਉਸ ਨੇ ਸਾਰਿਆਂ ਨੂੰ ਪ੍ਰਸ਼ਾਦਾ ਛਕਾਇਆ। ਪ੍ਰਸ਼ਾਦਾ ਛਕਾਉਣ ਤੋਂ ਬਾਅਦ ਨਿਮਰਤਾ ਸਹਿਤ ਬੇਨਤੀ ਕੀਤੀ, "ਮਹਾਂਪੁਰਸ਼ੋ ! ਤੁਹਾਡੇ ਕੋਲੋਂ ਇਕ ਭੀਖ ਮੰਗਣੀ ਹੈ।"

ਮਹਾਂਪੁਰਸ਼ਾਂ ਨੇ ਸੋਚਿਆ ਮਾਇਆ ਮੰਗੇਗਾ ਜਾਂ ਔਲਾਦ ਮੰਗੇਗਾ ਜਾਂ ਕੋਈ ਹੋਰ ਸਰੀਰਕ ਕਸ਼ਟ ਹੋਵੇਗਾ, ਉਸ ਦੀ ਬੇਨਤੀ ਕਰੇਗਾ, ਪਰ ਉਸ ਦੀ ਬੇਨਤੀ ਸੁਣ ਕੇ ਹੈਰਾਨ ਹੋ ਗਏ। ਜਦੋਂ ਉਸ ਨੇ ਕਿਹਾ, "ਮਹਾਂਪੁਰਸ਼ੋ ! ਮੇਰੀ

ਅਰਦਾਸ ਕਰ ਦਿਓ ਕਿ ਮੇਰਾ ਸੁਭਾਅ ਸਹਿਜ ਵਾਲਾ ਹੋ ਜਾਵੇ, ਸ਼ਾਂਤਮਈ ਹੋ ਜਾਵੇ, ਕਿਉਂਕਿ ਮੈਨੂੰ ਕ੍ਰੋਧ ਬਹੁਤ ਆਉਂਦਾ ਹੈ। ਜਦੋਂ ਮੈਨੂੰ ਗੁੱਸਾ ਆਉਂਦਾ ਹੈ ਤਾਂ ਪਤਾ ਹੀ ਨਹੀਂ ਲੱਗਦਾ ਤੇ ਆਪੇ ਤੋਂ ਬਾਹਰ ਹੋ ਜਾਂਦਾ ਹਾਂ। 10-15 ਮਿੰਟ ਬਾਅਦ ਮਹਿਸੂਸ ਹੁੰਦਾ ਹੈ ਕਿ ਮੈਂ ਬਹੁਤ ਗ਼ਲਤ ਕੀਤਾ ਹੈ, ਪਰ ਜਦੋਂ ਮੈਨੂੰ ਕ੍ਰੋਧ ਆਉਂਦਾ ਹੈ ਤਾਂ ਪਤਾ ਹੀ ਨਹੀਂ ਚਲਦਾ।

(ਕਈ ਵਾਰੀ ਸਾਨੂੰ ਪਤਾ ਹੁੰਦਾ ਹੈ ਆਪਣੇ ਔਗੁਣ ਦਾ, ਪਰ ਉਸ ਨੂੰ ਦੂਰ ਕਰਨਾ ਸਾਡੇ ਵੱਸ ਵਿਚ ਨਹੀਂ ਹੁੰਦਾ। ਉਹ ਵੀ ਭਾਗਾਂ ਵਾਲੇ ਹਨ ਜਿਹੜੇ ਆਪਣੇ ਔਗੁਣਾਂ ਦੀ ਵਿਚਾਰ ਕਰਦੇ ਹਨ।)

ਜਦੋਂ ਉਸ ਗੁਰਸਿੱਖ ਨੇ ਮਹਾਂਪੁਰਸ਼ਾਂ ਅੱਗੇ ਆਪਣੇ ਔਗੁਣ ਨੂੰ ਦੂਰ ਕਰਨ ਦੀ ਬੇਨਤੀ ਕੀਤੀ, ਤਾਂ ਮਹਾਂਪੁਰਸ਼ਾਂ ਨੇ ਅੰਤਰ ਧਿਆਨ ਹੋ ਕੇ ਵੇਖਿਆ ਕਿ ਇਸ ਨੇ ਪਿਛਲੇ ਜਨਮ ਵਿਚ ਕਰਮ ਐਸੇ ਕੀਤੇ ਹਨ ਕਿ ਇਸ ਦੇ ਕਰਮਾਂ ਵਿਚ ਲਿਖਿਆ ਹੈ ਕ੍ਰੋਧ ਕਰਨਾ। ਸੋਚੀਂ ਪੈ ਗਏ ਕਿ ਕੀ ਕਰੀਏ। ਹੈ ਵੀ ਪ੍ਰੇਮੀ, 250 ਪਾਠ ਜਪੁਜੀ ਸਾਹਿਬ ਦੇ ਵੀ ਕੀਤੇ ਹਨ, ਪ੍ਰਸ਼ਾਦਾ ਵੀ ਛਕਾਇਆ ਹੈ ਪ੍ਰੇਮ ਨਾਲ। ਜੇ ਕੁਝ ਜੁਗਤੀ ਨਾ ਦੇ ਕੇ ਗਏ, ਇਸ ਦੀ ਭਾਵਨਾ ਪੂਰੀ ਨਾ ਕੀਤੀ ਤਾਂ ਕੀ ਮਜ਼ਾ ਆਇਆ। ਉਨ੍ਹਾਂ ਦੇ ਹਿਰਦੇ ਵਿਚੋਂ ਅਰਦਾਸ ਨਿਕਲੀ ਸਤਿਗੁਰੂ ! ਕਿਰਪਾ ਕਰੋ, ਇਸ ਦੇ ਸੁਭਾਅ ਵਿਚ ਸਹਿਜ ਆ ਜਾਵੇ। ਅੱਗੋਂ ਇਸ਼ਾਰਾ ਹੋਇਆ ਕਿ ਇਸ ਦੇ ਕਰਮਾਂ ਵਿਚ ਲਿਖਿਆ ਹੈ ਕ੍ਰੋਧੀ ਹੋਣਾ। ਮਹਾਂਪੁਰਸ਼ ਇੰਨੇ ਦਇਆਲੂ ਕਿ ਦੁਬਾਰਾ ਅਰਦਾਸ ਕੀਤੀ ਕਿ ਸਤਿਗੁਰੂ ! ਕੋਈ ਬਿੱਧ ਬਣਾਉ, ਔਗੁਣ ਕਿਵੇਂ ਵੀ ਚਲਾ ਜਾਵੇ। ਅਰਦਾਸ ਤੋਂ ਬਾਅਦ ਜੋ ਪ੍ਰੇਰਨਾ ਹੋਈ ਨੇਮ ਦੀ, ਉਹ ਇਹ ਦਿੱਤੀ।

ਮਹਾਂਪੁਰਸ਼ ਕਹਿਣ ਲੱਗੇ, ਸੰਤੋਖਸਰ ਸਾਹਿਬ ਤੋਂ ਅੰਮ੍ਰਿਤ ਲਿਆਉਣਾ ਹੈ, ਕੌਲੀ 'ਚ ਪਾ ਕੇ ਇਕ ਪਾਠ ਸੁਖਮਨੀ ਸਾਹਿਬ ਦਾ ਕਰਕੇ ਅੰਮ੍ਰਿਤ ਪੀਣਾ ਹੈ। ਹਰ ਸੱਤਵੇਂ ਦਿਨ ਅਰਦਾਸ ਕਰਨੀ ਹੈ। 13 ਹਫ਼ਤੇ 2 ਵਾਰੀ ਹਾਜ਼ਰੀ ਲਾਉਣੀ ਹੈ। ਐਸਾ ਸੰਤੋਖਸਰ ਦਾ ਵਰ, ਸੰਤੋਖ ਦਾ, ਐਸੀ ਸੁਖਮਨੀ ਸਾਹਿਬ ਦੀ ਬਖ਼ਸ਼ਿਸ਼ ਵਰਤੀ। ਸਾਖੀ 'ਚ ਲਿਖਿਆ ਹੈ ਇਹਨਾਂ ਕੋਲ ਇਕ ਪਲਾਟ ਸੀ। ਇਹਨਾਂ ਦੇ ਗੁਆਂਢੀ ਨੇ ਆਪਣੇ ਪਲਾਟ ਦੀ ਕੰਧ 3-4 ਇੰਚ ਇਹਨਾਂ ਦੇ ਪਲਾਟ ਵਿਚ ਰੱਖ ਦਿੱਤੀ ਸੀ। ਪਰਿਵਾਰ ਕਹਿੰਦਾ ਹੈ ਕੁਝ ਕਰੋ

ਪਰ ਉਹ ਕ੍ਰੋਧੀ 'ਤੇ ਇਤਨੀ ਕ੍ਰਿਪਾ ਹੋ ਚੁੱਕੀ ਸੀ ਤੇ ਕਹਿੰਦਾ ਸੀ ਜਗ੍ਹਾ ਨਾਲ ਜਾਣੀਆਂ ਹਨ। ਕੋਈ ਨਹੀਂ, 4 ਇੰਚ ਇਧਰ ਕੀ ਤੇ ਉਧਰ ਕੀ। ਸੁਖਮਨੀ ਸਾਹਿਬ ਦੀ ਬਾਣੀ ਨੇ ਕ੍ਰੋਧ ਦੇ ਔਗੁਣ ਨੂੰ ਖ਼ਤਮ ਕਰ ਦਿੱਤਾ ਸੀ।

ਮਹਾਂਪੁਰਸ਼ ਬਾਬਾ ਨੰਦ ਸਿੰਘ ਜੀ ਤਾਂ ਗੁਰੂ ਨਾਨਕ ਦੇ ਪਿਆਰ ਵਿਚ ਇਥੋਂ ਤੱਕ ਬਚਨ ਕਰਦੇ ਸਨ ਕਿ ਜ਼ਿੰਦਗੀ ਵਿਚ ਵਿਚਰਦਿਆਂ - ਕਿਸੇ ਸਮੇਂ ਐਹੋ ਜਿਹਾ ਸਮਾਂ ਬਣ ਜਾਵੇ, ਤੇਰੇ ਅੰਦਰ ਕਿਸੇ ਕਿਸਮ ਦੀ ਵਾਸ਼ਨਾ ਦੀ ਅੱਗ ਹਾਵੀ ਹੋ ਜਾਵੇ ਜਾਂ ਕੋਈ ਅੰਦਰ ਵਿਕਾਰ ਹਾਵੀ ਹੋ ਜਾਵੇ, ਕੋਈ ਸਰੀਰ ਐਸੀ ਗੱਲ ਕਹਿ ਦੇਵੇ, ਬਰਦਾਸ਼ਤ ਨਾ ਹੋਵੇ, ਗ਼ੁੱਸਾ ਚੜ੍ਹ ਜਾਵੇ, ਕ੍ਰੋਧ ਹਾਵੀ ਹੋ ਜਾਵੇ, ਤਾਂ ਗੁਰੂ ਨਾਨਕ, ਗੁਰੂ ਗ੍ਰੰਥ ਸਾਹਿਬ ਦੇ ਚਰਨਾਂ ਵਿਚ ਢਹਿ ਕੇ ਇਹ ਪੜ੍ਹਿਆ ਕਰੋ:

*'ਗੁਰੂ ਨਾਨਕ ਦਾਤਾ ਬਖ਼ਸ਼ ਲੈ।*
*ਬਾਬਾ ਨਾਨਕ ਬਖ਼ਸ਼ ਲੈ।'*

ਬੜੀ ਡੂੰਘਾਈ ਦੀ ਗੱਲ ਜੇ, ਪੱਲੇ ਬੰਨ੍ਹਿਓ। ਜਦੋਂ ਵੀ ਅੰਦਰ ਹਨੇਰੀ ਚੱਲ ਪਵੇ ਵਾਸ਼ਨਾਵਾਂ ਦੀ, ਵਿਕਾਰਾਂ ਦੀ, ਕਾਬੂ ਤੋਂ ਬਾਹਰ ਹੋ ਜਾਵੇ, ਢਹਿ ਪਵੋ ਸਤਿਗੁਰੂ ਦੇ ਚਰਨਾਂ ਵਿਚ। ਫਿਰ ਵੇਖੋ ਕੁਝ ਸਮੇਂ ਵਿਚ ਹੀ ਕਿਵੇਂ ਵਰਤਦਾ ਹੈ, ਕਿਵੇਂ ਬਹੁੜਦਾ ਹੈ, ਕਿਵੇਂ ਅੰਦਰ ਸ਼ਾਂਤੀ ਬਖ਼ਸ਼ਿਸ਼ ਕਰਦਾ ਹੈ।

ਅੰਮ੍ਰਿਤਸਰ 'ਚ ਸੁਲਤਾਨਵਿੰਡ ਪਿੰਡ ਦਾ ਇਕ ਸਰੀਰ ਹੈ, ਉਸ ਨੇ ਆਪਣੀ ਆਪ ਬੀਤੀ ਸੁਣਾਈ। ਕਹਿੰਦਾ ਹੈ - ਇਕ ਵਾਰੀ ਮੈਂ ਸਾਈਕਲ 'ਤੇ ਪਿੰਡ ਤੋਂ ਇਧਰ ਵੱਲ ਨੂੰ ਆ ਰਿਹਾ ਸੀ। 6 ਕੁ ਮਹੀਨੇ ਪਹਿਲੇ, ਕਿਸੇ ਸਰੀਰ ਨੇ ਉਸਦੇ ਪੈਸੇ ਮਾਰੇ ਸਨ, ਉਸ ਦਾ ਧਿਆਨ ਅਚਾਨਕ ਉਸ ਸਰੀਰ ਵੱਲ ਚਲਾ ਗਿਆ। ਦਿਮਾਗ਼ ਵਿਚ ਉਸ ਦੇ ਵਿਰੁੱਧ ਖ਼ਿਆਲ ਚਲਣੇ ਸ਼ੁਰੂ ਹੋ ਗਏ। ਅੰਦਰ ਕਲਪਨਾ ਸ਼ੁਰੂ ਹੋ ਗਈ, ਕਲੇਸ਼ ਸ਼ੁਰੂ ਹੋ ਗਿਆ। ਉਸ ਸਮੇਂ, ਨਾ ਉਹ ਬੰਦਾ ਸਾਹਮਣੇ ਸੀ, ਨਾ ਕੋਈ ਗੱਲ ਹੋਈ, ਬਸ ਅਚਾਨਕ ਹੀ ਦਿਮਾਗ਼ ਉਧਰ ਚਲਾ ਗਿਆ ਤੇ ਅੰਦਰ ਕਲਪਨਾ ਸ਼ੁਰੂ ਹੋ ਗਈ। ਮਨ ਵਿਚ ਇਤਨਾ ਕਲੇਸ਼ ਵੱਧ ਗਿਆ ਕਿ ਕੰਟਰੋਲ ਕਰਨਾ ਔਖਾ ਹੋ ਗਿਆ। ਇੰਨੀ ਅੰਦਰ ਗ਼ੁੱਸੇ ਦੀ ਅਗਨੀ ਹਾਵੀ ਹੋ ਗਈ ਕਿ ਮਨ ਕਹੇ, ਹੁਣੇ ਉਸ ਦੇ ਘਰ ਜਾਵਾਂ ਤੇ ਉਸ ਨੂੰ ਛੱਡਣਾ ਨਹੀਂ। ਉਸ ਦੇ ਘਰ ਦਿਆਂ ਨੂੰ, ਉਸ ਦੇ ਮੁਹੱਲੇ ਵਿਚ ਜਾ ਕੇ ਉਸ

ਦੀ ਬੇਇਜ਼ਤੀ ਕਰਾਂ।

ਗੁਰਮੁਖ ਸੀ, ਜਾਣਦਾ ਸੀ, ਕ੍ਰੋਧ ਬਹੁਤ ਮਾੜਾ ਹੈ। ਇਸ ਨੇ ਮੈਨੂੰ ਕਾਬੂ ਤੋਂ ਬਾਹਰ ਕਰ ਦੇਣਾ ਹੈ, ਜਿਸ ਨਾਲ ਨੁਕਸਾਨ ਹੋ ਸਕਦਾ ਹੈ। ਰਸਤੇ ਵਿਚ ਹੀ ਗੁਰਦੁਆਰਾ ਹੈ ਅਟਾਰੀ ਸਾਹਿਬ। ਜਦੋਂ ਗੁਰਦੁਆਰੇ ਦੇ ਅੱਗੋਂ ਲੰਘਿਆ, ਤਾਂ ਉਥੇ ਸਾਈਕਲ ਖੜੀ ਕਰ ਕੇ, ਗੁਰਦੁਆਰੇ ਦੇ ਅੰਦਰ ਚਲਾ ਗਿਆ ਤੇ ਜਾ ਕੇ ਅਰਦਾਸ ਕੀਤੀ, "ਸਤਿਗੁਰੂ ਜੀ! ਕਿਰਪਾ ਕਰੋ। ਜਿਸ ਸਰੀਰ ਨੇ ਅੱਜ ਤੋਂ 6 ਮਹੀਨੇ ਪਹਿਲਾਂ ਮੇਰੇ ਪੈਸੇ ਮਾਰੇ ਸਨ, ਅੱਜ ਅਚਾਨਕ ਦਿਮਾਗ਼ ਵਿਚ ਉਸ ਪ੍ਰਤੀ ਮਾੜੇ ਖ਼ਿਆਲ ਆਉਣੇ ਸ਼ੁਰੂ ਹੋ ਗਏ ਹਨ। ਅੰਦਰ ਕ੍ਰੋਧ ਇੰਨਾ ਭੜਕ ਗਿਆ ਹੈ ਤੇ ਮੈਨੂੰ ਡਰ ਹੈ ਕਿ ਮੈਂ ਕਿਧਰੇ ਆਪੇ ਤੋਂ ਬਾਹਰ ਨਾ ਹੋ ਜਾਵਾਂ। ਕਿਧਰੇ ਕੋਈ ਐਸਾ ਕਦਮ ਕ੍ਰੋਧ ਵਿਚ ਆ ਕੇ ਨਾ ਚੁੱਕ ਬੈਠਾਂ, ਜਿਸ ਕਾਰਣ ਮੈਨੂੰ ਬਾਅਦ ਵਿਚ ਸਾਰੀ ਜ਼ਿੰਦਗੀ ਪਛਤਾਣਾ ਪਵੇ। ਕਿਧਰੇ ਮੈਂ ਉਸਦੇ ਘਰ ਜਾ ਕੇ ਉਸ ਨੂੰ ਬੋਲ ਕੁਬੋਲ ਨਾ ਬੋਲ ਆਵਾਂ। ਉਸ ਨਾਲ ਲੜਾਈ ਝਗੜਾ ਨਾ ਕਰਨ ਚਲਾ ਜਾਵਾਂ, ਆਪ ਕ੍ਰਿਪਾ ਕਰ ਕੇ ਮੈਨੂੰ ਸੰਭਾਲ ਲਵੋ।"

ਵਾਹ ਵਾਹ ਸਾਧ ਸੰਗਤ! ਕੁਰਬਾਨ ਜਾਈਏ, ਜਿਸ ਨੂੰ ਔਗੁਣ ਦੀ ਪਹਿਚਾਣ ਹੋ ਜਾਵੇ ਤੇ ਗੁਰੂ ਅੱਗੇ ਔਗੁਣ ਨੰਗਾ ਕਰ ਦੇਵੇ ਕਿ ਮੇਰੇ ਵੱਸ ਨਹੀਂ, ਸਤਿਗੁਰੂ ਤੂੰ ਸੰਭਾਲ, ਮੈਨੂੰ ਸੇਧ ਦਿਉ। ਉਸ ਸਰੀਰ ਨੇ ਆਪਣੀ ਆਪ ਬੀਤੀ ਸੁਣਾਈ। ਕਹਿਣ ਲੱਗਾ ਕਿ ਮੈਂ 15 ਮਿੰਟ ਉਥੇ ਹੀ ਸਤਿਗੁਰੂ ਦੇ ਚਰਨਾਂ ਵਿਚ ਬੈਠਾ 6 ਅਸਟਪਦੀਆਂ ਦਾ ਪਾਠ ਕੀਤਾ। ਉਹ ਕਹਿਣ ਲੱਗਾ ਜਦੋਂ ਮੈਂ 6 ਅਸਟਪਦੀਆਂ ਕਰਨ ਤੋਂ ਬਾਅਦ ਉਥੋਂ ਉਠਿਆ ਤਾਂ ਮੇਰੇ ਅੰਦਰ ਇੰਨੀ ਕੁ ਸ਼ਾਂਤੀ ਆ ਚੁੱਕੀ ਸੀ ਕਿ ਕੋਈ ਕਲਪਨਾ ਰਹੀ ਹੀ ਨਹੀਂ ਸੀ। ਸਤਿਗੁਰੂ ਦੀ ਕਿਰਪਾ ਵਰਤ ਗਈ।

ਦਾਸ ਦਾ ਇਹ ਵਿਚਾਰ ਸਾਂਝੀ ਕਰਨ ਦਾ ਸਿਰਫ਼ ਇੰਨਾ ਹੀ ਮਕਸਦ ਹੈ ਕਿ ਸਾਡਾ ਪਿਤਾ, ਸਾਡਾ ਮਾਲਕ ਬਹੁਤ ਸਮਰੱਥ ਹੈ। ਉਹ ਸਭ ਕੁਝ ਕਰ ਸਕਦਾ ਹੈ। ਸਭ ਉਸ ਦੀਆਂ ਆਪਣੀਆਂ ਬਣਾਈਆਂ ਘੁੰਡੀਆਂ ਹਨ, ਆਪਣੀ ਬਣਾਈ ਹੋਈ ਲੀਲਾ ਹੈ।

ਆਪ ਔਗੁਣ ਪ੍ਰਤੀ ਸੁਚੇਤ ਹੋਈਏ ਤੇ ਨੇਮ ਵਧਾਈਏ ਉਸ ਔਗੁਣ ਪ੍ਰਤੀ

ਫਿਰ ਕਿਰਪਾ ਹੋ ਜਾਂਦੀ ਹੈ।

ਬਾਬਾ ਜੀ ਬਚਨ ਕਰਿਆ ਕਰਦੇ ਸਨ ਕਿ ਨਿਮਰਤਾ ਰੱਖਣ ਨਾਲ ਬਿਪਤਾ ਦਾ ਸਮਾਂ ਟੱਲ ਜਾਂਦਾ ਹੈ। ਕਦੀ ਨੋਟ ਕਰਿਓ, ਇਕ ਮਿੰਟ ਦੀ ਰੱਖੀ ਨਿਮਰਤਾ, ਜ਼ਬਾਨ 'ਤੇ ਕੀਤਾ ਕੰਟਰੋਲ, ਬੜੀਆਂ ਵੱਡੀਆਂ ਬਿਪਤਾਵਾਂ ਨੂੰ ਜਨਮ ਦੇਣ ਤੋਂ ਬਚਾ ਲੈਂਦੀ ਹੈ। ਮਹਾਂਪੁਰਸ਼ ਬਚਨ ਕਰਦੇ ਸਨ ਕਿ ਜ਼ਬਾਨ ਵਿਚੋਂ ਨਿਕਲਿਆਂ ਹੋਇਆ ਇਕ ਵੀ ਗ਼ਲਤ ਲਫ਼ਜ਼ ਤਖ਼ਤੇ 'ਤੇ ਬਿਠਾ ਸਕਦਾ ਹੈ ਤੇ ਇਸੇ ਜ਼ਬਾਨ ਵਿਚੋਂ ਨਿਕਲਿਆ ਚੰਗਾ ਬਚਨ, ਮਿੱਠਾ ਬਚਨ ਤਖ਼ਤ 'ਤੇ ਵੀ ਬਿਠਾ ਦੇਂਦਾ ਹੈ। ਦਾਸ ਨੇ ਨਾਂ ਨਹੀਂ ਲੈਣਾ, ਸਿਰਫ਼ ਸੋਝੀ ਲਈ ਲਿਖ ਰਿਹਾ ਹੈ ਕਿ ਕੋਈ ਲੀਡਰ ਸੀ ਜਿਸ ਦੇ ਮੂੰਹ ਵਿਚੋਂ ਕੋਈ ਇਹੋ ਜਿਹਾ ਬਚਨ ਨਿਕਲ ਗਿਆ, ਸਟੇਜ ਤੋਂ ਕੋਈ ਇਹੋ ਜਿਹੀ ਗੱਲ ਕਹਿ ਦਿੱਤੀ ਕਿ ਉਸ ਦੀ ਸਾਰੀ ਜ਼ਿੰਦਗੀ ਹਿੱਲ ਗਈ।

ਤੁਹਾਡੇ ਅੰਦਰ ਕਦੀ ਇਹੋ ਜਿਹੀ ਹਨੇਰੀ ਆਵੇ, ਜ਼ਬਾਨ ਤੋਂ ਇਹੋ ਜਿਹਾ ਬੋਲ ਬੋਲਣ ਦਾ ਖ਼ਤਰਾ ਹੋਵੇ, ਜਿਸ ਨਾਲ ਤਖ਼ਤਾ ਮਿਲਣ ਦਾ ਡਰ ਹੋਵੇ, ਪਹਿਲੇ ਹੀ ਹਨੇਰੀ ਰੋਕਣ ਵਾਲੇ ਦੇ ਚਰਨ ਫੜ ਲਵੋ। ਜਦੋਂ ਵੇਖੋ ਅੰਦਰ ਕੰਮ ਖ਼ਰਾਬ ਹੋ ਰਿਹਾ ਹੈ, ਕੋਈ ਵਿਕਾਰ ਜਨਮ ਲੈ ਰਿਹਾ ਹੈ, ਤਾਂ ਉਸੇ ਸਮੇਂ ਆਪਣੇ ਘਰ ਵਿਚ ਹੀ ਭਾਵੇਂ ਜੇ ਗੁਰੂ ਸਾਹਿਬ ਦਾ ਪ੍ਰਕਾਸ਼ ਹੈ ਤਾਂ ਉਥੇ ਜਾ ਕੇ ਜੇ ਨਹੀਂ ਤਾਂ ਜੋ ਵੀ ਕੋਈ ਤੁਸੀਂ ਪੂਜਾ ਦਾ ਅਸਥਾਨ ਬਣਾਇਆ ਹੈ, ਜਿਥੇ ਬੈਠਕੇ ਬਾਣੀ ਪੜ੍ਹਦੇ ਹੋ, ਜਾਂ ਗੁਰੂ ਸਾਹਿਬ ਦੇ ਸਰੂਪ ਅੱਗੇ ਹੀ ਢਹਿ ਕੇ ਬੇਨਤੀ ਕਰ ਦਿਆ ਕਰੋ।

ਕਦੀ ਕਰ ਕੇ ਵੇਖਿਓ, ਗੁਰੂ ਦੀ ਡਿਊਟੀ ਲੱਗ ਜਾਂਦੀ ਹੈ, ਤੁਹਾਡੇ ਅੰਦਰ ਦੀ ਹਨੇਰੀ ਨੂੰ ਕੰਟਰੋਲ ਕਰਨ ਦੀ। ਉਹ ਸੰਭਾਲਦਾ ਹੈ, ਨਹੀਂ ਤਾਂ ਇਹ ਹਨੇਰੀ ਘਰ ਉਜਾੜ ਦੇਂਦੀ ਹੈ, ਪ੍ਰਵਾਰਾਂ ਵਿਚ ਬਖੇੜੇ ਖੜੇ ਕਰ ਦੇਂਦੀ ਹੈ, ਭਰਾਵਾਂ ਵਿਚ ਦੁਸ਼ਮਣੀ ਖੜੀ ਕਰ ਦੇਂਦੀ ਹੈ, ਤਲਾਕ ਤੱਕ ਦੀ ਨੌਬਤ ਲੈ ਆਉਂਦੀ ਹੈ, ਭਾਈਵਾਲੀਆਂ ਤੋੜ ਦੇਂਦੀ ਹੈ, ਸਭ ਕੁਝ ਹੁੰਦਿਆਂ ਜੀਊਣਾ ਔਖਾ ਕਰ ਦੇਂਦੀ ਹੈ।

ਦਾਸ ਗੁਰੂ ਦੇ ਭਰੋਸੇ ਨਾਲ ਦਾਅਵੇ ਨਾਲ ਲਿਖ ਰਿਹਾ ਹੈ ਕਿ ਜਿਹੜਾ ਇਸ ਤਰ੍ਹਾਂ ਗੁਰੂ ਦੀ ਸ਼ਰਨ ਲਵੇਗਾ, ਗੁਰੂ ਦਾ ਓਟ ਆਸਰਾ ਲਵੇਗਾ, ਉਹ

ਹਰ ਤਰ੍ਹਾਂ ਦੇ ਵਿਕਾਰਾਂ ਦੀ, ਵਾਸ਼ਨਾ ਦੀ ਅੱਗ ਤੋਂ ਬਚ ਜਾਵੇਗਾ। ਗੁਰੂ ਉਸ ਦੇ ਸਾਰੇ ਔਗੁਣ ਆਪਣੀ ਬਖ਼ਸ਼ਿਸ਼ ਨਾਲ ਦੂਰ ਕਰ ਦੇਵੇਗਾ।

ਕੁਝ ਕੁ ਸਮਾਂ ਹੋਇਆ, ਦਾਸ ਨੂੰ ਇਕ ਭੈਣ ਮਿਲੀ ਤੇ ਕਹਿਣ ਲੱਗੀ ਕਿ ਬੜਾ ਔਖਾ ਜਿਹਾ ਸਮਾਂ ਬਣ ਗਿਆ ਹੈ, ਮੇਰੇ 'ਤੇ ਬੜੀ ਮੁਸ਼ਕਲ ਦੀ ਘੜੀ ਬਣ ਗਈ ਹੈ। ਦਾਸ ਨੇ ਪੁੱਛਿਆ ਕਿ ਐਸੀ ਕੀ ਗੱਲ ਹੋ ਗਈ ਹੈ? ਉਹ ਕਹਿਣ ਲੱਗੀ, ਕਿ ਵੈਸੇ ਤਾਂ ਗੁਰੂ ਦੀ ਬੜੀ ਬਖ਼ਸ਼ਿਸ਼ ਹੈ, ਬਾਣੀ ਵੀ ਪੜ੍ਹਦੀ ਹਾਂ ਤੇ ਸੰਗਤ ਵੀ ਕਰਦੀ ਹਾਂ, ਆਂਡਾ, ਮੀਟ ਖਾਣਾ ਵੀ ਗੁਰੂ ਦੀ ਕਿਰਪਾ ਨਾਲ ਬੜੇ ਸਾਲਾਂ ਤੋਂ ਛੱਡਿਆ ਹੈ, ਪਰ ਦੋ ਕੁ ਮਹੀਨੇ ਹੋ ਗਏ ਹਨ, ਪਤਾ ਨਹੀਂ ਕਿਉਂ ਮੇਰਾ ਆਂਡਾ ਖਾਣ 'ਤੇ ਬਹੁਤ ਮਨ ਕਰਦਾ ਹੈ, ਬਾਰ-ਬਾਰ ਧਿਆਨ ਇਧਰ ਜਾਂਦਾ ਹੈ। ਸੋਝੀ ਵੀ ਹੈ, ਪਤਾ ਵੀ ਹੈ ਕਿ ਨਹੀਂ ਖਾਣਾ, ਪਰ ਮਨ ਬਦੋਬਦੀ ਏਧਰ ਦੌੜਦਾ ਹੈ। ਕਿਸੇ ਵੇਲੇ ਤਾਂ ਇੰਨੀ ਕੁ ਕਾਹਲ ਪੈਂਦੀ ਹੈ ਕਿ ਜਦੋਂ ਕਿਸੇ ਨੂੰ ਖਾਂਦਾ ਦੇਖਦੀ ਹਾਂ ਤਾਂ ਦਿਲ ਕਰਦਾ ਹੈ ਕਿ ਇਸ ਕੋਲੋਂ ਖੋਹ ਕੇ ਖਾ ਲਵਾਂ।''

(ਇਹ ਕਈ ਵਾਰੀ ਐਸਾ ਹੁੰਦਾ ਹੈ, ਗੁਰੂ ਦੀ ਕਿਰਪਾ ਨਾਲ, ਕੋਈ ਔਗੁਣ ਤੁਹਾਡੀ ਜ਼ਿੰਦਗੀ ਵਿਚੋਂ ਨਿਕਲ ਚੁੱਕਾ ਹੁੰਦਾ ਹੈ, ਪਰ ਕਈ ਵਾਰੀ ਪੂਰਬਲੇ ਕਰਮਾਂ ਕਰ ਕੇ ਵਾਸ਼ਨਾਵਾਂ, ਵਿਕਾਰ ਜਨਮ ਲੈਂਦੇ ਹਨ, ਬਿਪਤਾ ਦਾ ਸਮਾਂ ਬਣ ਜਾਂਦਾ ਹੈ।)

ਬੜਾ ਵਧੀਆ ਸੁਆਲ ਸੀ ਉਸ ਭੈਣ ਦਾ, ਪਤਾ ਵੀ ਹੈ ਨਹੀਂ ਖਾਣਾ, ਪਰ ਮਨ ਨਹੀਂ ਖਲੋਂਦਾ, ਕੀ ਕਰਾਂ ? ਇਥੇ ਦਾਸ ਇਕ ਗੱਲ ਖੋਲ੍ਹ ਦੇਵੇ, ਕਈ ਸਰੀਰ ਇਹ ਕਹਿ ਦੇਂਦੇ ਹਨ ਕਿ ਆਂਡਾ ਖਾਣਾ ਜਾਇਜ਼ ਹੈ, ਪਰ ਬਾਣੀ ਦੀਆਂ ਪੰਗਤੀਆਂ ਤੋਂ ਵੀ ਸਾਨੂੰ ਸੇਧ ਮਿਲਦੀ ਹੈ ਕਿ ਆਂਡੇ ਵਿਚ ਵੀ ਉਹੀ ਵੱਸਦਾ ਹੈ:

*ਅੰਡਜ ਜੇਰਜ ਉਤਭਜੁ ਸੇਤਜ ਤੇਰੇ ਕੀਤੇ ਜੰਤਾ॥*
*ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ॥*

(ਅੰਗ ੫੯੬)

ਭਾਈ ਵੀਰ ਸਿੰਘ ਜੀ ਦੇ ਬਚਨ ਹਨ ਕਿ ਜਿਹੜੀਆਂ ਵਸਤੂਆਂ ਵਿਚ 20-25% ਜਾਨ ਹੈ, ਉਹੀ ਖਾਣੀਆਂ ਜਾਇਜ਼ ਹਨ, ਜਿਨ੍ਹਾਂ ਵਿਚ ਪੂਰੀ

ਜਾਨ ਹੈ, ਉਹ ਖਾਣੀਆਂ ਜਾਇਜ਼ ਨਹੀਂ ਹਨ। ਜੋ ਸਬਜ਼ੀਆਂ ਜਾਂ ਫਲ ਅਸੀਂ ਖਾਂਦੇ ਹਾਂ ਇਨ੍ਹਾਂ ਵਿਚ ਚੌਥਾ ਹਿੱਸਾ ਜਾਨ ਗਿਣੀ ਗਈ ਹੈ। ਪੌਤਿਆਂ ਵਿਚ ਵੀ ਜਾਨ ਹੈ, ਇਹ ਵੀ ਵੱਧਦੇ ਫੁੱਲਦੇ ਹਨ। ਇਨ੍ਹਾਂ ਵਿਚ ਵੀ 25% ਜਾਨ ਗਿਣੀ ਜਾਂਦੀ ਹੈ। ਭਾਵ ਕਿ ਕਿੰਨੇ ਹੀ ਪਦਾਰਥ ਨਿਰੰਕਾਰ ਨੇ ਸਾਡੇ ਖਾਣ ਲਈ ਬਣਾਏ ਹਨ। ਜਿਨ੍ਹਾਂ ਵਿਚ ਚੌਥਾ ਹਿੱਸਾ ਜਾਨ ਗਿਣੀ ਜਾਂਦੀ ਹੈ, ਉਹੀ ਖਾਣੇ ਜਾਇਜ਼ ਹਨ, ਜਿਨ੍ਹਾਂ ਵਿਚ ਪੂਰੀ ਜਾਨ ਹੈ, ਉਹ ਖਾਣੇ ਜਾਇਜ਼ ਨਹੀਂ।

ਹੁਣ ਉਸ ਭੈਣ ਦਾ ਸੁਆਲ ਸੀ ਕਿ ਮਨ ਕਿਸੇ ਐਸੇ ਪਦਾਰਥ ਵਲ ਤੁਰ ਪਿਆ ਹੈ ਜੋ ਗੁਰਮਤਿ ਅਨੁਸਾਰ ਖਾਣਾ ਜਾਇਜ਼ ਨਹੀਂ। ਦਾਸ ਨੇ ਉਸ ਨੂੰ ਬੇਨਤੀ ਕੀਤੀ ਕਿ ਤੂੰ ਸਾਹਸ ਰੱਖੀਂ, ਹਿੰਮਤ ਨਾ ਹਾਰੀਂ, ਆਪਣੇ ਮਨ ਨੂੰ ਹਾਵੀ ਨਾ ਹੋਣ ਦੇਵੀਂ। ਗੁਰੂ ਦੀਆਂ ਕਥਾ-ਕਹਾਣੀਆਂ ਸੁਣਾ ਕੇ ਆਪਣੇ ਮਨ ਨੂੰ ਉਧਰ ਮੋੜਨ ਦਾ ਯਤਨ ਕਰੀਂ ਤੇ ਨਾਲ ਹੀ ਆਪਣੇ ਮਨ ਨੂੰ ਇਹ ਸਮਝਾ ਕਿ ਮਨ੍ਹਾ, ਜਿਸ ਗੱਲ ਵਿਚ ਮੇਰਾ ਮਾਲਕ, ਮੇਰਾ ਕਲਗੀਧਰ ਪਿਤਾ ਰਾਜ਼ੀ ਨਹੀਂ, ਤੂੰ ਉਧਰ ਕਿਉਂ ਦੌੜਦਾ ਹੈਂ।

ਇਕ ਗੱਲ ਪੱਕੀ ਜਾਣ ਲੈਣੀ ਕਿ ਸਾਰੇ ਸੁੱਖ, ਸਾਰੀਆਂ ਖ਼ੁਸ਼ੀਆਂ ਗੁਰੂ ਦੀ ਪ੍ਰਸੰਨਤਾ ਵਿਚ ਹਨ। ਜੇ ਗੁਰੂ ਦੀ ਖ਼ੁਸ਼ੀ ਨਾ ਮਿਲੀ ਤਾਂ ਸੁੱਖ ਵੀ ਦੁੱਖ ਬਣ ਜਾਂਦੇ ਹਨ, ਗੁਰਸਿੱਖ, ਗੁਰੂ ਨਾਲ ਅੰਦਰੋਂ ਪਿਆਰ ਕਰਨ ਵਾਲੇ ਦਾ ਤਾਂ ਜੇ ਗੁਰੂ ਰੁੱਸ ਜਾਵੇ, ਉਹਦਾ ਤਾਂ ਜੀਉਣਾ ਔਖਾ ਹੋ ਜਾਂਦਾ ਹੈ, ਇਕ ਪਲ ਵੀ ਕੱਟਣਾ ਔਖਾ ਹੋ ਜਾਂਦਾ ਹੈ ਤਾਂ ਹੀ ਤਾਂ ਬਾਬਾ ਈਸ਼ਰ ਸਿੰਘ ਜੀ ਪੜ੍ਹਾਂਦੇ ਸਨ-

*'ਮੇਰਾ ਰੁੱਸੇ ਨਾ ਕਲਗੀਆਂ ਵਾਲਾ,*
*ਜਗ ਭਾਵੇਂ ਸਾਰਾ ਰੁੱਸ ਜਾਵੇ।'*

ਦਾਸ ਨੇ ਉਸ ਭੈਣ ਨੂੰ ਬੇਨਤੀ ਕੀਤੀ ਕਿ ਪਹਿਲੀ ਗੱਲ ਤਾਂ ਤੂੰ ਆਪਣੇ ਮਨ ਨੂੰ ਮਜ਼ਬੂਤ ਰੱਖੀਂ ਤੇ ਦੂਸਰਾ ਤੂੰ ਆਪਣਾ ਜਪ-ਤਪ ਵਧਾ ਦੇ। ਆਪਣੇ ਨਿਤਨੇਮ ਤੋਂ ਇਲਾਵਾ ਇਕ ਪਾਠ ਸੁਖਮਨੀ ਸਾਹਿਬ ਦਾ ਨਿੱਤ ਕਰ ਕੇ ਗੁਰੂ ਸਾਹਿਬ ਦੇ ਚਰਨਾਂ ਵਿਚ ਅਰਦਾਸ ਕਰੀ ਜਾ ਕਿ ਸਤਿਗੁਰੂ ਜੀ ! ਆਪ ਹੀ ਕਿਰਪਾ ਕਰੋ ਤੇ ਮੇਰੇ ਮਨ ਨੂੰ ਮੋੜੋ। ਮੇਰਾ ਮਨ ਐਸੀ ਚੀਜ਼ ਵੱਲ ਦੌੜ ਰਿਹਾ ਹੈ ਜਿਸ ਦੀ ਗੁਰਮਤਿ ਅਨੁਸਾਰ ਮਨਾਹੀ ਹੈ। ਆਪ ਹੀ ਮੈਨੂੰ ਸੰਭਾਲ ਲਵੋ, ਕਿਧਰੇ ਮੈਂ ਆਪਣੇ ਮਨ ਦੇ ਮਗਰ ਲੱਗ ਕੇ ਗੁਰਮਤਿ ਦੇ ਉਲਟ ਨਾ ਤੁਰ

ਪਵਾਂ। ਇਹ ਮੇਰਾ ਮਨ ਜੋ ਗ਼ਲਤ ਪਾਸੇ ਦੌੜ ਰਿਹਾ ਹੈ, ਇਹ ਆਪ ਜੀ ਦੀ ਹੀ ਕਿਰਪਾ ਨਾਲ ਵੱਸ ਵਿਚ ਆ ਸਕਦਾ ਹੈ। ਕਿਉਂਕਿ ਬਾਣੀ ਦੀਆਂ ਵੀ ਪੰਗਤੀਆਂ ਹਨ -

*ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥*

(ਅੰਗ ੨੯੮)

ਇਹ ਉਸੇ ਬੀਬੀ ਨੇ ਆਪ ਦੱਸਿਆ ਕਿ ਇਕ ਮਹੀਨਾ ਪਾਠ ਕਰਨ ਤੇ ਅਰਦਾਸ ਕਰਨ ਤੋਂ ਬਾਅਦ ਪਤਾ ਨਹੀਂ ਕੀ ਬਿਰਤੀ ਬਣ ਗਈ, ਕਿ ਸੁਰਤੀ ਵਿਚ ਇੰਝ ਨਜਰ ਆਣ ਲੱਗ ਪਿਆ ਕਿ ਜਿਵੇਂ ਕਿਸੇ ਨੇ ਆਂਡਾ ਪਕੜਿਆ ਹੈ ਉਬਲਿਆ ਤਾਂ ਉਸ ਆਂਡੇ ਨੂੰ ਕੀੜੇ ਚਮੜੇ ਹੋਏ ਹਨ। ਸੁਰਤੀ 'ਚ ਇੰਝ ਨਕਸ਼ਾ ਬਣ ਗਿਆ, ਜੋ ਮਨ ਕਹਿੰਦਾ ਸੀ ਕਿਸੇ ਹੱਥੋਂ ਖੋ ਕੇ ਖਾਹ ਲਵਾਂ, ਹੁਣ ਧਿਆਨ ਵੀ ਆਵੇ ਤਾਂ ਆਂਡੇ ਨਾਲ ਕੀੜੇਂ ਨਜ਼ਰ ਆਉਂਦੇ ਸਨ। ਹੁਣ ਖਿਆਲ ਵੀ ਆਵੇ ਕਿ ਖੋ ਕੇ ਕੀ ਖਾਵਾਂ ਆਂਡਾ, ਸਗੋਂ ਉਲਟੀ ਆਣ ਨੂੰ ਕਰਦੀ ਸੀ ਕਿ ਆਂਡੇ ਨਾਲ ਕੀੜੇ ਚੰਬੜੇ ਹਨ।

ਭਾਵ ਉਸ ਦੀ ਕਿਰਪਾ ਨਾਲ ਹੀ ਮਨ ਵਸ ਵਿਚ ਆਉਂਦਾ ਹੈ।

ਇਕ ਗੱਲ ਯਾਦ ਰਖਿਓ, ਜਦੋਂ ਅਸੀਂ ਬਾਣੀ ਦਾ ਨਿਤਨੇਮ ਵਧਾਕੇ ਗੁਰੂ ਸਾਹਿਬ ਦੇ ਚਰਨਾਂ ਵਿਚ ਅਰਦਾਸ ਕਰਦੇ ਹਾਂ, ਤਾਂ ਉਹ ਆਪ ਸਾਡੀ ਬਾਂਹ ਫੜਦਾ ਹੈ। ਉਸ ਦੀ ਡਿਊਟੀ ਲੱਗ ਜਾਂਦੀ ਹੈ, ਸਾਡੇ ਅੰਦਰ ਪੈਦਾ ਹੋਏ ਔਗੁਣ ਨੂੰ, ਮਾੜੀ ਮੱਤ ਨੂੰ, ਵਿਕਾਰ ਨੂੰ, ਵਾਸ਼ਨਾ ਨੂੰ ਦੂਰ ਕਰਨ ਦੀ। ਜਿਵੇਂ ਬਾਣੀ ਦੀਆਂ ਵੀ ਪੰਗਤੀਆਂ ਹਨ -

*"ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ॥"*

(ਅੰਗ ੧੨੧੯)

ਸਿਰਫ ਲੋੜ ਹੈ ਉਸ ਦੀ ਸ਼ਰਣ ਆਉਣ ਦੀ, ਉਸ ਦਾ ਬਣਨ ਦੀ, ਉਸ ਦੇ ਚਰਨਾਂ 'ਚ ਨਿਮਾਣੇ ਹੋ ਕੇ ਬੇਨਤੀ ਕਰਨ ਦੀ।

ਇਹ ਸੁਖਮਨੀ ਸਾਹਿਬ ਜੀ ਦੀ ਸੱਤਵੀਂ ਵਿਸ਼ੇਸ਼ਤਾਈ ਜੋ ਆਪ ਜੀ ਨਾਲ ਗੁਰੂ ਦੀ ਕਿਰਪਾ ਨਾਲ ਦਾਸ ਸਾਂਝੀ ਕਰ ਰਿਹਾ ਹੈ। ਜੇ ਕਿਧਰੇ ਇਸ ਨੂੰ ਮਨ ਵਿਚ ਵਸਾ ਲਵੋ ਤਾਂ ਤੁਸੀਂ ਆਪ ਹੀ ਕਹੋਗੇ ਕਿ ਕਿਹੜੀ ਐਸੀ ਸ਼ੈ ਹੈ ਜੋ ਗੁਰੂ ਘਰ ਵਿਚ ਨਹੀਂ। ਕੋਈ ਕਾਮ ਵਾਸ਼ਨਾ ਤੇਰੇ ਕੰਟਰੋਲ ਵਿਚ ਨਹੀਂ,

ਕੋਈ ਵਿਕਾਰ ਤੇਰੇ ਕੰਟਰੋਲ ਵਿਚ ਨਹੀਂ, ਕੋਈ ਹੰਕਾਰ, ਲੋਭ, ਕ੍ਰੋਧ, ਕੋਈ ਵੀ ਔਗੁਣ ਹੋਵੇ, ਆਪਣੇ ਔਗੁਣ ਪ੍ਰਤੀ ਨੇਮ ਵਧਾ ਦਿਓ। ਗੁਰੂ ਡਿਊਟੀ ਲੈਂਦਾ ਹੈ, ਤੇਰੇ ਓਸ ਔਗੁਣ ਨੂੰ ਦੂਰ ਕਰਨ ਦੀ।

ਇਕ ਸੁਮੱਤ ਮਿਲੀ ਸੀ ਬਾਬਾ ਈਸ਼ਰ ਸਿੰਘ ਜੀ ਕਲੇਰਾਂ ਵਾਲੇ ਮਹਾਪੁਰਸ਼ਾਂ ਕੋਲੋਂ। ਮਹਾਂਪੁਰਸ਼ ਬੈਠੇ ਸਨ, ਕੋਈ ਪਿੰਡ ਦਾ ਸਰਪੰਚ ਦਰਸ਼ਨ ਕਰਨ ਲਈ ਆਇਆ, ਨਾਲ 4-5 ਸਰੀਰ ਹੋਰ ਵੀ ਸਨ। ਦਰਸ਼ਨ ਕੀਤੇ ਤੇ ਬੈਠ ਗਏ। ਉਹ ਸਰੀਰ ਕਹਿਣ ਲੱਗੇ ਬਾਬਾ ਜੀ ਨੂੰ ਇਹ ਪਿੰਡ ਦਾ ਮੁਖੀ ਹੈ। ਬਾਬਾ ਜੀ ਜਾਣੀ-ਜਾਣ, ਉਸ ਵੱਲ ਵੇਖ ਕੇ ਕਹਿਣ ਲੱਗੇ, "ਭਾਈ ਕੋਈ ਮਾੜੀ ਚੀਜ਼ ਤਾਂ ਨਹੀਂ ਵਰਤਦਾ।" ਉਹ ਅਗੋਂ ਕਹਿੰਦਾ, "ਜੇ ਸੱਚ ਦੱਸਾਂ ਤੇ ਮੈਂ ਸ਼ਰਾਬ ਪੀਂਦਾ ਹਾਂ।" ਬਾਬਾ ਜੀ ਉਸ ਦੇ ਸੱਚ ਬੋਲਣ 'ਤੇ ਬੜਾ ਖ਼ੁਸ਼ ਹੋਏ। ਕਹਿਣ ਲੱਗੇ ਸ਼ਾਬਾਸ਼, ਤੇਰੇ ਸੱਚ ਬੋਲਣ ਤੋਂ ਕੁਰਬਾਨ ਜਾਈਏ। ਆਪਣੇ ਔਗੁਣ ਨੂੰ ਸਾਰਿਆਂ ਦੇ ਸਾਹਮਣੇ ਨੰਗਾ ਕਰ ਦਿੱਤਾ ਹੈ, ਤੂੰ ਅਸਲੀ ਮਰਦ ਹੈਂ।

(ਸਾਡੇ ਕੋਲ ਵੀ ਕਈ ਆਉਂਦੇ ਹਨ ਸਰੀਰ, ਸ਼ਰਾਬ ਪੀਣ ਵਾਲੇ ਹੁੰਦੇ ਹਨ ਪਰ ਪੁੱਛਣ ਤੇ ਕਹਿ ਦੇਂਦੇ ਹਨ ਕਿ ਅਸੀਂ ਨਹੀਂ ਪੀਂਦੇ ਜਾਂ ਕਹਿੰਦੇ ਹਨ ਕਦੀ-ਕਦੀ ਪੀਂਦੇ ਹਾਂ, ਉਂਝ ਨਹੀਂ ਪੀਂਦੇ। ਕਦੀ ਕੋਈ ਵਿਆਹ-ਸ਼ਾਦੀ ਆ ਜਾਵੇ ਤਾਂ ਹੀ ਪੀਂਦੇ ਹਾਂ ਭਾਵ ਕਿ ਸੱਚ ਬੋਲਣ ਦੀ ਹਿੰਮਤ, ਆਪਣੇ ਔਗੁਣ ਨੂੰ ਨੰਗਾ ਕਰਨ ਦੀ ਹਿੰਮਤ ਵੀ ਕਿਸੇ ਵਿਰਲੇ ਕੋਲ ਹੀ ਹੁੰਦੀ ਹੈ।) ਤਾਂ ਹੀ ਬਾਬਾ ਜੀ ਕਹਿੰਦੇ, "ਅਸਲੀ ਮਰਦ ਨਿਕਲਿਆ ਹੈਂ, ਸੱਚ ਬੋਲਿਆ ਹੈ।"

ਬਾਬਾ ਜੀ ਫੇਰ ਕਹਿਣ ਲੱਗੇ, "ਛੱਡ ਦੇ, ਨਾ ਪੀਆ ਕਰ, ਕਿਉਂਕਿ ਸ਼ਰਾਬ ਪੀਣੀ ਚੰਗੀ ਨਹੀਂ।" ਉਹ ਅੱਗੋਂ ਕਹਿਣ ਲੱਗਾ, "ਬਾਬਾ ਜੀ ਮੈਂ ਛੱਡ ਨਹੀਂ ਸਕਦਾ, ਮੇਰੇ ਵੱਸ ਵਿਚ ਨਹੀਂ।" ਬਾਬਾ ਜੀ ਛਾਤੀ 'ਤੇ ਹੱਥ ਮਾਰ ਕੇ ਕਹਿਣ ਲੱਗੇ, "ਬੜਾ ਮਰਦ ਏਂ ਭਈ ਤੂੰ, ਸੱਚ ਕਹਿ ਦਿੱਤਾ ਈ ਕਿ ਪੀਂਦਾ ਵੀ ਹਾਂ ਤੇ ਛੱਡ ਵੀ ਨਹੀਂ ਸਕਦਾ।" (ਨਹੀਂ ਤਾਂ ਕਈ ਸਾਡੇ ਸਾਹਮਣੇ ਕਹਿ ਦੇਂਦੇ ਹਨ, ਹੁਣ ਨਹੀਂ ਹੱਥ ਲਾਵਾਂਗੇ ਤੇ ਕਰੀ ਸਭ ਕੁਝ ਜਾਂਦੇ ਹਨ।) ਬਾਬਾ ਜੀ ਨੇ ਦੋ-ਤਿੰਨ ਵਾਰੀ ਉਸ ਨੂੰ ਛੱਡਣ ਦੀ ਪ੍ਰੇਰਨਾ ਦਿੱਤੀ ਕਿ ਇਹ ਮਾੜੀ ਚੀਜ਼ ਹੈ, ਛੱਡ ਦੇ। ਉਸ ਦਾ ਇਹੀ ਜੁਆਬ ਸੀ, "ਬਾਬਾ ਜੀ ਮੇਰੇ ਵੱਸ ਨਹੀਂ,

ਮੈਂ ਛੱਡ ਨਹੀਂ ਸਕਦਾ।"

ਜਦੋਂ ਬਾਬਾ ਜੀ ਨੇ ਵੇਖਿਆ ਕਿ ਬਿਲਕੁਲ ਬੇਵੱਸ ਹੈ ਆਪਣੇ ਔਗੁਣ ਤੋਂ, ਤਾਂ ਬਾਬਾ ਜੀ ਕਹਿਣ ਲੱਗੇ, "ਚੰਗਾ ਫੇਰ ਛੱਡ ਨਹੀਂ ਸਕਦਾ ਤਾਂ ਇਕ ਬਚਨ ਮੰਨ ਲੈ, ਇਕ ਪਾਠ ਸੁਖਮਨੀ ਸਾਹਿਬ ਦਾ ਰੋਜ਼, ਆਪਣੇ ਨਿਤਨੇਮ ਤੋਂ ਇਲਾਵਾ ਵਧਾ ਦੇ ਤੇ ਹਫ਼ਤੇ ਬਾਅਦ ਦੇਗ ਕਰਾ ਕੇ ਅਰਦਾਸ ਕਰੀ ਜਾ ਕਿ ਸਤਿਗੁਰੂ, ਮੇਰੀ ਸ਼ਰਾਬ ਛੁਡਾ ਦਿਓ।" ਉਹ ਕਹਿਣ ਲੱਗਾ "ਜੀ ਮੈਂ ਇਹ ਕਰ ਲਵਾਂਗਾ।"

ਜਦੋਂ ਉਹ ਸਾਰੇ ਚਲੇ ਗਏ ਤਾਂ ਬਾਬਾ ਜੀ ਦੇ ਬਿਹੰਗਮ ਕਹਿਣ ਲੱਗੇ, "ਬਾਬਾ ਜੀ, ਤੁਸੀਂ ਉਸ ਨੂੰ ਇਹ ਕੀ ਕਹਿ ਦਿੱਤਾ ਕਿ ਨਹੀਂ ਛੱਡ ਸਕਦਾ ਤਾਂ ਕੋਈ ਨਹੀਂ। ਤੁਸੀਂ ਉਸ ਨੂੰ ਤਾੜਨਾ ਕਰਨੀ ਸੀ।" ਬਾਬਾ ਜੀ ਕਹਿਣ ਲੱਗੇ, ਭਾਈ! ਜਿਹੜੀ ਨਾਲ ਦਵਾਈ ਦਿੱਤੀ ਹੈ ਤੁਸੀਂ ਉਹ ਨਹੀਂ ਵੇਖੀ।" ਉਹ ਕਹਿਣ ਲੱਗੇ, "ਅਸੀਂ ਕੁਝ ਸਮਝੇ ਨਹੀਂ।" ਬਾਬਾ ਜੀ ਕਹਿਣ ਲੱਗੇ, "ਜਿਹੜਾ ਇਕ ਪਾਠ ਸੁਖਮਨੀ ਸਾਹਿਬ ਦਾ ਰੋਜ਼ ਨਿਤਨੇਮ ਤੋਂ ਵੱਧ ਕਰ ਕੇ ਗੁਰੂ ਅੱਗੇ ਅਰਦਾਸ ਕਰਨ ਲਈ ਕਿਹਾ ਹੈ, ਉਹ ਦਵਾਈ ਦਿੱਤੀ ਹੈ, ਔਗੁਣ ਛੁਡਾਉਣ ਦੀ।" ਬਾਬਾ ਜੀ ਕਹਿਣ ਲੱਗੇ, "ਜਦੋਂ ਇਕ ਪਾਠ ਸੁਖਮਨੀ ਸਾਹਿਬ ਜੀ ਦਾ ਰੋਜ਼ ਆਪਣੇ ਔਗੁਣ ਪ੍ਰਤੀ ਕਰੇਗਾ ਤੇ ਬੇਨਤੀ ਕਰੇਗਾ ਸਤਿਗੁਰੂ ਦੇ ਚਰਨਾਂ ਵਿਚ ਕਿ ਮੇਰੇ ਕੋਲੋਂ ਇਹ ਸ਼ਰਾਬ ਨਹੀਂ ਛੁੱਟਦੀ, ਤੂੰ ਛੁਡਾ ਦੇ, ਗੁਰੂ ਦੀ ਡਿਊਟੀ ਲਗ ਜਾਵੇਗੀ ਉਸ ਦੀ ਸ਼ਰਾਬ ਛਡਾਉਣ ਦੀ। ਗੁਰੂ ਆਪ ਬਿੱਧ ਬਣਾਏਗਾ ਕਿ ਇਸ ਦੀ ਜ਼ਿੰਦਗੀ ਵਿਚੋਂ ਇਹ ਔਗੁਣ ਕਿਵੇਂ ਕੱਢਣਾ ਹੈ। ਗੁਰੂ ਦੀ ਬਿੱਧ ਬਹੁਤ ਵੱਡੀ ਹੈ। ਉਹ ਭਾਵੇਂ ਸਰੀਰ ਨੂੰ ਕੋਈ ਨੁਕਸ ਲਗਾ ਦੇਵੇ ਤੇ ਡਾਕਟਰਾਂ ਨੇ ਕਹਿ ਦੇਣਾ ਹੈ ਜੇ ਤੁਸੀਂ ਇਹ ਛੱਡੋਗੇ ਤਾਂ ਹੀ ਠੀਕ ਹੋਵੋਗੇ।"

ਪਿਆਰਿਓ, ਇਹ ਸੁਖਮਨੀ ਸਾਹਿਬ ਜੀ ਦੀ ਬਖ਼ਸ਼ਿਸ਼ ਹੈ, ਕੋਈ ਵੀ ਔਗੁਣ ਹੋਵੇ, ਜਿਸ ਨੂੰ ਤੁਸੀਂ ਛੱਡਣਾ ਚਾਹੁੰਦੇ ਹੋਵੋ, ਪਰ ਬੇਬੱਸ ਹੋਵੋ, ਛੱਡ ਨਾ ਸਕੋ, ਛੱਡਣਾ ਤੁਹਾਡੇ ਵੱਸ ਵਿਚ ਨਾ ਹੋਵੇ, ਹੱਥ 'ਤੇ ਹੱਥ ਧਰ ਕੇ ਨਾ ਬੈਠ ਜਾਣਾ। ਆਪਣੇ ਓਸ ਔਗੁਣ ਪ੍ਰਤੀ ਸੁਖਮਨੀ ਸਾਹਿਬ ਦੀ ਬਾਣੀ ਦਾ ਨੇਮ ਵਧਾ ਕੇ ਗੁਰੂ ਪਾਤਸ਼ਾਹ ਦੇ ਚਰਨਾਂ ਵਿਚ ਅਰਦਾਸ ਕਰੋ, ਸਤਿਗੁਰੂ ਜ਼ਰੂਰ

ਕਿਰਪਾ ਕਰਨਗੇ, ਉਸ ਔਗੁਣ ਨੂੰ ਤੁਹਾਡੀ ਜ਼ਿੰਦਗੀ ਵਿਚੋਂ ਕੱਢਣ ਦੀ, ਜ਼ਰੂਰ ਕੋਈ ਨਾ ਕੋਈ ਬਿੱਧ ਬਣਾਉਣਗੇ।

ਇਹ ਸੱਤਵੀਂ ਵਿਸ਼ੇਸ਼ਤਾਈ ਜੇਕਰ ਆਪ ਜੀ ਕੋਈ ਔਗੁਣ ਛੱਡਣਾ ਚਾਹੁੰਦੇ ਹੋ ਪਰ ਵੱਸ ਨਹੀਂ, ਛੱਡਿਆ ਨਹੀਂ ਜਾ ਰਿਹਾ। ਆਪ ਜੀ ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਦਾ ਨੇਮ ਵਧਾ ਲਓ, ਫਿਰ ਔਗੁਣ ਦੂਰ ਕਰਨ ਦੀ ਡਿਊਟੀ ਗੁਰੂ ਸਾਹਿਬ ਜੀ ਆਪਣੇ 'ਤੇ ਲੈ ਲੈਂਦੇ ਹਨ। ਇਸ ਬਾਣੀ ਦੀ ਕਮਾਲ ਦੀ ਬਖ਼ਸ਼ਿਸ਼ ਨੂੰ ਪੜ੍ਹ ਕੇ ਸਾਡੀ ਖ਼ੁਰਾਕ ਸ੍ਰੀ ਸੁਖਮਨੀ ਸਾਹਿਬ ਬਣ ਜਾਵੇ ਤਾਂ ਸਾਡਾ ਇਹ ਉਪਰਾਲਾ ਸਫਲ ਹੋਵੇਗਾ।

—ਵੱਲੋਂ : ਦਾਸ ਲੇਖਕ



# ਅਠਵੀਂ ਵਿਸ਼ੇਸ਼ਤਾਈ

**"ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਜੰਤਰ-ਮੰਤਰ, ਭੂਤ-ਪ੍ਰੇਤਾਂ, ਵਹਿਮਾਂ-ਭਰਮਾਂ, ਕਿਸੇ ਦੀ ਈਰਖਾ ਤੋਂ ਵੀ ਰਾਖੀ ਕਰਦੀ ਹੈ।"**

ਸੰਸਾਰ ਵਿਚ ਈਰਖਾ ਦਾ ਬੜਾ ਜ਼ੋਰ ਹੈ। ਜਿਨ੍ਹਾਂ ਨੂੰ ਨਹੀਂ ਸੋਝੀ, ਉਹ ਕਿਸੇ ਨੂੰ ਵਧਦਾ ਫੁੱਲਦਾ ਨਹੀਂ ਵੇਖ ਸਕਦੇ। ਅੱਜ ਦੇ ਯੁੱਗ ਵਿਚ ਉਨ੍ਹਾਂ ਦੀ ਗਿਣਤੀ ਬਹੁਤ ਹੈ, ਜਿਹੜੇ ਆਪਣੇ ਦੁੱਖ ਤੋਂ ਇੰਨੇ ਦੁਖੀ ਨਹੀਂ, ਪਰ ਦੂਜੇ ਨੂੰ ਸੁਖੀ ਦੇਖ ਕੇ ਦੁਖੀ ਹਨ। ਸੰਗਤ ਨਾ ਕੀਤੀ ਹੋਵੇ ਤਾਂ ਬੰਦਾ ਇਨ੍ਹਾਂ ਗੱਲਾਂ ਵਿਚ ਹੀ ਫੱਸਿਆ ਰਹਿੰਦਾ ਹੈ- ਫਲਾਣਾ ਮੇਰੇ ਤੋਂ ਅੱਗੇ ਕਿਉਂ ਨਿਕਲ ਗਿਆ ਹੈ, ਫਲਾਣੇ ਨੂੰ ਖ਼ੁਸ਼ੀ ਕਿਉਂ ਮਿਲ ਗਈ ਹੈ, ਈਰਖਾ ਆ ਜਾਂਦੀ ਹੈ। ਇਥੇ ਇਤਨੀ ਗੱਲ ਯਾਦ ਰਖਿਓ ਕਿ ਈਰਖਾ ਕਰਨ ਵਾਲੇ ਕੋਈ ਬਾਹਰ ਦੇ ਨਹੀਂ ਹੁੰਦੇ, ਆਪਣੇ ਨੇੜੇ ਅਤੇ ਖ਼ੂਨ ਦੇ ਰਿਸ਼ਤੇ ਵਿਚੋਂ ਹੀ ਹੁੰਦੇ ਹਨ। ਗ਼ੁੱਸਾ ਨਾ ਕਰਿਓ, ਪਰ ਇਹ ਸਚਾਈ ਜੇ, ਇਹੋ ਜਿਹੇ ਲੋਕ ਤੁਹਾਡੇ ਆਪਣੇ ਨਜ਼ਦੀਕੀਆਂ ਵਿਚ ਹੀ ਹੁੰਦੇ ਹਨ।

ਇਹ ਪੜ੍ਹ ਕੇ ਕਿਧਰੇ ਘਬਰਾ ਨਾ ਜਾਣਾ, ਗੁਰੂ ਅਰਜਨ ਦੇਵ ਜੀ ਦੀ ਬਖ਼ਸ਼ੀ ਅਨਮੋਲ ਬ਼ਾਣੀ ਸ੍ਰੀ ਸੁਖਮਨੀ ਸਾਹਿਬ ਦਾ ਆਸਰਾ ਲੈ ਲਵੋ। ਜੇ ਤੁਹਾਡੇ ਕੋਲ ਸੁਖਮਨੀ ਸਾਹਿਬ ਜੀ ਦੀ ਬਾਣੀ ਦਾ ਓਟ ਆਸਰਾ ਹੈ ਤਾਂ ਇਹ ਬਾਣੀ ਤੁਹਾਡੇ ਨਾਲ ਈਰਖਾ ਕਰਨ ਵਾਲੇ ਤੋਂ ਵੀ ਰਾਖੀ ਕਰਦੀ ਹੈ। ਜੇਕਰ ਤੁਸੀਂ ਸੁਖਮਨੀ ਸਾਹਿਬ ਦਾ ਪਹਿਰਾ ਰੱਖੋਗੇ ਤਾਂ ਜਿਹੜਾ ਕੋਈ ਤੁਹਾਡੇ ਬੁਰੇ ਦੀਆਂ ਸਕੀਮਾਂ ਬਣਾਉਂਦਾ ਹੈ, ਸੁਖਮਨੀ ਸਾਹਿਬ ਦੀ ਬਾਣੀ ਤੁਹਾਨੂੰ ਉਸ ਤੋਂ ਬਚਾਏਗੀ।

ਗੁਰੂ ਘਰ ਕਹਿੰਦਾ ਹੈ ਕਿ ਚੰਗੇ ਕੰਮ ਕਰਨੇ ਚਾਹੀਦੇ ਹਨ। ਤੁਸੀਂ ਕਦੀ ਨੋਟ ਕਰੋ, ਜਦੋਂ ਕੋਈ ਚੰਗਾ ਕੰਮ ਕਰੇ ਉਸ ਦੀ ਆਟੋਮੈਟੀਕਲੀ ਸੋਭਾ ਹੁੰਦੀ ਹੈ ਤੇ ਜਦੋਂ ਉਸ ਦੀ ਸੋਭਾ ਹੋਵੇ, ਵਿਚੋਂ ਹੀ, ਆਪਣੇ ਨੇੜੇ ਦੇ ਹੀ ਹੁੰਦੇ ਹਨ, ਕੋਈ ਬਾਹਰੋਂ ਨਹੀਂ, ਜਿਨ੍ਹਾਂ ਕੋਲੋਂ ਕਿਸੇ ਦੀ ਸੋਭਾ ਜਰੀ ਨਹੀਂ ਜਾਂਦੀ, ਬਰਦਾਸ਼ਤ ਨਹੀਂ ਹੁੰਦੀ, ਫੇਰ ਉਹ ਉਸ ਦਾ ਬੁਰਾ ਕਰਨ ਦੀਆਂ ਸਕੀਮਾਂ ਬਣਾਉਂਦੇ ਹਨ।

ਅੱਜਕਲ੍ਹ ਦਾ ਜੋ ਸਮਾਂ ਜਾ ਰਿਹਾ ਹੈ, ਇਤਨਾ ਭਾਰੀ ਕਲਜੁਗ ਹੈ ਕਿ ਈਰਖਾ-ਦਵੈਸ਼-ਭਾਵਨਾ ਦਾ ਹੱਦੋਂ ਵੱਧ ਜ਼ੋਰ ਹੈ। ਜ਼ਰਾ ਜਿਹਾ ਕੋਈ ਤਰੱਕੀ ਕਰੇ, ਚੜ੍ਹਦੀ ਕਲਾ ਵਲ ਜਾਵੇ, ਜਾਂ ਕੋਈ ਬਾਣੀ ਵਾਲੇ ਪਾਸੇ ਹੀ ਵੱਧ ਜਾਵੇ, ਸਿਮਰਨ ਵੱਲ ਵੱਧ ਜਾਵੇ, ਆਪਣੇ ਹੀ ਨਹੀਂ ਛੱਡਣਗੇ, ਬਿਲਕੁਲ ਨੇੜੇ ਦੇ ਹੀ ਬਰਦਾਸ਼ਤ ਨਹੀਂ ਕਰਦੇ, ਈਰਖਾ ਰੱਖਣ ਲੱਗ ਜਾਂਦੇ ਹਨ। (ਇਥੋਂ ਤੱਕ ਵੇਖਿਆ ਗਿਆ ਹੈ ਕਿ ਕਈ ਵਾਰੀ ਇਕ ਸਰੀਰ ਦੂਜੇ ਨੂੰ 'ਫ਼ਤਹਿ' ਵੀ ਨਹੀਂ ਬੁਲਾਉਂਦਾ ਕਿ ਇਹ ਦੂਸਰੀ ਟਕਸਾਲ ਦਾ ਹੈ, ਭਾਵੇਂ ਟਕਸਾਲਾਂ ਸਾਰੀਆਂ ਦਾ ਮੁੱਢ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਪਰ ਇਸ ਦਾ ਮਤਲਬ ਇਹ ਨਹੀਂ ਕਿ ਲੋਕਾਂ ਦੀ ਈਰਖਾ ਤੋਂ ਡਰ ਕੇ ਤੁਸੀਂ ਚੰਗੇ ਕੰਮ ਕਰਨੇ ਛੱਡ ਦਿਓ। ਚੰਗੇ ਕੰਮ ਡੱਟ ਕੇ ਕਰੋ, ਪਰ ਨਾਲ ਸੁਖਮਨੀ ਸਾਹਿਬ ਦੀ ਬਾਣੀ ਦੀ ਵਾੜ ਲਾ ਲਵੋ। ਫਿਰ ਈਰਖਾ ਕਰਨ ਵਾਲੇ ਤੁਹਾਡਾ ਕੁਝ ਨਹੀਂ ਵਿਗਾੜ ਸਕਣਗੇ, ਅੱਗੇ ਵੱਧਦੇ ਜਾਵੋਂਗੇ।

ਇਕ ਕੀਰਤਨੀਆ ਹੈ, ਬੜਾ ਸੋਹਣਾ ਕੀਰਤਨ ਕਰਦਾ ਹੈ, ਬਹੁਤ ਹੀ ਰਸ ਹੈ ਉਸ ਦੇ ਕੀਰਤਨ ਕਰਨ ਵਿਚ। ਉਸ ਦੀ ਇਕ ਗੱਲ ਦਾਸ ਨੂੰ ਬਹੁਤ ਚੰਗੀ ਲੱਗੀ, ਮੇਰੇ 'ਤੇ ਬਹੁਤ ਪ੍ਰਭਾਵ ਪਿਆ। ਦਾਸ ਆਪ ਜੀ ਨਾਲ ਸਾਂਝੀ ਕਰ ਰਿਹਾ ਹੈ, ਪੜ੍ਹ ਕੇ ਆਪਣੇ ਲਈ ਸੇਧ ਲੈਣਾ। ਉਸ ਕੀਰਤਨੀਏ ਨੇ ਇਕ ਨੇਮ ਬਣਾਇਆ ਹੈ ਕਿ ਜਦੋਂ ਵੀ ਕਿਧਰੇ ਕੀਰਤਨ ਕਰਦਾ ਹੈ, ਕੀਰਤਨ ਦੀ ਸਮਾਪਤੀ ਤੋਂ ਬਾਅਦ, ਰਸਨਾ ਨੂੰ ਤਦ ਤੱਕ ਕੁਝ ਨਹੀਂ ਲਗਾਉਂਦਾ ਜਦ ਤੱਕ ਇਕ ਪਾਠ ਸੁਖਮਨੀ ਸਾਹਿਬ ਦਾ ਨਾ ਕਰ ਲਵੇ। ਕੀਰਤਨ ਕਰਨ ਤੋਂ ਬਾਅਦ ਸੁਖਮਨੀ ਸਾਹਿਬ ਜੀ ਦੇ ਪਾਠ ਦੀ ਵਾੜ ਲਗਾਉਂਦਾ ਹੈ ਕਿ ਸਤਿਗੁਰੂ ਸ਼ੁਕਰ ਹੈ, ਸੇਵਾ ਲਈ ਹੈ।

(ਇਥੇ ਇਕ ਬੜੀ ਬਰੀਕੀ ਜੇ। ਕਈ ਜਿਨ੍ਹਾਂ ਨੂੰ ਨਹੀਂ ਸੋਝੀ ਉਹ ਚੰਗਾ ਕੀਰਤਨ ਕਰ ਲੈਣ, ਚੰਗੀ ਕਥਾ ਕਰ ਲੈਣ ਜਾਂ ਕੋਈ ਹੋਰ ਚੰਗਾ ਕੰਮ ਕਰ ਲੈਣ ਤੇ 'ਮੈਂ' ਵਿਚ ਆ ਜਾਂਦੇ ਹਨ, ਚਾਹੁੰਦੇ ਹਨ, ਕਥਾ ਕੀਰਤਨ ਤੋਂ ਬਾਅਦ ਉਨ੍ਹਾਂ ਦੀ ਸੇਵਾ ਹੋਵੇ। ਇਹ ਆਪਣਾ-ਆਪਣਾ ਸੁਭਾਅ ਹੈ, ਕਈ ਸੇਵਾ ਕਰਵਾ ਕੇ ਖ਼ੁਸ਼ ਹੁੰਦੇ ਹਨ। ਚਾਹੁੰਦੇ ਹਨ ਕਿ ਕੋਈ ਸਾਡੀਆਂ ਲੱਤਾਂ ਘੁੱਟੇ, ਮਾਲਸ਼ ਕਰੇ ਜਾਂ ਹੋਰ ਕਈ ਤਰ੍ਹਾਂ ਦੀ ਸੇਵਾ ਹੋਵੇ, ਪਰ ਇਕ ਗੱਲ ਯਾਦ ਰਖਿਓ ਇਸ ਨਾਲ ਕਮਾਈ ਖ਼ਤਮ ਹੋ ਜਾਂਦੀ ਹੈ। ਇਸੇ ਲਈ ਗੁਰਮੁਖ ਜਿਸ ਨੂੰ ਸੋਝੀ ਹੈ, ਉਹ ਇਨ੍ਹਾਂ ਚੀਜ਼ਾਂ ਤੋਂ ਬਚਦਾ ਹੈ। ਬਹੁਤ ਲੋੜ ਅਨੁਸਾਰ, ਕਿਸੇ ਵੇਲੇ ਜ਼ਰੂਰਤ ਹੋਈ ਤੇ ਕਰਵਾ ਲਈ।)

ਇਕ ਕੋਈ ਅਨਜਾਣ ਪਾਠੀ ਹੈ, 2-3 ਘੰਟੇ ਰੋਲ ਦੇਣ ਤੋਂ ਬਾਅਦ ਆਪਣੀ ਸੇਵਾ ਕਰਵਾਉਂਦਾ ਹੈ। ਕਿੰਨਾ ਜ਼ਮੀਨ-ਅਸਮਾਨ ਦਾ ਫ਼ਰਕ ਹੈ ਉਸ ਕੀਰਤਨੀਏ ਵਿਚ ਤੇ ਇਸ ਪਾਠੀ ਵਿਚ। ਇਕ 'ਮੈਂ' ਵਿਚ ਆ ਰਿਹਾ ਹੈ ਕਿ ਮੈਂ ਪਾਠ ਕੀਤਾ ਹੈ, ਮੇਰੀ ਸੇਵਾ ਹੋਵੇ ਜਦ ਕਿ ਦੂਜਾ ਜਿਸ ਨੂੰ ਸੋਝੀ ਹੈ ਉਹ ਬਾਣੀ ਪੜ੍ਹ ਕੇ ਸ਼ੁਕਰਾਨਾ ਕਰਦਾ ਹੈ ਕਿ ਸਤਿਗੁਰੂ ਨੇ ਸੇਵਾ ਲਈ ਹੈ। ਇਸ ਤਰ੍ਹਾਂ ਕਰਨ ਨਾਲ ਉਹ ਆਪਣੀ ਹੋਣ ਵਾਲੀ ਵਡਿਆਈ ਨੂੰ ਵਾੜ ਲਾ ਰਿਹਾ ਹੈ, ਜਿਸ ਨਾਲ ਕੀ ਹੋਏਗਾ—ਉਸ ਦੀ ਸੋਭਾ ਨੂੰ, ਵਡਿਆਈ ਨੂੰ ਵੇਖ ਕੇ ਜੇਕਰ ਕੋਈ ਉਸ ਨਾਲ ਈਰਖਾ ਕਰੇਗਾ ਜਾਂ ਈਰਖਾ ਵਿਚ ਆ ਕੇ ਉਸ ਦਾ ਨੁਕਸਾਨ ਕਰਨ ਦੀ ਕੋਸ਼ਿਸ਼ ਕਰੇਗਾ ਤਾਂ ਕਰ ਨਹੀਂ ਸਕੇਗਾ।

ਇਸ਼ਾਰਾ ਲੈਣਾ ਕਿ ਅਗਰ ਕੋਈ ਆਪਣੀਆਂ ਖ਼ੁਸ਼ੀਆਂ ਤੋਂ ਬਾਅਦ, ਮਾਣ-ਵਡਿਆਈ-ਸੋਭਾ ਮਿਲਣ ਤੋਂ ਬਾਅਦ ਸੁਖਮਨੀ ਸਾਹਿਬ ਜੀ ਦਾ ਓਟ ਆਸਰਾ ਲੈਂਦਾ ਹੈ, ਤਾਂ ਇਹ ਬਾਣੀ ਉਸ ਨੂੰ ਦੁਨੀਆਂ ਦੀ ਈਰਖਾ ਤੋਂ ਬਚਾਉਂਦੀ ਹੈ। ਦਾਸ ਤਾਂ ਹੈਰਾਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਪੰਕਤੀ ਹੈ-

*"ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ॥"*

(ਅੰਗ ੩੧੫)

ਅਵਖਧ ਦਾ ਅਰਥ ਹੈ ਦਵਾਈ, ਸਤਿਗੁਰੂ ਕਹਿੰਦੇ ਹਨ ਕਿ ਧਰਤੀ 'ਤੇ ਸਾਰੀਆਂ ਹੀ ਦਵਾਈਆਂ ਬਣੀਆਂ ਹਨ, ਪਰ ਅਫ਼ਸੋਸ ਨਿੰਦਕ ਲਈ

ਕੋਈ ਦਵਾਈ ਨਹੀਂ ਬਣੀ ਕਿ ਇਸ ਨੂੰ ਦੇਈਏ ਤੇ ਇਹ ਨਿੰਦਿਆ ਬੰਦ ਕਰ ਦੇਵੇ। ਪਰ ਇਕ ਜਗ੍ਹਾ ਗੁਰੂ ਗ੍ਰੰਥ ਸਾਹਿਬ ਵਿਚ ਆਸ਼ਾ ਲਿਖਿਆ ਹੈ :-

*"ਨਿੰਦਕੁ ਗੁਰ ਕਿਰਪਾ ਤੇ ਹਾਟਿਓ॥"* (ਅੰਗ ੭੧੪)

ਇਸ਼ਾਰਾ ਲੈਣਾ, ਜਿਸ ਕੋਲ ਗੁਰਬਾਣੀ ਦਾ ਧਨ ਹੈ, ਉਸ 'ਤੇ ਗੁਰੂ ਦੀ ਕਿਰਪਾ ਹੁੰਦੀ ਹੈ, ਫਿਰ ਨਿੰਦਕ, ਦੋਖੀ ਹੱਟ ਜਾਂਦੇ ਹਨ।

ਇਹ ਦੋਵੇਂ ਪੰਕਤੀਆਂ ਗੁਰੂ ਗ੍ਰੰਥ ਸਾਹਿਬ ਵਿਚੋਂ ਹਨ। ਇਕ ਵਿਚ ਕਹਿੰਦੇ ਹਨ ਕਿ ਨਿੰਦਕ ਲਈ ਕੋਈ ਦਵਾਈ ਨਹੀਂ, ਇਕ ਵਿਚ ਆਸ਼ਾ ਹੈ ਕਿ ਗੁਰੂ ਦੀ ਕਿਰਪਾ ਨਾਲ ਨਿੰਦਕ-ਦੋਖੀ ਹੱਟ ਜਾਂਦੇ ਹਨ ਪਰ ਗੁਰੂ ਦੀ ਕਿਰਪਾ ਉਨ੍ਹਾਂ 'ਤੇ ਹੀ ਹੁੰਦੀ ਹੈ ਜੋ ਗੁਰੂ ਦੀ ਬਖ਼ਸ਼ੀ ਬਾਣੀ ਨਾਲ ਜੁੜਦੇ ਹਨ।

ਅੰਮ੍ਰਿਤਸਰ ਦਾ ਇਕ ਪ੍ਰਵਾਰ ਹੈ ਜਿਸ ਵਿਚ ਤਿੰਨ ਭਰਾ ਹਨ ਤੇ ਤਿੰਨੇ ਹੀ ਇਕੱਠੇ ਸਨ, ਸਾਂਝੇ ਕੰਮ ਸਨ। ਉਨ੍ਹਾਂ ਦੀ ਆਪਸ ਵਿਚ ਬਣਦੀ ਨਹੀਂ ਸੀ। ਉਨ੍ਹਾਂ ਦੇ ਪਿਤਾ ਜੀ ਦਾਸ ਨੂੰ ਕਹਿਣ ਲੱਗੇ ਤੁਸੀਂ ਵਿਚ ਪੈ ਕੇ ਇਨ੍ਹਾਂ ਦੀ ਵੰਡੀ ਕਰਵਾ ਦਿਓ ਨਹੀਂ ਤਾਂ ਇਹ ਲੜ-ਝਗੜ ਕੇ ਕਚਹਿਰੀਆਂ ਵਿਚ ਸਾਰਾ ਕੁਝ ਗੁਆ ਲੈਣਗੇ।

ਉਨ੍ਹਾਂ ਤਿੰਨਾਂ ਨੂੰ ਜਦੋਂ ਵੱਖ-ਵੱਖ ਕੀਤਾ ਗਿਆ, ਜਾਇਦਾਦ ਦੀ ਵੰਡ ਕੀਤੀ ਗਈ, ਕੁਝ ਦੁਕਾਨਾਂ ਸਨ ਆਪਸ ਵਿਚ ਵੰਡ ਦਿੱਤੀਆਂ, ਤੇ ਕੋਈ ਦੋ-ਦੋ ਲੱਖ ਦੇ ਕਰੀਬ ਤਿੰਨਾਂ ਦੇ ਹਿੱਸੇ ਆਇਆ। ਵੰਡੀ ਪੈਣ ਤੋਂ ਕੋਈ ਮਹੀਨੇ ਕੁ ਬਾਅਦ ਹੀ ਇਕ ਭਰਾ ਸਵੇਰੇ-ਸਵੇਰੇ 7 ਵਜੇ ਦਾਸ ਦੇ ਘਰ ਆ ਗਿਆ, ਮਿਠਾਈ ਦਾ ਡੱਬਾ ਲੈ ਕੇ ਤੇ ਦਾਸ ਨੂੰ ਕਹਿਣ ਲੱਗਾ ਕਿ ਅਸੀਂ ਨਵੀਂ ਕਾਰ ਲਈ ਹੈ।

ਦਾਸ ਕਦੀ ਕਾਰ ਵੱਲ ਵੇਖੇ ਤੇ ਕਦੀ ਉਸ ਸਰੀਰ ਵੱਲ। ਉਹ ਕਹਿਣ ਲੱਗਾ, ਮੈਂ ਨਵੀਂ ਕਾਰ ਲਈ ਹੈ, ਤੁਸੀਂ ਮੈਨੂੰ ਵਧਾਈ ਨਹੀਂ ਦੇ ਰਹੇ, ਕਦੀ ਕਾਰ ਵੱਲ ਵੇਖ ਰਹੇ ਹੋ ਤੇ ਕਦੀ ਮੇਰੇ ਵੱਲ।

ਦਾਸ ਨੇ ਕਿਹਾ, ਤੈਨੂੰ ਨਵੀਂ ਕਾਰ ਲੈਣ ਦੀ ਖ਼ੁਸ਼ੀ ਚੜ੍ਹੀ ਹੋਈ ਹੈ ਜਦ ਕਿ ਮੈਂ ਸੋਚ ਰਿਹਾ ਹਾਂ ਕਿ ਅੱਜ ਨਹੀਂ ਤੇ ਕੱਲ ਤੇਰੇ ਵੱਲ ਉਂਗਲ ਹੋਣੀ ਸ਼ੁਰੂ ਹੋ ਜਾਣੀ ਹੈ। ਉਹ ਕਹਿਣ ਲੱਗਾ ਕਿਹੜੀ ਗੱਲ ਤੋਂ ? ਦਾਸ ਨੇ ਕਿਹਾ, ਦਾਸ ਨੇ ਹੀ ਤੁਹਾਡੇ ਵਿਚ ਪੈ ਕੇ ਵੰਡੀ ਕਰਵਾਈ ਸੀ। 2-2 ਲੱਖ ਤੁਹਾਡੇ ਹਿੱਸੇ

ਆਇਆ ਸੀ ਤੇ ਅਜੇ ਮਹੀਨਾ ਹੋਇਆ ਹੈ ਇਸ ਗੱਲ ਨੂੰ ਤੇ ਤੂੰ ਅੱਜ 3 ਲੱਖ ਦੀ ਕਾਰ ਲੈ ਲਈ ਹੈ। ਤੇਰੇ ਭਰਾਵਾਂ ਨੇ ਕਹਿਣਾ ਹੈ ਕਿ ਜਦੋਂ ਇਕੱਠੇ ਸੀ ਤਾਂ ਇਹ ਜ਼ਰੂਰ ਹੇਰਾਫੇਰੀ ਮਾਰਦਾ ਰਿਹਾ ਹੋਣਾ ਹੈ, ਗੱਲੇ ਵਿਚੋਂ ਪੈਸੇ ਕੱਢਦਾ ਰਿਹਾ ਹੋਵੇਗਾ ਨਹੀਂ ਤੇ 2 ਲੱਖ ਰੁਪਿਆ ਸਾਡੇ ਹਿੱਸੇ ਆਇਆ ਤੇ ਉਹ ਵੀ ਕਾਰੋਬਾਰ ਵਿਚ ਲੱਗ ਗਿਆ ਤੇ ਇਹ ਤਿੰਨ ਲੱਖ ਦੀ ਵਿਚੋਂ ਕਾਰ ਕਿਵੇਂ ਲੈ ਆਇਆ। ਉਹ ਕਹਿਣ ਲੱਗਾ, ਮੈਂ ਪੰਜਾਹ ਹਜ਼ਾਰ ਨਕਦ ਦੇ ਕੇ ਬਾਕੀ ਕਿਸ਼ਤਾਂ 'ਤੇ ਕਾਰ ਲਈ ਹੈ। ਦਾਸ ਨੇ ਕਿਹਾ, ਭਾਵੇਂ ਤੂੰ ਠੀਕ ਵੀ ਕਹਿੰਦਾ ਹੋਵੇਂਗਾ, ਸੱਚਾ ਹੋਵੇਂਗਾ, ਤਾਂ ਵੀ ਉਨ੍ਹਾਂ ਨੇ ਤਾਂ ਗੱਲ ਉਡਾਉਣੀ ਹੀ ਉਡਾਉਣੀ ਹੈ।

ਉਹ ਵੀ ਮੇਰੀ ਗੱਲ ਸੁਣ ਕੇ ਸੋਚੀਂ ਪੈ ਗਿਆ। ਕਹਿਣ ਲੱਗਾ ਹੁਣ ਕੀ ਕਰਾਂ? ਬੱਚੇ ਬਹੁਤ ਜ਼ਿੱਦ ਕਰਦੇ ਸਨ ਕਾਰ ਲੈਣ ਵਾਸਤੇ, ਗੁਰਦੁਆਰੇ ਜਾਣ ਵਾਸਤੇ ਵੀ ਔਖ ਹੁੰਦੀ ਸੀ।

ਦਾਸ ਨੇ ਕਿਹਾ, ਹੁਣ ਇਕ ਕੰਮ ਕਰ, ਇਹ ਕਾਰ ਆਪਣੇ ਘਰ ਲੈ ਜਾ ਅਤੇ ਸਾਰਾ ਪਰਿਵਾਰ ਰੱਲ ਕੇ 113 ਪਾਠ ਸ੍ਰੀ ਸੁਖਮਨੀ ਸਾਹਿਬ ਜੀ ਦੇ ਹਾਜ਼ਰੀ ਲਗਾਓ। ਜਦ ਤੱਕ 113 ਪਾਠ ਨਹੀਂ ਹੋ ਜਾਂਦੇ, ਕਾਰ ਬਾਹਰ ਨਹੀਂ ਕੱਢਣੀ। ਇਹ ਨਹੀਂ ਕਿ ਵਾਪਸ ਮੋੜ ਦਿਓ, ਪਰ ਪਹਿਲਾਂ ਵਾੜ ਲਾ ਲਵੋ, ਜੋ ਸਾਨੂੰ ਗੁਰੂ ਘਰ/ਵਲੋਂ ਦਾਤਾਂ ਮਿਲੀਆਂ ਹਨ, ਉਨ੍ਹਾਂ ਦਾ ਲਾਭ ਲਵੋ। ਪਹਿਲੇ ਸਾਰਾ ਪ੍ਰਵਾਰ ਰਲ ਕੇ 113 ਪਾਠ ਸ੍ਰੀ ਸੁਖਮਨੀ ਸਾਹਿਬ ਦੇ ਕਰੋ ਫਿਰ ਕਾਰ ਸ਼ਹੀਦਾਂ ਸਾਹਿਬ ਗੁਰਦੁਆਰੇ ਲੈ ਕੇ ਜਾਵੋ, ਬਾਬਾ ਦੀਪ ਸਿੰਘ ਜੀ ਦੇ ਦਰ 'ਤੇ ਦੇਗ ਕਰਵਾ ਕੇ ਅਰਦਾਸ ਕਰੋ। ਦਾਸ ਨੇ ਕਿਹਾ, ਮੇਰਾ ਵਿਸ਼ਵਾਸ ਹੈ ਕਿ ਜਦੋਂ ਇਸ ਤਰ੍ਹਾਂ ਆਪਣੇ ਨੇਮ ਤੋਂ ਇਲਾਵਾ 113 ਪਾਠ ਸੁਖਮਨੀ ਸਾਹਿਬ ਦੇ ਕਰ ਕੇ ਕਾਰ ਬਾਹਰ ਕੱਢੋਗੇ, ਫਿਰ ਸੁਖਮਨੀ ਸਾਹਿਬ ਦੀ ਬਾਣੀ ਉਨ੍ਹਾਂ ਨੂੰ ਮੂੰਹ ਨਹੀਂ ਖੋਲ੍ਹਣ ਦੇਵੇਗੀ। ਭਾਵੇਂ ਕੋਈ ਵੀ ਬਿੱਧ ਬਣੇ, ਧਿਆਨ ਹੀ ਨਹੀਂ ਜਾਵੇਗਾ ਏਸ ਪਾਸੇ, ਭਾਵੇਂ ਅੱਖੀਆਂ ਵਿਚ ਘੱਟਾ ਪੈਣ ਵਾਲੀ ਗੱਲ ਬਣੇ, ਇਹ ਬਾਣੀ ਈਰਖਾ ਕਰਨ ਵਾਲਿਆਂ ਤੋਂ ਬਚਾਏਗੀ, ਕਿਉਂਕਿ ਬਾਣੀ ਦੀ ਵਾੜ ਲੱਗ ਜਾਵੇਗੀ। ਨਹੀਂ ਤਾਂ ਈਰਖਾ ਕਰਨ ਵਾਲਾ ਤਾਂ ਲੱਭਦਾ ਹੈ ਕਿ ਕੋਈ Weak Point ਲੱਭੇ ਤੇ ਗੱਲ ਉਡਾਈਏ।

ਦਾਸ ਦੀ ਬੇਨਤੀ ਮੰਨ ਕੇ ਉਹ ਚਲਾ ਗਿਆ ਤੇ ਪੰਜ-ਛੇ ਦਿਨ ਬਾਅਦ ਹੀ ਫਿਰ ਆ ਗਿਆ ਤੇ ਕਹਿਣ ਲੱਗਾ ਕਿ ਅਸੀਂ ਸਾਰੇ ਪ੍ਰਵਾਰ ਨੇ ਰਲ ਕੇ 113 ਪਾਠ ਕਰ ਲਏ ਹਨ (ਪੰਜ ਜੀਅ ਸਨ ਉਹ) ਕਿਉਂਕਿ ਘਰ ਵਿਚ ਨਵੀਂ ਚੀਜ਼ ਪਈ ਹੋਣ ਕਰ ਕੇ ਸਭ ਨੂੰ ਉਤਸੁਕਤਾ ਲੱਗੀ ਹੋਈ ਸੀ ਕਿ ਫਟਾਫਟ ਇਸ ਨੂੰ ਵਰਤੀਏ।

ਦਾਸ ਨੇ ਕਿਹਾ ਸ਼ਾਬਾਸ਼ ਹੈ ਜੋ ਤੁਸੀਂ ਦਾਸ ਦੀ ਬੇਨਤੀ ਮੰਨ ਕੇ ਪਾਠਾਂ ਦੀ ਹਾਜ਼ਰੀ ਲਗਾਈ ਹੈ। ਹੁਣ ਕਾਰ ਸ਼ਹੀਦਾਂ ਸਾਹਿਬ ਲਿਜਾ ਕੇ ਦੇਗ ਕਰਵਾਓ। ਮੇਰਾ ਵਿਸ਼ਵਾਸ ਹੈ ਕਿ ਇਹ ਜੋ ਤੁਸੀਂ ਸੁਖਮਨੀ ਸਾਹਿਬ ਦੀ ਬਾਣੀ ਦੀ ਵਾੜ ਲਗਾ ਲਈ ਹੈ, ਇਹ ਹੁਣ ਤੁਹਾਡੀ ਈਰਖਾ ਕਰਨ ਵਾਲਿਆਂ ਤੋਂ ਰਾਖੀ ਕਰੇਗੀ। ਯਕੀਨ ਕਰਨਾ ਉਸਦੇ ਦੋਵੇਂ ਭਰਾਵਾਂ ਦਾ ਕੋਈ ਧਿਆਨ ਹੀ ਨਹੀਂ ਗਿਆ ਇਸ ਪਾਸੇ ਕਿ ਇਸ ਨੇ ਕਾਰ ਲਈ ਹੈ, ਕਿਵੇਂ ਲਈ ਹੈ? ਜਿਵੇਂ ਸੁਖਮਨੀ ਸਾਹਿਬ ਜੀ ਦੇ ਪਹਿਰੇ ਨੇ ਉਨ੍ਹਾਂ ਦਾ ਇਧਰ ਧਿਆਨ ਹੀ ਨਹੀਂ ਆਉਣ ਦਿੱਤਾ।

ਕਿਸੇ ਦੇ ਘਰ 7-8 ਸਾਲ ਬਾਅਦ ਮੁੰਡਾ ਹੋਵੇ, ਤਾਂ ਕਈ ਉਸ ਨੂੰ ਕਾਲਾ ਟਿੱਕਾ ਲਗਾਂਦੇ ਹਨ ਤਾਂ ਕਿ ਜਿਨ੍ਹਾਂ ਨੂੰ ਸਾਡੀ ਖ਼ੁਸ਼ੀ ਨਹੀਂ ਭਾਉਂਦੀ ਉਨ੍ਹਾਂ ਦੀ ਨਜ਼ਰ ਨਾ ਲੱਗ ਜਾਵੇ। ਕਿਸੇ ਦੀ ਇਸ ਤਰ੍ਹਾਂ ਸੋਕਵੀਂ ਔਲਾਦ ਹੋਵੇ ਤਾਂ ਕਹਿ ਦੇਂਦੇ ਨੇ, ਇਸ ਨੂੰ ਨਜ਼ਰ ਲੱਗ ਗਈ ਹੈ, ਇਹ ਰੋਂਦਾ ਬਹੁਤ ਹੈ, ਬੀਮਾਰ ਬੜੀ ਜਲਦੀ ਹੁੰਦਾ ਹੈ। ਈਰਖਾ ਕਰਨ ਵਾਲਿਆਂ ਤੋਂ ਘਬਰਾਉਣ ਦੀ ਲੋੜ ਨਹੀਂ, ਆਪਣੇ ਪਿਤਾ ਦੀ ਬਖ਼ਸ਼ੀ ਹੋਈ, ਬਖ਼ਸ਼ਿਸ਼ਾਂ ਭਰੀ ਬਾਣੀ ਦਾ ਓਟ ਆਸਰਾ ਲਵੋ। ਜੇਕਰ ਬੱਚੇ ਦੀ ਮਾਂ, ਬੱਚੇ ਨੂੰ ਆਪਣੀ ਝੋਲੀ ਵਿਚ ਪਾ ਕੇ 6 ਅਸਟਪਦੀਆਂ ਹੀ ਸੁਖਮਨੀ ਸਾਹਿਬ ਦੀਆਂ ਰੋਜ਼ ਪੜ੍ਹ ਲਵੇ, ਤਾਂ ਉਸ ਬੱਚੇ ਦਾ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ। ਈਰਖਾ ਕਰਨ ਵਾਲਾ ਕੁਝ ਨਹੀਂ ਵਿਗਾੜ ਸਕਦਾ।

ਇਸ਼ਾਰਾ ਸਮਝਣਾ ਕਿ ਅੱਜ ਦੇ ਯੁੱਗ ਵਿਚ ਈਰਖਾ ਦਾ ਬਹੁਤ ਜ਼ੋਰ ਹੈ। ਤੁਹਾਨੂੰ ਜਦੋਂ ਵੀ ਖ਼ੁਸ਼ੀਆਂ ਮਿਲਣ, ਕਿਸੇ ਪੱਖ ਤੋਂ ਵੀ ਉੱਚੇ ਉਠੋ— ਰੱਬ ਦੇ ਘਰ ਵਲੋਂ, ਨਾਮ ਜਪਣ ਵਲੋਂ, ਕਥਾ-ਕੀਰਤਨ ਵਲੋਂ ਜਾਂ ਦੁਨੀਆਵੀ ਪੱਖ ਵਲੋਂ, ਮਾਇਆ ਵੱਲੋਂ, ਕਾਰੋਬਾਰ ਵਲੋਂ, ਔਲਾਦ ਵਲੋਂ ਕੋਈ ਵੀ ਖ਼ੁਸ਼ੀ ਮਿਲੇ

ਤਾਂ ਸੁਖਮਨੀ ਸਾਹਿਬ ਦੀ ਵਾੜ ਜ਼ਰੂਰ ਲਗਾਓ। ਇਹ ਈਰਖਾ ਕਰਨ ਵਾਲਿਆਂ ਤੋਂ ਰਾਖੀ ਕਰਦੀ ਹੈ।

(ਬਾਬਾ ਜੀ ਵੀ ਬਚਨ ਕਰਦੇ ਸਨ ਅਤੇ ਕਹਿੰਦੇ ਸਨ ਕਿ ਗੁੱਡੀ ਜ਼ਿਆਦਾ ਵਧੀ ਹੋਵੇ ਤਾਂ ਪਿੰਨਾ ਵੱਡਾ ਕਰ ਲੈਣਾ ਚਾਹੀਦਾ ਹੈ ਭਾਵ ਕਿ ਜਿੰਨੇ ਉੱਚੇ ਉਠ ਜਾਵੋ, ਉੱਨਾ ਆਪਣਾ ਬਾਣੀ ਦਾ ਨੇਮ ਵਧਾ ਲਵੋ, ਫਿਰ ਚੜ੍ਹਦੀ ਕਲਾ ਹੈ, ਨਹੀਂ ਤਾਂ ਡਿੱਗਣ ਦਾ ਡਰ ਹੁੰਦਾ ਹੈ।)

ਨਹੀਂ ਤਾਂ ਇਹ ਦੁਨੀਆਂ ਹੈ। ਨਹੀਂ ਜੇ ਕੋਈ ਕਿਸੇ ਦੀ ਤਰੱਕੀ, ਕਿਸੇ ਦੀ ਖ਼ੁਸ਼ੀ ਨੂੰ ਬਰਦਾਸ਼ਤ ਕਰਦਾ। ਕੁਝ ਸਮਾਂ ਪਹਿਲੇ ਦੀ ਗੱਲ ਹੈ ਕਿ ਅਸੀਂ ਦੂਜੇ ਸ਼ਹਿਰ ਗਏ, ਪ੍ਰੋਗਰਾਮ ਸੀ ਕੀਰਤਨ ਦਾ, ਉਥੋਂ ਵਾਪਸੀ ਗੱਡੀ ਨਾ ਮਿਲੀ। ਅੰਮ੍ਰਿਤਸਰ ਪਹੁੰਚਣਾ ਸੀ ਟਾਈਮ 'ਤੇ। ਇਥੇ ਵੀ ਪ੍ਰੋਗਰਾਮ ਸੀ। ਉਥੇ ਦਾਸ ਦੇ ਮਿੱਤਰ ਹਨ, ਗੁਰਮੁਖ ਪਿਆਰੇ, ਦਾਸ ਨੂੰ ਕਹਿਣ ਲੱਗੇ ਤੁਸੀਂ ਮੇਰੀ ਗੱਡੀ ਲੈ ਜਾਵੋ, ਮੈਂ ਇਕ-ਦੋ ਦਿਨ ਵਿਚ ਅੰਮ੍ਰਿਤਸਰ ਆਉਣਾ ਹੈ ਤੇ ਵਾਪਸ ਲੈ ਜਾਵਾਂਗਾ। ਮਜਬੂਰੀ ਸੀ, ਅਸੀਂ ਉਨ੍ਹਾਂ ਦੀ ਗੱਡੀ ਵਿਚ ਆ ਗਏ, ਵੱਡੀ ਗੱਡੀ ਸੀ ਪੰਦਰਾਂ ਲੱਖ ਦੀ। ਅਗਲੇ ਦਿਨ ਜਦੋਂ ਕੀਰਤਨ ਦੇ ਪ੍ਰੋਗਰਾਮ ਲਈ ਨਿਕਲੇ ਤਾਂ ਉਹੀ ਗੱਡੀ ਕੱਢ ਲਈ।

ਅਜੇ ਅਸੀਂ ਕਾਲੋਨੀ ਵਿਚ ਹੀ ਸੀ ਤਾਂ ਇਕ ਸੱਜਣ ਕਹਿਣ ਲੱਗਾ ਕਿ ਬੜੀ ਵੱਡੀ ਗੱਡੀ ਲਈ ਜੇ। ਦਾਸ ਨੇ ਸਾਰਾ ਵੇਰਵਾ ਦਸਿਆ ਤੇ ਕਿਹਾ, ਭਾਈ ਇਹ ਸਾਡੀ ਨਹੀਂ। ਥੋੜ੍ਹੀ ਅਗਾਂਹ ਗਏ ਤਾਂ ਕੋਈ ਰਿਸ਼ਤੇਦਾਰ ਮਿਲ ਗਿਆ, ਦਾਸ ਚਲਾ ਰਿਹਾ ਸੀ ਗੱਡੀ, ਉਹ ਕਦੀ ਗੱਡੀ ਵਲ ਵੇਖੇ ਤੇ ਕਦੀ ਮੇਰੇ ਵਲ, ਫ਼ਤਹਿ ਬੁਲਾਉਣੀ ਵੀ ਭੁੱਲ ਗਿਆ। ਅੰਦਰੋਂ ਉਸ ਕੋਲੋਂ ਬਰਦਾਸ਼ਤ ਨਹੀਂ ਸੀ ਹੋ ਰਿਹਾ। ਦਾਸ ਨੇ ਗੱਡੀ ਦਾ ਸ਼ੀਸ਼ਾ ਖੋਲ੍ਹ ਕੇ ਉਸ ਨੂੰ ਵੀ ਦੱਸਿਆ ਕਿ ਭਾਈ ਸਾਹਿਬ, ਇਹ ਗੱਡੀ ਸਾਡੀ ਨਹੀਂ। ਹੁਣ ਮੇਰੇ ਸਾਥੀ ਕਹਿਣ ਲੱਗੇ, ਇਸ ਗੱਡੀ ਨੂੰ ਘਰ ਹੀ ਵਾਪਸ ਖੜੀ ਕਰ ਆਉਂਦੇ ਹਾਂ ਤੇ ਆਪਣੀ ਛੋਟੀ ਗੱਡੀ ਵਿਚ ਹੀ ਚਲਦੇ ਹਾਂ। ਦਾਸ ਨੇ ਵੀ ਕਿਹਾ, ਇਹੀ ਠੀਕ ਰਹੇਗਾ, ਕਿਉਂਕਿ ਨਹੀਂ ਤਾਂ ਜਿਹੜਾ ਵੀ ਵੇਖੇਗਾ ਇਹੀ ਸਮਝੇਗਾ ਕਿ ਇਹ ਸਾਡੀ ਗੱਡੀ ਹੈ, ਜ਼ਰੂਰ ਇਨ੍ਹਾਂ ਨੇ ਕੀਰਤਨ ਦੇ ਪੈਸਿਆਂ ਵਿਚੋਂ ਲਈ ਹੋਵੇਗੀ। ਭਾਵ ਕਿ ਕੋਈ ਬਰਦਾਸ਼ਤ ਨਹੀਂ ਕਰਦਾ ਕਿਸੇ ਦੀ ਖ਼ੁਸ਼ੀ, ਕਿਸੇ ਦੀ ਤਰੱਕੀ।

ਤੁਸੀਂ ਕੋਈ ਨਵਾਂ ਕਾਰੋਬਾਰ ਸ਼ੁਰੂ ਕਰੋ, ਨਵੀਂ ਦੁਕਾਨ, ਨਵਾਂ ਕਾਰਖ਼ਾਨਾ ਜਾਂ ਸ਼ੋਅ ਰੂਮ ਖੋਲ੍ਹੋ, ਨਵੀਂ ਕੋਠੀ ਬਣਾਓ, ਨਵੀਂ ਕਾਰ ਲੈ ਲਵੋ, ਕੋਈ ਵਿਰਲੇ ਹੀ ਹੋਣਗੇ ਜਿਹੜੇ ਤੁਹਾਡੀ ਖ਼ੁਸ਼ੀ ਵਿਚ ਅੰਦਰੋਂ ਖ਼ੁਸ਼ ਹੁੰਦੇ ਹਨ। ਉਹੀ ਖ਼ੁਸ਼ ਹੋਣਗੇ, ਜਿਹੜੇ ਤੁਹਾਡੇ ਨਾਲ ਅੰਦਰੋਂ ਪਿਆਰ ਕਰਦੇ ਹਨ, ਨਹੀਂ ਤਾਂ ਬਹੁਤਿਆਂ ਕੋਲੋਂ ਕਿਸੇ ਦੀ ਖ਼ੁਸ਼ੀ ਬਰਦਾਸ਼ਤ ਨਹੀਂ ਹੁੰਦੀ।

ਹੁਣ ਕਈ ਜਿਥੇ ਨਹੀਂ ਸੋਝੀ, ਲੋਕਾਂ ਦੀ ਈਰਖਾ ਤੋਂ ਬਚਣ ਲਈ ਨਿੰਬੂ-ਮਿਰਚਾਂ ਟੰਗ ਲੈਂਦੇ ਹਨ, ਕਈ ਕਾਲੀ ਪਰਾਂਦੀ ਤੇ ਕਈ ਨਜ਼ਰ-ਵੱਟੂ, ਜਾਂ ਨੱਕ ਵੱਢੀ ਟੰਗ ਲੈਂਦੇ ਹਨ। ਉਹ ਇਹ ਮੰਨਦੇ ਹਨ ਕਿ ਇਹ ਚੀਜ਼ਾਂ ਸਾਨੂੰ ਲੋਕਾਂ ਦੀ ਬੁਰੀ ਨਜ਼ਰ ਤੋਂ ਬਚਾ ਸਕਦੀਆਂ ਹਨ।

ਓਇ ਗੁਰੂ ਪਿਆਰਿਓ ! ਤੁਹਾਡੇ ਪਿਤਾ ਨੇ ਤੁਹਾਨੂੰ ਐਸਾ ਹੀਰਾ-ਲਾਲ ਬਖ਼ਸ਼ਿਆ ਹੈ, ਉਸ ਦਾ ਓਟ ਆਸਰਾ ਲਵੋ। ਜਦੋਂ ਵੀ ਦਾਤਾ ਕੋਈ ਨਵਾਂ ਕਾਰਖ਼ਾਨਾ, ਨਵੀਂ ਕੋਠੀ, ਨਵਾਂ ਸ਼ੋਅ ਰੂਮ, ਨਵੀਂ ਕਾਰ, ਦੁਕਾਨ ਬਖ਼ਸ਼ੇ, ਆਪਣੇ ਨਿਤਨੇਮ ਤੋਂ ਇਲਾਵਾ ਕੋਈ 2 ਮਹੀਨੇ, 5 ਮਹੀਨੇ, ਸਾਲ ਲਈ ਸੁਖਮਨੀ ਸਾਹਿਬ ਦਾ ਨੇਮ ਵਧਾ ਦਿਓ, ਦਾਸ ਦਾ ਵਿਸ਼ਵਾਸ ਹੈ ਕਿ ਇਸ ਬਾਣੀ ਵਿਚ ਐਸੀ ਬਖ਼ਸ਼ਿਸ਼ ਹੈ, ਐਸਾ ਅੰਮ੍ਰਿਤ ਹੈ ਜੋ ਤੁਹਾਨੂੰ, ਤੁਹਾਡੇ ਨਾਲ ਈਰਖਾ ਕਰਨ ਵਾਲਿਆਂ ਦੀ ਮੰਦੀ ਨਜ਼ਰ ਤੋਂ ਬਚਾਏਗੀ।

ਅੰਮ੍ਰਿਤਸਰ ਵਿਚ ਹੀ ਕੋਈ ਗੁਰਮੁਖ ਪਿਆਰੇ, ਉਨ੍ਹਾਂ ਦੀ ਪਲਾਈਆਂ ਦੀ ਛੋਟੀ ਜਿਹੀ ਦੁਕਾਨ ਸੀ। ਉਨ੍ਹਾਂ ਨੇ ਤਰਨ-ਤਾਰਨ ਰੋਡ 'ਤੇ ਨਵਾਂ ਕਾਰਖਾਨਾ ਲਾਇਆ। ਉਨ੍ਹਾਂ ਪ੍ਰੋਗਰਾਮ ਲਿਆ ਸਾਡੇ ਕੋਲੋਂ ਉਥੇ ਕੀਰਤਨ ਲਈ। ਜਦੋਂ ਅਸੀਂ ਗਏ ਉਥੇ ਪ੍ਰੋਗਰਾਮ ਲਈ, ਤਾਂ ਦਾਸ ਹੈਰਾਨ ਹੋ ਗਿਆ, ਇੰਨੀ ਵੱਡੀ ਜਗ੍ਹਾ ਕਿ ਕਾਰਖ਼ਾਨੇ ਦਾ ਦੂਸਰਾ ਸਿਰਾ ਨਜ਼ਰ ਨਹੀਂ ਸੀ ਆ ਰਿਹਾ। ਘੱਟੋ-ਘੱਟ 100 ਕਾਰੀਗਰ ਅੰਦਰ ਕੰਮ 'ਤੇ ਲੱਗਾ ਸੀ। ਦਾਸ ਨੇ ਕਿਹਾ ਕਿ ਤੁਹਾਡੀ ਤਾਂ ਛੋਟੀ ਜਿਹੀ ਦੁਕਾਨ ਸੀ, ਉਸ ਤੋਂ ਇੰਨਾ ਵੱਡਾ ਕਾਰਖ਼ਾਨਾ, ਇਹ ਕਿਵੇਂ। ਉਹ ਕਹਿਣ ਲੱਗੇ, ਸਤਿਗੁਰੂ ਜੀ ਦੀ ਬਖ਼ਸ਼ਿਸ਼ ਹੋਈ ਹੈ ਜੋ ਇਹ ਸਾਰੀ ਬਿੱਧ ਬਣੀ ਹੈ।

ਦਾਸ ਕਹਿਣ ਲੱਗਾ, ਗ਼ੁੱਸਾ ਨਾ ਕਰਿਓ ਜੇਕਰ ਇਕ ਗੱਲ ਕਰਾਂ। ਇਹ ਤੁਹਾਡੀ ਖ਼ੁਸ਼ੀ ਸਾਰਿਆਂ ਕੋਲੋਂ ਜਰੀ ਨਹੀਂ ਜੇ ਜਾਣੀ। ਉਹ ਕਹਿਣ ਲੱਗਾ ਫੇਰ

ਕੀ ਕਰੀਏ ? ਦਾਸ ਨੇ ਕਿਹਾ, ਦਫ਼ਤਰ ਦੀ ਕੁਰਸੀ 'ਤੇ ਬੈਠ ਕੇ ਰੋਜ਼ ਦਾ ਇਕ ਪਾਠ ਸੁਖਮਨੀ ਸਾਹਿਬ ਦਾ ਤੁਸੀਂ ਜਾਂ ਤੁਹਾਡਾ ਭਰਾ ਕੋਈ ਵੀ ਕਰ ਲਵੇ, ਕਰਨਾ ਹੈ। ਫਿਰ ਤੁਹਾਡਾ ਕੋਈ ਕੁਝ ਨਹੀਂ ਵਿਗਾੜ ਸਕੇਗਾ, ਨਹੀਂ ਤਾਂ ਤੁਹਾਡੇ ਨਾਲ ਈਰਖਾ ਕਰਨ ਵਾਲਿਆਂ ਕੋਲੋਂ ਇਹ ਬਰਦਾਸ਼ਤ ਨਹੀਂ ਹੋਣਾ ਕਿ ਤੁਸੀਂ ਛੋਟੀ ਜਿਹੀ ਦੁਕਾਨ ਤੋਂ ਇੰਨਾ ਵੱਡਾ ਕਾਰਖ਼ਾਨਾ ਲਗਾ ਲਿਆ ਹੈ।

ਇਹ ਸੁਖਮਨੀ ਸਾਹਿਬ ਦੀ ਬਾਣੀ ਦੀ ਵਿਸ਼ੇਸ਼ਤਾਈ ਹੈ ਕਿ ਈਰਖਾ ਕਰਨ ਵਾਲਿਆਂ ਤੋਂ ਸਾਡੀ ਰਾਖੀ ਕਰਦੀ ਹੈ। ਇਥੇ ਇਕ ਗੱਲ ਯਾਦ ਰੱਖਿਓ, ਦੂਸਰੇ ਨੂੰ ਅੱਗੇ ਵਧਦਾ ਦੇਖ ਕੇ, ਦੂਸਰੇ ਦੀ ਤਾਰੀਫ਼ ਦੇਖ ਕੇ ਉਹੀ ਦੁਖੀ ਹੁੰਦਾ ਹੈ, ਉਹੀ ਈਰਖਾ ਕਰਦਾ ਹੈ, ਜਿਸ ਨੂੰ ਕਿਸੇ ਮਹਾਂਪੁਰਸ਼ ਦੀ ਸੰਗਤ ਨਹੀਂ ਪ੍ਰਾਪਤ ਹੋਈ। ਇਹ ਈਰਖਾ ਦੀਆਂ ਗੰਢਾਂ ਉਸ ਦੇ ਅੰਦਰ ਹੀ ਹੁੰਦੀਆਂ ਹਨ ਜਿਸ ਦਾ ਮਨ ਨਹੀਂ ਜਾਗਿਆ। ਜਿਸ ਦਾ ਮਨ ਜਾਗ ਜਾਵੇ, ਉਹ ਦੂਸਰੇ ਨੂੰ ਵੱਧਦਾ ਦੇਖ ਕੇ ਖ਼ੁਸ਼ ਹੁੰਦਾ ਹੈ, ਕਿਉਂਕਿ ਉਸ ਨੂੰ ਇਹ ਸੋਝੀ ਆ ਜਾਂਦੀ ਹੈ, ਕਿ ਸਾਡੇ ਜੀਵਨ ਦਾ ਅਸਲੀ ਮਕਸਦ ਤਾਂ ਹੈ-

*"ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥"*

(ਅੰਗ ੧੨)

ਉਹ ਕਿਸੇ ਨਾਲ ਈਰਖਾ ਦੀਆਂ ਕੰਧਾਂ ਨਹੀਂ ਪਾਉਂਦਾ। ਉਹ ਸਹਿਜ ਵਿਚ, ਅਨੰਦ ਵਿਚ, ਟਿਕਾਉ ਵਿਚ, ਕਲਪਨਾ ਤੋਂ, ਈਰਖਾ ਤੋਂ, ਦਵੈਸ਼ ਤੋਂ ਉਪਰ ਉਠ ਕੇ ਸਰਬਤ ਦੇ ਭਲੇ ਵਿਚ ਜੀਵਨ ਬਿਤਾਉਂਦਾ ਹੈ। ਕਿਸੇ ਦਾ ਬੁਰਾ ਨਾ ਸੋਚਦਾ ਹੈ, ਨਾ ਕਰਦਾ ਹੈ, ਕਿਸੇ ਨਾਲ ਵੈਰ ਭਾਵ ਨਹੀਂ ਰੱਖਦਾ। ਸੰਗਤ ਕਰਨ ਵਾਲੇ ਦਾ ਜੀਵਨ ਆਮ ਬੰਦਿਆਂ ਦੇ ਜੀਵਨ ਤੋਂ ਅਲੱਗ ਹੁੰਦਾ ਹੈ। ਉਹ ਆਪਣੇ ਮਨ ਨੂੰ ਬੁਰਾਈ ਅੱਗੇ ਨਹੀਂ ਵੇਚਦਾ। ਉਹ ਆਪਣੇ ਮਨ ਨੂੰ ਈਰਖਾ, ਦਵੈਸ਼, ਚੁਗ਼ਲੀ, ਨਿੰਦਿਆ, ਕਿਸੇ ਦਾ ਬੁਰਾ ਸੋਚਣਾ, ਬੁਰਾ ਕਰਨਾ ਇਹੋ ਜਿਹੀਆਂ ਮਾੜੀਆਂ ਚੀਜ਼ਾਂ ਅੱਗੇ ਨਹੀਂ ਵੇਚਦਾ, ਭਾਵੇਂ ਕਿ ਪੈਰ-ਪੈਰ 'ਤੇ ਈਰਖਾ-ਦਵੈਸ਼ ਭਾਵਨਾ ਖੜੀ ਹੈ, ਕਿਉਂਕਿ ਸੰਗਤ ਕਰਨ ਨਾਲ ਇਹ ਮਾੜੀਆਂ ਗੱਲਾਂ ਅੰਦਰੋਂ ਨਿਕਲ ਜਾਂਦੀਆਂ ਹਨ। ਇਹ ਸੋਝੀ ਆ ਜਾਂਦੀ ਹੈ ਕਿ ਕਿਸੇ ਦਾ ਬੁਰਾ ਕਰਨਾ, ਕਿਸੇ ਨਾਲ ਈਰਖਾ ਕਰਨੀ ਕਿੰਨੀ

ਕੂ ਮਾੜੀ ਹੈ।

ਇਥੇ ਇਕ ਗੱਲ ਦਾਸ ਖੋਲ੍ਹ ਦੇਵੇ ਕਿ ਕਿਸੇ ਦਾ ਬੁਰਾ ਕਰਨਾ ਤੇ ਈਰਖਾ ਕਰਨੀ ਇੰਨਾ ਕੁ ਮਾੜਾ ਹੈ ਕਿ ਅਜਿਹਾ ਕਰਨ ਵਾਲੇ ਦਾ ਕੀਤਾ ਜਪ-ਤਪ, ਘਾਲਣਾ ਸਭ ਬਿਰਥੀ ਚਲੀ ਜਾਂਦੀ ਹੈ, ਇਸ ਤੋਂ ਇਲਾਵਾ ਦੂਸਰੇ ਨਾਲ ਈਰਖਾ ਰੱਖਣ ਵਾਲੇ ਦਾ, ਦੂਸਰੇ ਦਾ ਬੁਰਾ ਕਰਨ ਵਾਲੇ ਦਾ ਆਪਣਾ ਬੁਰਾ ਜ਼ਰੂਰ ਹੁੰਦਾ ਹੈ। ਜਿਵੇਂ ਕਿ ਦ੍ਰਿਸ਼ਟਾਂਤ ਵੀ ਹੈ -

ਇਕ ਡੱਡੂ ਇਕ ਛੱਪੜ ਵਿਚ ਆਪਣੇ ਸਾਥੀਆਂ ਨਾਲ ਰਹਿੰਦਾ ਸੀ, ਪਰ ਉਹ ਆਪਣੇ ਸਾਥੀਆਂ ਨਾਲ ਬੜੀ ਈਰਖਾ ਕਰਦਾ ਸੀ। ਉਸ ਨੇ ਇਕ ਸੱਪ ਨਾਲ ਦੋਸਤੀ ਕਰ ਲਈ ਤੇ ਉਸ ਨੂੰ ਆਖਿਆ ਕਿ ਮੈਂ ਰੋਜ਼ ਆਪਣਾ ਇਕ ਸਾਥੀ ਤੇਰੇ ਕੋਲ ਬਹਾਨੇ ਨਾਲ ਲੈ ਕੇ ਆਇਆ ਕਰਾਂਗਾ ਤੇ ਤੂੰ ਉਸ ਨੂੰ ਖਾ ਲਿਆ ਕਰੀਂ। ਉਹ ਰੋਜ਼ ਇਸ ਤਰ੍ਹਾਂ ਹੀ ਕਰਨ ਲੱਗਾ। ਇਕ-ਇਕ ਕਰਕੇ ਸੱਪ ਨੇ ਡੱਡੂ ਦੇ ਸਾਰੇ ਸਾਥੀ ਖਾ ਕੇ ਖ਼ਤਮ ਕਰ ਦਿੱਤੇ। ਡੱਡੂ ਬੜਾ ਖ਼ੁਸ਼, ਪਰ ਹੁਣ ਸੱਪ ਨੂੰ ਡੱਡੂ ਖਾਣ ਵਾਸਤੇ ਮਿਲਣੇ ਬੰਦ ਹੋ ਗਏ। ਹੁਣ ਇਕ ਦਿਨ ਜਦੋਂ ਡੱਡੂ ਆਪਣੇ ਮਿੱਤਰ ਸੱਪ ਨੂੰ ਮਿਲਣ ਲਈ ਗਿਆ ਤਾਂ ਸੱਪ ਨੇ ਉਸੇ ਡੱਡੂ ਨੂੰ ਹੀ ਖਾਣ ਲਈ ਝਪਟ ਲਿਆ।

ਡੱਡੂ ਨੇ ਬਹੁਤ ਤਰਲੇ ਕੀਤੇ ਅਤੇ ਕਹਿਣ ਲੱਗਾ ਕਿ ਮੈਂ ਤਾਂ ਤੇਰਾ ਮਿੱਤਰ ਹਾਂ, ਤੂੰ ਮੈਨੂੰ ਕਿਉਂ ਖਾ ਰਿਹਾ ਹੈਂ। ਸੱਪ ਕਹਿਣ ਲੱਗਾ ਕਿ ਤੂੰ ਤਾਂ ਆਪਣੇ ਸਾਥੀਆਂ ਦਾ ਨਹੀਂ ਬਣਿਆ ਤੇ ਮੇਰਾ ਕਿਥੋਂ ਬਣੇਂਗਾ। ਇਹ ਕਹਿ ਕੇ ਸੱਪ ਨੇ ਉਸ ਡੱਡੂ ਨੂੰ ਵੀ ਖਾ ਲਿਆ। ਇਸ਼ਾਰਾ ਲੈਣਾ, ਦੂਸਰਿਆਂ ਨਾਲ ਬੁਰਾ ਕਰਨ ਵਾਲੇ ਦਾ ਆਪਣਾ ਵੀ ਬੁਰਾ ਹੀ ਹੋਇਆ।

ਇਕ ਹੋਰ ਦ੍ਰਿਸ਼ਟਾਂਤ ਸਾਂਝਾ ਕਰ ਲਈਏ ਤਾਂਕਿ ਇਹ ਗੱਲ ਸਾਡੇ ਹਿਰਦੇ ਵਿਚ ਵਸ ਜਾਵੇ ਕਿ ਕਿਸੇ ਦਾ ਬੁਰਾ ਨਹੀਂ ਕਰਨਾ, ਕਿਸੇ ਨਾਲ ਈਰਖਾ ਨਹੀਂ ਕਰਨੀ।

ਇਕ ਰਾਜੇ ਨੇ ਵਿਦਵਾਨ ਪੰਡਿਤਾਂ ਨੂੰ ਆਖਿਆ ਕਿ ਜੋ ਮੈਨੂੰ ਵਧੀਆ ਸਲੋਕ ਸੁਣਾਏਗਾ, ਉਸ ਨੂੰ ਪੰਜ ਮੋਹਰਾਂ ਇਨਾਮ ਵਜੋਂ ਮਿਲਣਗੀਆਂ। ਇਕ ਪੰਡਿਤ ਨੇ ਬਹੁਤ ਵਧੀਆ ਸਲੋਕ ਸੁਣਾਇਆ। ਰਾਜਾ ਬੜਾ ਖ਼ੁਸ਼ ਹੋਇਆ ਤੇ ਉਸ ਪੰਡਿਤ ਨੂੰ ਆਖਿਆ ਕਿ ਤੂੰ ਮੈਨੂੰ ਰੋਜ਼ ਨਵਾਂ ਸਲੋਕ ਸੁਣਾ ਜਾਇਆ ਕਰ

ਤੇ ਪੰਜ ਮੋਹਰਾਂ ਲੈ ਜਾਇਆ ਕਰ। ਪੰਡਤ ਨੇ ਰੋਜ਼ ਆਉਣਾ ਤੇ ਸਲੋਕ ਸੁਣਾ ਕੇ ਰਾਜੇ ਕੋਲੋਂ ਪੰਜ ਮੋਹਰਾਂ ਦੀ ਹੁੰਡੀ ਲਿਖਵਾ ਲੈਣੀ ਤੇ ਜਾ ਕੇ ਖ਼ਜ਼ਾਨੇ ਵਿਚੋ ਮੋਹਰਾਂ ਲੈ ਲੈਣੀਆਂ।

ਰਾਜੇ ਦੇ ਮਹਿਲਾਂ ਦੇ ਬਾਹਰ ਜੋ ਸਿਪਾਹੀ ਪਹਿਰੇ 'ਤੇ ਖੜਾ ਹੁੰਦਾ ਸੀ, ਉਸ ਨੂੰ ਬੜਾ ਗੁੱਸਾ ਆਉਣਾ ਕਿ ਮੈਂ ਸਾਰਾ ਦਿਨ ਇਥੇ ਪਹਿਰਾ ਦੇਂਦਾ ਹਾਂ ਤੇ ਮੈਨੂੰ ਇਕ ਮੋਹਰ ਮਿਲਦੀ ਹੈ, ਜਦ ਕਿ ਇਹ ਪੰਡਿਤ ਪੰਜ-ਸੱਤ ਮਿੰਟਾਂ ਵਿਚ ਹੀ ਇਕ ਸਲੋਕ ਸੁਣਾ ਕੇ ਪੰਜ ਮੋਹਰਾਂ ਲੈ ਜਾਂਦਾ ਹੈ। ਉਹ ਅੰਦਰ ਹੀ ਅੰਦਰ ਉਸ ਨਾਲ ਈਰਖਾ ਰੱਖਣ ਲੱਗ ਪਿਆ ਤੇ ਸਕੀਮਾਂ ਬਨਾਉਣ ਲੱਗਾ ਉਸ ਦੇ ਬੁਰੇ ਦੀਆਂ।

ਇਕ ਦਿਨ ਉਹ ਪਹਿਰੇਦਾਰ, ਪੰਡਿਤ ਨੂੰ ਕਹਿਣ ਲੱਗਾ ਕਿ ਰਾਜੇ ਨੇ ਮੈਨੂੰ ਆਖਿਆ ਹੈ ਕਿ ਇਹ ਪੰਡਿਤ ਜਦੋਂ ਸਲੋਕ ਸੁਣਾਉਂਦਾ ਹੈ ਤਾਂ ਇਸ ਦੇ ਮੂੰਹ ਵਿਚੋਂ ਬੜੀ ਬਦਬੋ ਆਉਂਦੀ ਹੈ, ਇਸ ਲਈ ਤੂੰ ਮੂੰਹ 'ਤੇ ਕੱਪੜਾ ਬੰਨ੍ਹ ਕੇ ਸਲੋਕ ਸੁਣਾਇਆ ਕਰ। ਪੰਡਿਤ ਨੇ ਕਿਹਾ, ਠੀਕ ਹੈ। ਮੈਂ ਅੱਗੋਂ ਇਸ ਤਰ੍ਹਾਂ ਹੀ ਕਰ ਲਿਆ ਕਰਾਂਗਾ। ਉਧਰ ਦੂਸਰੇ ਪਾਸੇ ਉਹ ਪਹਿਰੇਦਾਰ ਰਾਜੇ ਨੂੰ ਕਹਿੰਦਾ ਹੈ ਕਿ ਇਹ ਪੰਡਿਤ ਬੜਾ ਹੰਕਾਰੀ ਹੋ ਗਿਆ ਹੈ, ਕਹਿੰਦਾ ਹੈ, ਜਦੋਂ ਮੈਂ ਰਾਜੇ ਨੂੰ ਸਲੋਕ ਸੁਨਾਉਣ ਜਾਂਦਾ ਹਾਂ ਤਾਂ ਮੈਨੂੰ ਉਸ ਕੋਲੋਂ ਬਦਬੂ ਆਉਂਦੀ ਹੈ, ਇਸ ਲਈ ਮੈਂ ਕੱਲ ਤੋਂ ਮੂੰਹ 'ਤੇ ਕੱਪੜਾ ਬੰਨ੍ਹ ਕੇ ਆਵਾਂਗਾ। ਇਹ ਗੱਲ ਸੁਣ ਕੇ ਰਾਜੇ ਨੂੰ ਬੜਾ ਗੁੱਸਾ ਆਇਆ।

ਅਗਲੇ ਦਿਨ ਜਦੋਂ ਪੰਡਿਤ ਸੱਚਮੁੱਚ ਮੂੰਹ 'ਤੇ ਕੱਪੜਾ ਬੰਨ੍ਹ ਕੇ ਸਲੋਕ ਸੁਨਾਉਣ ਲੱਗਾ ਤਾਂ ਉਸ ਨੂੰ ਹੋਰ ਗੁੱਸਾ ਚੜ੍ਹ ਗਿਆ ਤੇ ਉਸ ਨੇ ਸਲੋਕ ਸੁਣੇ ਬਗੈਰ ਹੀ ਇਕ ਹੁੰਡੀ (ਪਰਚੀ) ਲਿਖ ਕੇ ਦੇ ਦਿੱਤੀ। ਪੰਡਿਤ ਨੇ ਸੋਚਿਆ ਅੱਜ ਰਾਜੇ ਨੇ ਮੇਰੇ ਕੋਲੋਂ ਸਲੋਕ ਸੁਣੇ ਬਗੈਰ ਹੀ ਮੈਨੂੰ ਮੋਹਰਾਂ ਦੀ ਹੁੰਡੀ ਲਿਖ ਕੇ ਦੇ ਦਿੱਤੀ ਹੈ। ਅੱਜ ਮੈਂ ਇਹ ਹੁੰਡੀ ਪਹਿਰੇਦਾਰ ਨੂੰ ਦੇ ਦੇਂਦਾ ਹਾਂ। ਉਸ ਨੇ ਉਹ ਹੁੰਡੀ ਪਹਿਰੇਦਾਰ ਨੂੰ ਦੇ ਦਿੱਤੀ।

ਪਹਿਰੇਦਾਰ ਜਦੋਂ ਹੁੰਡੀ ਲੈ ਕੇ ਖ਼ਜ਼ਾਨੇ ਦੇ ਸਿਪਾਹੀਆਂ ਕੋਲ ਗਿਆ, ਇਹ ਸੋਚ ਕੇ ਕਿ ਅੱਜ ਮੈਨੂੰ ਮੋਹਰਾਂ ਮਿਲਣਗੀਆਂ, ਸਿਪਾਹੀ ਨੇ ਫੜ ਕੇ ਉਸ ਦੀ ਜ਼ੁਬਾਨ ਕੱਟ ਦਿੱਤੀ, ਕਿਉਂਕਿ ਅੱਜ ਉਹ ਹੁੰਡੀ ਮੋਹਰਾਂ ਦੀ ਨਹੀਂ ਸੀ।

ਉਸ ਪਰਚੀ ਉੱਤੇ ਰਾਜੇ ਵਲੋਂ ਆਦੇਸ਼ ਸੀ ਕਿ ਜਿਹੜਾ ਇਹ ਪਰਚੀ ਲੈ ਕੇ ਆਏ ਉਸ ਦੀ ਜ਼ੁਬਾਨ ਕੱਟ ਦਿੱਤੀ ਜਾਵੇ।

ਇਹ ਦ੍ਰਿਸ਼ਟਾਂਤ ਲਿਖਣ ਤੋਂ ਹੋਰ ਕੋਈ ਭਾਵ ਨਹੀਂ, ਸਿਰਫ ਇੰਨਾ ਕਿ ਆਪਣੇ ਲਈ ਸੇਧ ਲੈਣੀ। ਅਸੀਂ ਗੁਰਸਿੱਖ ਹਾਂ। ਅਸੀਂ ਆਪਣੇ ਸਤਿਗੁਰਾਂ ਦੇ ਦਰਸਾਏ ਹੋਏ ਮਾਰਗ 'ਤੇ ਚਲਣ ਦੀ ਕੋਸ਼ਿਸ਼ ਕਰਨੀ ਹੈ। ਸਾਡੇ ਗੁਰੂ ਸਾਹਿਬਾਨ ਨੇ ਆਪਣੇ ਜੀਵਨ ਵਿਚ ਨਿਰਵੈਰਤਾ ਦੇ ਨਮੂਨੇ ਦਿਖਾ ਕੇ ਸਾਨੂੰ ਸੋਝੀ ਪਾਈ ਹੈ। ਗੁਰੂ ਸਾਹਿਬ ਦਾ ਇਤਿਹਾਸ ਪੜ੍ਹੀਏ, ਤਾਂ ਗੁਰੂ ਸਾਹਿਬਾਨ ਨਾਲ ਕਿੰਨੀ ਈਰਖਾ ਕਮਾਈ ਗਈ ਪਰ ਕਿਸੇ ਵੀ ਗੁਰੂ ਸਾਹਿਬ ਨੇ ਈਰਖਾ ਦਾ ਜਵਾਬ ਈਰਖਾ ਵਿਚ ਨਹੀਂ ਦਿੱਤਾ ਸਗੋਂ ਅਗੋਂ ਈਰਖਾ ਕਰਨ ਵਾਲਿਆਂ ਦਾ ਵੀ ਭਲਾ ਹੀ ਮੰਗਿਆ।

ਇਕ ਦਿਨ ਦਾਸ ਨੂੰ ਕਿਸੇ ਨੇ ਸਵਾਲ ਕਰ ਦਿੱਤਾ ਕਿ ਭਾਈ ਸਾਹਿਬ, ਗੁਰੂ ਦਾ ਸਿੱਖ ਤਾਂ ਕਿਸੇ ਦਾ ਮੰਦਾ ਨਹੀਂ ਕਰਦਾ, ਕਿਸੇ ਨਾਲ ਵੈਰ ਨਹੀਂ ਰੱਖਦਾ, ਈਰਖਾ ਨਹੀਂ ਰੱਖਦਾ, ਕਿਉਂਕਿ ਗੁਰੂ ਨਾਨਕ ਸਾਹਿਬ ਨੇ ਰੰਗ ਭਰਿਆ ਹੈ ਆਪਣੇ ਸਿੱਖਾਂ ਵਿਚ 'ਸਰਬਤ ਦੇ ਭਲੇ' ਦਾ ਪਰ ਜੇ ਕੋਈ ਗੁਰੂ ਦੇ ਸਿੱਖ ਨਾਲ ਈਰਖਾ ਕਰੇ, ਉਸ ਦਾ ਬੁਰਾ ਕਰੇ, ਕੋਈ ਜਾਦੂ-ਟੋਣਾ ਤਵੀਤ ਕਰ ਦੇਵੇ, ਫਿਰ ਸਿੱਖ ਕੀ ਕਰੇ ?

ਦਾਸ ਨੂੰ ਹੋਰ ਮਾਣ ਆ ਗਿਆ ਧੰਨ ਗੁਰੂ ਅਰਜਨ ਸਾਹਿਬ 'ਤੇ ਕਿ ਉਨ੍ਹਾਂ ਨੇ ਸਾਡੇ ਜੀਵਾਂ 'ਤੇ ਕਿੰਨਾ ਵੱਡਾ ਪਰਉਪਕਾਰ ਕੀਤਾ ਹੈ ਜੋ ਇੰਨੀ ਬਖ਼ਸ਼ਿਸ਼ ਭਰੀ ਬਾਣੀ ਸਾਡੀ ਝੋਲੀ ਵਿਚ ਪਾਈ। ਇਹ ਸੁਖਮਨੀ ਸਾਹਿਬ ਦੀ ਬਾਣੀ ਜੰਤਰ ਮੰਤਰ, ਵਹਿਮਾਂ-ਭਰਮਾਂ, ਭੂਤ-ਪ੍ਰੇਤਾਂ ਤੋਂ ਵੀ ਰਾਖੀ ਕਰਦੀ ਹੈ।

ਇਥੇ ਦਾਸ ਇਕ ਗੱਲ ਖੋਲ੍ਹ ਦੇਵੇ, ਕਿਉਂਕਿ ਕਈ ਕਹਿ ਦੇਂਦੇ ਹਨ ਕਿ ਇਹ ਸਭ ਚੀਜ਼ਾਂ ਨਹੀਂ ਹੁੰਦੀਆਂ। ਸਭ ਦੀ ਆਪਣੀ-ਆਪਣੀ ਵਿਚਾਰ ਹੈ, ਪਰ ਸੁਖਮਨੀ ਸਾਹਿਬ ਜੀ ਦੀ ਬਾਣੀ ਦੀਆਂ ਪੰਕਤੀਆਂ ਪੜ੍ਹ ਕੇ ਪਤਾ ਲੱਗਦਾ ਹੈ ਕਿ ਇਹ ਚੀਜ਼ਾਂ ਹੈ ਨੇ।

*"ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ॥"*

(ਅੰਗ ੨੭੬)

ਗੁਰੂ ਅਮਰਦਾਸ ਜੀ ਜਦੋਂ ਗੋਇੰਦਵਾਲ ਗਏ, ਉਥੇ ਵੀ ਮਾੜੀਆਂ

ਰੂਹਾਂ ਦਾ ਵਾਸਾ ਸੀ। ਗੁਰੂ ਸਾਹਿਬ ਨੇ ਗੋਇੰਦਵਾਲ ਨੂੰ ਵਸਾਉਣ ਲਈ ਇਹ ਬਚਨ ਕੀਤਾ, ਬਖ਼ਸ਼ਿਸ਼ ਕੀਤੀ ਕਿ ਜਿਹੜਾ ਇਥੇ ਵੱਸੇਗਾ ਉਸ ਨੂੰ ਇਹ ਚੀਜ਼ਾਂ ਤੰਗ ਨਹੀਂ ਕਰਨਗੀਆਂ। ਇਸ ਤੋਂ ਇਲਾਵਾ ਗੁਰੂ ਤੇਗ਼ ਬਹਾਦਰ ਜੀ ਦਾ ਅਨੰਦਪੁਰ ਸਾਹਿਬ ਦਾ ਜ਼ਿਕਰ ਪੜ੍ਹਨ 'ਤੇ ਵੀ ਪਤਾ ਲੱਗਦਾ ਹੈ ਕਿ ਇਹ ਚੀਜ਼ਾਂ ਹੈ ਨੇ।

ਅਨੰਦਪੁਰ ਸਾਹਿਬ ਦੀ ਧਰਤੀ ਦਾ ਪਹਿਲਾ ਨਾਂ 'ਮਾਖੋਵਾਲ' ਸੀ ਜੋ ਕਿ ਇਕ ਦੈਂਤ ਦੇ ਨਾਮ ਤੋਂ ਸੀ। (ਜਦੋਂ ਗੁਰੂ ਗੋਬਿੰਦ ਸਿੰਘ ਜੀ ਬਾਲ ਅਵਸਥਾ ਵਿਚ ਇਸ ਧਰਤੀ 'ਤੇ ਗਏ, ਆਪਣੇ ਪਾਵਨ ਚਰਨ ਇਸ ਧਰਤੀ 'ਤੇ ਪਾਏ ਤਾਂ ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ, ਬੜਾ ਅਨੰਦ ਬਣਿਆ ਹੈ, ਇਥੇ ਅਨੰਦ ਵੰਡਿਆ ਜਾਵੇਗਾ, ਇਥੋਂ ਲੋਕ ਅਨੰਦ ਲੈਣਗੇ, ਇਸ ਲਈ ਅੱਜ ਤੋਂ ਇਸ ਧਰਤੀ ਦਾ ਨਾਮ ਅਨੰਦਪੁਰ ਹੋਵੇਗਾ।)

ਇਹ ਜ਼ਿਕਰ ਦਾਸ ਨੇ ਤਾਂ ਲਿਆ ਹੈ ਤਾਂਕਿ ਪਤਾ ਲੱਗ ਜਾਵੇ ਕਿ ਇਹ ਚੀਜ਼ਾਂ ਹੁੰਦੀਆਂ ਨੇ। ਇਕ ਦਿਨ ਮਾਖੋਵਾਲ ਦੈਂਤ, ਗੁਰੂ ਤੇਗ਼ ਬਹਾਦਰ ਜੀ ਦੇ ਸਾਮ੍ਹਣੇ ਆ ਕੇ ਖੜਾ ਹੋ ਗਿਆ ਤੇ ਆਖਿਆ ਕਿ ਮੇਰੇ 700 ਚੇਲੇ ਹਨ, ਅਸੀਂ ਇਥੇ ਰਹਿੰਦੇ ਹਾਂ, ਪਰ ਜਦੋਂ ਦੀ ਤੁਸੀਂ ਇਹ ਜਗ੍ਹਾ ਲੈ ਲਈ ਹੈ, ਤੁਹਾਡੇ ਸਿੱਖ ਇਥੇ ਬਾਣੀ ਪੜ੍ਹਦੇ ਹਨ ਅਤੇ ਅਸੀਂ ਬਾਣੀ ਅੱਗੇ ਟਿਕ ਨਹੀਂ ਸਕਦੇ। ਜਿਥੋਂ ਸਾਡੇ ਕੰਨਾਂ ਵਿਚ ਬਾਣੀ ਦੀ ਆਵਾਜ਼ ਪਵੇ ਉਥੋਂ ਸਾਨੂੰ ਅਗਾਂਹ ਭੱਜਣਾ ਪੈਂਦਾ ਹੈ। ਇਸ਼ਾਰਾ ਲੈਣਾ ਕਿ ਇਹ ਚੀਜ਼ਾਂ ਹੈ ਨੇ। ਗੁਰੂ ਤੇਗ਼ ਬਹਾਦਰ ਜੀ ਨੇ ਦਇਆ ਦੇ ਘਰ ਵਿਚ ਆ ਕੇ ਕਿਹਾ ਸੀ ਕਿ ਹੁਣ ਤੁਸੀਂ ਸਰਹੰਦ ਜਾ ਕੇ ਵੱਸੋ, ਦਸਵੇਂ ਜਾਮੇਂ ਵਿਚ ਤੁਹਾਡਾ ਵੀ ਉਧਾਰ ਕਰਾਂਗੇ।

ਇਸ ਤੋਂ ਇਲਾਵਾ ਜੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੀ ਭਾਈ ਪ੍ਰਹਿਲਾਦ ਸਿੰਘ ਨਾਲ ਵਾਪਰੀ ਘਟਨਾ ਲਈਏ ਤਾਂ ਉਸ ਤੋਂ ਵੀ ਸਪੱਸ਼ਟ ਹੁੰਦਾ ਹੈ ਕਿ ਇਹ ਚੀਜ਼ਾਂ ਹੈ ਨੇ। ਇਕ ਦਿਨ ਭਾਈ ਪ੍ਰਹਿਲਾਦ ਸਿੰਘ ਦੌੜਿਆ-ਦੌੜਿਆ, ਸਾਹੋ-ਸਾਹੀ ਹੋਇਆ ਸਤਿਗੁਰੂ ਪਾਸ ਆਇਆ ਤੇ ਕਹਿਣ ਲੱਗਾ, "ਸਤਿਗੁਰੂ, ਮੈਂ ਜੰਗਲ-ਪਾਣੀ ਗਿਆ ਸੀ, ਰਸਤੇ ਵਿਚ ਦੇਖਿਆ ਕਿ ਇਕ ਸਰੀਰ ਨੂੰ ਭੂਤ ਚੰਬੜਿਆ ਹੋਇਆ ਸੀ।" ਸਤਿਗੁਰੂ ਦਿਬ ਦ੍ਰਿਸ਼ਟੀ ਨਾਲ ਵੇਖ ਕੇ ਕਹਿਣ ਲੱਗੇ, "ਜਿਸ ਸਰੀਰ ਦਾ ਤੂੰ ਨਾਂ ਲੈ ਰਿਹਾ

ਹੈਂ ਕਿ ਉਸ ਨੂੰ ਭੂਤ ਚੰਬੜਿਆ ਹੋਇਆ ਸੀ, ਉਸ ਸਰੀਰ ਨੇ ਕਦੀ ਜਪੁਜੀ ਸਾਹਿਬ ਦਾ ਪਾਠ ਨਹੀਂ ਕੀਤਾ। ਇਹ ਚੀਜ਼ਾਂ ਬਣੀਆਂ ਹੀ ਉਨ੍ਹਾਂ ਲਈ ਹਨ, ਜਿਹੜੇ ਬਾਣੀ ਨਾਲ ਨਹੀਂ ਜੁੜਦੇ।''

ਇਹ ਚੀਜ਼ਾਂ ਹੈ ਨੇ, ਪਰ ਜੇ ਤੁਹਾਡੇ ਘਰ ਵਿਚ ਸੁਖਮਨੀ ਸਾਹਿਬ ਦਾ ਵਾਸਾ ਹੈ, ਉਥੇ ਇਹ ਚੀਜ਼ਾਂ ਅਸਰ ਨਹੀਂ ਕਰ ਸਕਦੀਆਂ। ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ - ਜਿਸ ਘਰ ਵਿਚ ਦਿਨ ਦੀ ਸ਼ੁਰੂਆਤ ਜਪੁਜੀ ਸਾਹਿਬ, ਪੰਜ-ਬਾਣੀਆਂ ਰਾਹੀਂ ਹੁੰਦੀ ਹੋਵੇ, ਜਿਸ ਘਰ ਵਿਚ ਰੋਜ਼ ਨੇਮ ਨਾਲ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਹੁੰਦਾ ਹੋਵੇ, ਉਸ ਘਰ ਵਿਚ ਜਾਦੂ-ਟੂਣੇ, ਜੰਤਰ-ਮੰਤਰ ਤੇ ਹੋਰ ਮਾੜੀਆਂ ਚੀਜ਼ਾਂ ਨੂੰ ਸੁਆਹ ਦੇ ਡੱਬੇ ਵਿਚ ਵੀ ਜਗ੍ਹਾ ਨਹੀਂ ਮਿਲਦੀ। ਇਹ ਨਹੀਂ ਕਿ ਇਹ ਚੀਜ਼ਾਂ ਹੈ ਨਹੀਂ, ਹੈ ਨੇ, ਪਰ ਇਨ੍ਹਾਂ ਜੰਤਰਾਂ-ਮੰਤਰਾਂ-ਤੰਤਰਾਂ ਤੋਂ ਬਾਣੀ ਬਲਵਾਨ ਹੈ, ਸੂਰਜ ਪ੍ਰਕਾਸ਼ ਵਿਚ ਵੀ ਬਚਨ ਹਨ -

*'ਜੰਤਰ-ਮੰਤਰ ਪੁਨ ਤੰਤਰ ਮਹਾਨਾ।*
*ਭੂਤ ਪ੍ਰੇਤ ਤੇ ਦੈਂਤ ਬਲਵਾਨਾ।'*

ਇਨ੍ਹਾਂ ਜੰਤਰਾਂ-ਮੰਤਰਾਂ, ਜਾਦੂ-ਟੂਣਿਆਂ ਦੀ ਵਿਦਿਆ ਜਿਨ੍ਹਾਂ ਨੇ ਲਈ ਹੋਵੇ, ਉਹ ਇਹ ਵਿਦਿਆ ਦੂਸਰੇ ਦੇ ਬੁਰੇ ਲਈ ਵਰਤਦੇ ਹਨ ਪਰ ਜੇ ਤੁਸੀਂ ਸੁਖਮਨੀ ਸਾਹਿਬ ਦੀ ਬਾਣੀ ਨਾਲ ਪਿਆਰ ਕਰਦੇ ਹੋ ਤਾਂ ਇਹ ਵਿਦਿਆ ਤੁਹਾਡੇ 'ਤੇ ਨਹੀਂ ਚਲ ਸਕਦੀ, ਕੋਈ ਤੁਹਾਡਾ ਵਾਲ ਵੀ ਵਿੰਗਾ ਨਹੀਂ ਕਰ ਸਕਦਾ।

ਅੰਮ੍ਰਿਤਸਰ ਵਿਚ ਸੰਗਤ ਦੇ ਇਕ ਪ੍ਰੇਮੀ ਹਨ। ਸੁਲਤਾਨਵਿੰਡ ਗੇਟ ਕੋਲ, ਉਨ੍ਹਾਂ ਦਾ ਲਕੜੀ ਦੇ ਆਰੇ ਦਾ ਕਾਰੋਬਾਰ ਹੈ। ਉਨ੍ਹਾਂ ਦੇ ਘਰ ਸੁਖਮਨੀ ਸਾਹਿਬ ਦੀਆਂ 8 ਦਿਨ ਦੀਆਂ ਲੜੀਆਂ ਚਲ ਰਹੀਆਂ ਸਨ। ਉਨ੍ਹਾਂ ਨਾਲ ਉਨਾਂ ਦਿਨਾਂ ਵਿਚ ਜੋ ਬੀਤੀ, ਜਦੋਂ ਉਨ੍ਹਾਂ ਨੇ ਦਾਸ ਨੂੰ ਸੁਣਾਈ, ਦਾਸ ਸੁਣ ਕੇ ਹੈਰਾਨ ਰਹਿ ਗਿਆ।

ਹਫ਼ਤਾਵਾਰੀ ਲੜੀਆਂ ਚਲ ਰਹੀਆਂ ਸਨ। ਇਕ ਦਿਨ ਸ਼ਾਮ ਨੂੰ ਆਰੇ ਤੋਂ ਉਹ ਪ੍ਰੇਮੀ ਆਪਣੇ ਘਰ ਨੂੰ ਗਏ ਤਾਂ ਉਨ੍ਹਾਂ ਦਾ ਪਾਂਡੀ ਜੋ ਰੇਹੜੇ 'ਤੇ ਕੱਟੀਆਂ ਹੋਈਆਂ ਲੱਕੜਾਂ ਦੀ ਢੋਆ-ਢੁਆਈ ਕਰਦਾ ਸੀ, ਉਹ ਰੇਹੜਾ ਲੈ

ਕੇ ਜਦੋਂ ਗੇਟ ਕੋਲ ਪਹੁੰਚਿਆ ਤਾਂ ਉਥੇ ਰੇਹੜਾ ਅੜ ਗਿਆ। ਜਦੋਂ ਪਾਂਡੀ ਨੇ ਰੇਹੜਾ ਪਿੱਛੇ ਕੀਤਾ ਇਹ ਵੇਖਣ ਲਈ ਕਿ ਰੇਹੜਾ ਕਿਉਂ ਅੜ ਗਿਆ ਸੀ ਤਾਂ ਉਸ ਨੇ ਦੇਖਿਆ, ਉਥੇ ਇਕ ਲੱਕੜ ਦੱਬੀ ਪਈ ਸੀ। ਜਦੋਂ ਉਸ ਨੇ ਉਹ ਲੱਕੜ ਪੁੱਟੀ ਤਾਂ ਵੇਖਿਆ ਕਿ ਉਥੇ ਇਕ ਟੋਇਆ ਜਿਹਾ ਸੀ। ਉਸ ਨੂੰ ਇੰਝ ਮਹਿਸੂਸ ਹੋਇਆ ਕਿ ਟੋਏ ਵਿਚ ਕੁਝ ਦੱਬਿਆ ਹੋਇਆ ਹੈ। ਜਦੋਂ ਉਸ ਨੇ ਮਿੱਟੀ ਪਾਸੇ ਕੀਤੀ ਤਾਂ ਵੇਖਿਆ ਕਿ ਇਕ ਕਪੜੇ ਵਿਚ ਕੁਝ ਚੀਜ਼ਾਂ ਸਨ-ਸੰਧੂਰ, ਪਰਾਂਦੀ, ਜੌਂ ਦੇ ਦਾਣੇ ਤੇ ਕੁਝ ਹੋਰ ਇਸ ਤਰ੍ਹਾਂ ਦੀਆਂ ਟੂਣੇ ਟੋਟਕੇ ਦੀਆਂ ਚੀਜ਼ਾਂ।

ਉਸ ਪਾਂਡੀ ਨੇ ਘਰ ਦਿਆਂ ਨੂੰ ਜਾ ਕੇ ਸਾਰੀ ਖ਼ਬਰ ਦਿੱਤੀ। ਜਦੋਂ ਉਨ੍ਹਾਂ ਨੇ ਜਾ ਕੇ ਇਹ ਸਭ ਕੁਝ ਆਪਣੀ ਅੱਖੀਂ ਵੇਖਿਆ ਤਾਂ ਉਹ ਵੀ ਹੈਰਾਨ ਹੋ ਗਏ। ਗੱਲ ਨੂੰ ਸਮਝਣ ਦਾ ਯਤਨ ਕਰਿਓ। ਇਸ਼ਾਰਾ ਕਿ ਕਿਸੇ ਈਰਖਾ ਵਾਲੇ ਨੇ ਉਨ੍ਹਾਂ ਦਾ ਮਾੜਾ ਕਰਨਾ ਚਾਹਿਆ, ਪਰ ਉਨ੍ਹਾਂ ਦੇ ਘਰ ਵਿਚ ਜੋ ਸੁਖਮਨੀ ਸਾਹਿਬ ਦੇ ਪਾਠਾਂ ਦੇ ਪ੍ਰਵਾਹ ਚਲ ਰਹੇ ਸਨ, ਬਾਣੀ ਦੇ ਪ੍ਰਵਾਹਾਂ ਨੇ ਕੋਈ ਨੁਕਸਾਨ ਹੋਣ ਤੋਂ ਪਹਿਲਾਂ ਹੀ ਬਚਾਅ ਕਰ ਦਿੱਤਾ। ਐਸੀ ਬਿੱਧ ਬਣਾ ਦਿੱਤੀ ਕਿ ਉਹ ਚੀਜ਼ਾਂ ਦਾ ਅਸਰ ਹੋਣ ਤੋਂ ਪਹਿਲਾਂ ਹੀ ਉਹ ਚੀਜ਼ਾਂ ਨਜ਼ਰ ਵਿਚ ਆ ਗਈਆਂ।

ਦਾਸ ਦਾ ਇਹ ਕਿਸੇ ਨਾਲ ਬੀਤਿਆ ਜ਼ਿਕਰ ਲਿਖਣ ਤੋਂ ਸਿਰਫ ਇਹੀ ਭਾਵ ਹੈ ਕਿ ਜੇ ਕੋਈ ਈਰਖਾ-ਵਸ ਹੋ ਕੇ ਸਿੱਖ ਦਾ ਨੁਕਸਾਨ ਕਰਨਾ ਚਾਹੇ, ਜੇ ਉਹ ਸਿੱਖ ਸੁਖਮਨੀ ਸਾਹਿਬ ਨਾਲ ਜੁੜਿਆ ਹੈ ਤਾਂ ਉਸ 'ਤੇ ਈਰਖਾਵਾਦੀ ਦਾ ਕੋਈ ਵੀ ਵਾਰ ਅਸਰ ਨਹੀਂ ਕਰ ਸਕਦਾ।

ਅੰਮ੍ਰਿਤਸਰ ਫ਼ਾਬ ਵਸਤੀ ਰਾਮ 'ਤੇ ਇਕ ਸਾਬਣ ਦਾ ਕਾਰਖ਼ਾਨਾ ਹੈ ਜਿਸ ਦੇ ਮਾਲਕ ਦਾ ਨਾਂ ਤ੍ਰਲੋਚਨ ਸਿੰਘ ਹੈ। ਅਨੰਦ ਚਮਤਕਾਰ ਦੇ ਲੇਖਕ ਭਾਈ ਗੁਰਮੁਖ ਸਿੰਘ ਜੀ ਨੇ ਇਹ ਜ਼ਿਕਰ ਸੁਣਾਇਆ ਕਿ ਉਨ੍ਹਾਂ ਦਾ ਕਾਰਖ਼ਾਨਾ ਬਹੁਤ ਵਧੀਆ ਚਲਦਾ ਸੀ, ਪਰ ਅਚਾਨਕ ਹੌਲੀ-ਹੌਲੀ ਘਾਟੇ ਵਿਚ ਜਾਣਾ ਸ਼ੁਰੂ ਹੋ ਗਿਆ। (ਕਿਸੇ ਦਾ ਚੰਗਾ-ਭਲਾ ਚਲਦਾ ਕੰਮ ਜਦੋਂ ਥੱਲੇ ਆਉਣਾ ਸ਼ੁਰੂ ਹੋ ਜਾਵੇ ਤਾਂ ਜਿਸ ਨਾਲ ਇਹ ਬੀਤਦੀ ਹੈ ਇਹ ਉਹੀ ਜਾਣ ਸਕਦਾ ਹੈ।) ਇਤਨਾ ਘਾਟਾ ਪੈਣਾ ਸ਼ੁਰੂ ਹੋ ਗਿਆ ਕਿ ਸਫ਼ੈਦਪੋਸ਼

ਪ੍ਰਵਾਰ, ਕੁਝ ਮਹੀਨਿਆਂ ਵਿਚ ਕੰਗਾਲੀ ਦੀ ਹਾਲਤ ਵਿਚ ਪਹੁੰਚ ਗਿਆ। ਜਿਧਰ ਹੱਥ ਪਾਣ, ਮਿੱਟੀ ਹੋ ਜਾਵੇ। ਸਭ ਪਾਸੇ ਨੁਕਸਾਨ ਹੀ ਨੁਕਸਾਨ। ਹੌਲੀ-ਹੌਲੀ ਰਾਸ ਵੀ ਖਾਧੀ ਗਈ। ਸਾਰਾ ਪੈਸਾ ਫੱਸ ਗਿਆ। ਬੜੀ ਤਰਸ ਯੋਗ ਹਾਲਤ ਹੋ ਗਈ ਉਸ ਪ੍ਰਵਾਰ ਦੀ।

ਕਿਸੇ ਮਹਾਂਪੁਰਸ਼ਾਂ ਨਾਲ ਉਨ੍ਹਾਂ ਦਾ ਮੇਲ ਮਿਲਾਪ ਸੀ। ਜਦੋਂ ਉਨ੍ਹਾਂ ਨੂੰ ਜਾ ਕੇ ਆਪਣੀ ਸਾਰੀ ਵਿਥਿਆ ਦੱਸੀ, ਤਾਂ ਮਹਾਂਪੁਰਸ਼ਾਂ ਨੇ ਕਿਹਾ ਕਿ ਆਪਣੇ ਘਰ ਸਾਰੇ ਮੈਂਬਰ ਰੱਲ ਕੇ ਦਿਨ ਦੇ ਸਮੇਂ ਸ੍ਰੀ ਸੁਖਮਨੀ ਸਾਹਿਬ ਦੀ ਸੈਂਚੀ 'ਤੇ ਅਖੰਡ ਲੜੀ ਚਲਾਓ, 40 ਦਿਨ ਲਈ। ਹਫ਼ਤੇ ਬਾਅਦ ਕੜਾਹ ਪ੍ਰਸ਼ਾਦਿ ਦੀ ਦੇਗ ਕਰਾ ਕੇ ਅਰਦਾਸ ਕਰੀ ਜਾਵੋ। ਪ੍ਰਵਾਰ ਨੇ ਬਚਨ ਮੰਨਿਆ ਤੇ ਘਰ ਵਿਚ ਸੁਖਮਨੀ ਸਾਹਿਬ ਦੀਆਂ ਅਖੰਡ ਲੜੀਆਂ ਚਲਾ ਦਿੱਤੀਆਂ।

ਹਫਤੇ ਕੁ ਬਾਅਦ ਉਨ੍ਹਾਂ ਨੇ ਕਿਸੇ ਕੋਲੋਂ 20-25 ਹਜ਼ਾਰ ਰੁਪਏ ਉਧਾਰੇ ਫੜ ਕੇ, ਸਾਬਨ ਬਣਾਉਣ ਲਈ ਜ਼ਰੂਰੀ ਸਾਮਾਨ ਤੇਲ, ਕਾਸਟਕ-ਸੋਡਾ ਆਦਿ ਲਿਆ ਤੇ ਵੱਡੇ ਕੜਾਹੇ ਵਿਚ ਸਾਬਨ ਬਨਾਣ ਲਈ ਪਾ ਦਿੱਤਾ ਤੇ ਥੱਲੇ ਅੱਗ ਬਾਲ ਦਿੱਤੀ ਕਿ ਸਾਬਨ ਤਿਆਰ ਕਰ ਕੇ ਵੇਚੀਏ, ਪਰ ਰੱਬ ਦੀ ਕਰਨੀ, ਉਸ ਕੜਾਹੇ ਵਿਚ ਵੱਡਾ ਸਾਰਾ ਛੇਕ ਹੋ ਗਿਆ ਤੇ ਤੇਲ ਆਦਿ ਸਾਰਾ ਸਾਮਾਨ ਅੱਗ ਵਿਚ ਸੜ ਕੇ ਸੁਆਹ ਹੋ ਗਿਆ। ਅੱਗੇ ਹੀ ਨੁਕਸਾਨ ਬਹੁਤ ਹੋ ਚੁੱਕਾ ਸੀ, ਇਹ 25 ਹਜ਼ਾਰ ਜੋ ਉਧਾਰਾ ਲਿਆ ਸੀ ਇਹ ਸੋਚ ਕੇ ਕਿ ਇਸ ਨਾਲ ਥੋੜ੍ਹਾ ਬਹੁਤ ਕੰਮ ਸ਼ੁਰੂ ਕਰਦੇ ਹਾਂ, ਉਹ ਵੀ ਮਿੱਟੀ ਹੋ ਗਿਆ, ਹੋਰ ਕਰਜ਼ਾ ਸਿਰ ਚੜ੍ਹ ਗਿਆ। ਪਰਵਾਰ ਦੇ ਕਈ ਜੀਅ ਤਾਂ ਇਥੋਂ ਤਕ ਕਹਿਣ ਲੱਗੇ ਕਿ ਚੰਗਾ ਸੁਖਮਨੀ ਸਾਹਿਬ ਦਾ ਲੜ ਫੜਿਆ ਹੈ, ਇਸ ਨੇ ਕੁਝ ਸੁਆਰਨ ਦੀ ਥਾਂ ਸਾਨੂੰ ਹੋਰ ਡੋਬ ਕੇ ਰੱਖ ਦਿੱਤਾ ਹੈ।

ਜਦੋਂ ਉਨ੍ਹਾਂ ਨੇ ਮਹਾਂਪੁਰਖਾਂ ਨੂੰ ਇਹ ਸਾਰੀ ਘਟਨਾ ਸੁਣਾਈ ਤਾਂ ਉਹ ਕਹਿਣ ਲੱਗੇ ਕਿ ਤੁਸੀਂ ਘਬਰਾਓ ਨਹੀਂ, ਇਸ ਵਿਚ ਕੋਈ ਭਲਾ ਹੀ ਛੁਪਿਆ ਹੈ, ਕਿਉਂਕਿ ਸੁਖਮਨੀ ਸਾਹਿਬ ਦੀ ਬਾਣੀ ਕਾਰਜ ਸੁਆਰਦੀ ਹੈ, ਵਿਗਾੜਦੀ ਨਹੀਂ। ਸਾਡਾ ਵਿਸ਼ਵਾਸ ਹੈ ਕਿ ਸਤਿਗੁਰਾਂ ਨੇ ਤੁਹਾਨੂੰ ਕਿਸੇ ਆਉਣ ਵਾਲੇ ਵੱਡੇ ਖ਼ਤਰੇ ਤੋਂ ਬਚਾਇਆ ਹੈ, ਤੁਹਾਡੀ ਰਾਖੀ ਕੀਤੀ ਹੈ। ਅਜੇ ਤਾਂ ਤੁਹਾਨੂੰ ਸਿਰਫ ਹਫ਼ਤਾ ਹੋਇਆ ਹੈ ਬਾਣੀ ਦੇ ਪ੍ਰਵਾਹ ਚਲਾਂਦਿਆਂ, ਤੁਸੀਂ

ਚਾਲੀ ਦਿਨ ਪੂਰੇ ਤਾਂ ਕਰੋ, ਗੁਰੂ ਸਾਹਿਬ ਭਲੀ ਕਰਨਗੇ। ਮਹਾਂਪੁਰਸ਼ਾਂ ਦੀ ਆਪਣੀ ਕਮਾਈ ਸੀ, ਉਨ੍ਹਾਂ ਦੇ ਬਚਨਾਂ ਵਿਚ ਤਾਕਤ ਸੀ, ਸਾਰਾ ਪ੍ਰਵਾਰ ਉਸੇ ਤਰ੍ਹਾਂ ਲਗਾ ਰਿਹਾ। ਕਿਸੇ ਵਿਸ਼ਵਾਸ ਨਾਲ ਪੜ੍ਹੀ ਤੇ ਕਿਸੇ ਬੁੱਝੇ ਮਨ ਨਾਲ ਪਰ ਪੜ੍ਹਦੇ ਸਾਰੇ ਹੀ ਰਹੇ।

ਪ੍ਰਵਾਰ ਦੇ ਮੁਖੀਏ ਨੇ ਫਿਰ ਤੋਂ ਕਿਧਰੋਂ ਪੈਸੇ ਦਾ ਬੰਦੋਬਸਤ ਕੀਤਾ ਕਿ ਫੇਰ ਤੋਂ ਸਾਬਨ ਬਣਾਉਣ ਦੀ ਤਿਆਰੀ ਕਰੀਏ। ਉਨ੍ਹਾਂ ਨੇ ਨਵਾਂ ਕੜਾਹਿਆ ਬਣਵਾਇਆ ਤੇ ਸੋਚਿਆ ਭੱਠੀ ਵੀ ਪੁੱਟ ਕੇ ਦੁਬਾਰਾ ਤੋਂ ਪੱਕੀ ਕਰ ਲਈਏ, ਕਿਉਂਕਿ ਸਾਰੀ ਭੱਠੀ ਖ਼ਰਾਬ ਹੋ ਗਈ ਸੀ। ਜਦੋਂ ਉਨ੍ਹਾਂ ਨੇ ਭੱਠੀ ਪੁੱਟੀ ਤਾਂ ਥੱਲਿਓਂ ਇਕ ਘੜਾ ਨਿਕਲਿਆ। ਉਹ ਘੜਾ ਵੇਖ ਕੇ ਬੜਾ ਹੈਰਾਨ ਹੋਏ ਕਿ ਇਥੇ ਭੱਠੀ ਦੇ ਹੇਠਾਂ ਘੜਾ ਕਿਥੋਂ ਆ ਗਿਆ। ਜਦੋਂ ਉਨ੍ਹਾਂ ਨੇ ਘੜਾ ਖੋਲ੍ਹਿਆ ਤਾਂ ਉਸ ਵਿਚ ਕੁਝ ਚੀਜ਼ਾਂ, ਪੁੜੀਆਂ ਵਿਚ ਬੰਦ ਪਈਆਂ ਸਨ। ਜਦੋਂ ਉਨ੍ਹਾਂ ਨੇ ਉਹ ਬੰਦ ਪੁੜੀਆਂ ਖੋਲ੍ਹੀਆਂ ਤਾਂ ਉਨ੍ਹਾਂ ਵਿਚ ਸਾਰੇ ਪ੍ਰਵਾਰ ਦੇ ਮੈਂਬਰਾਂ ਦੇ ਨਾਮ ਲਿਖੇ ਸਨ।

ਉਨ੍ਹਾਂ ਨੇ ਮਹਾਂਪੁਰਸ਼ਾਂ ਨੂੰ ਉਹ ਘੜਾ ਲਿਜਾ ਕੇ ਦਿਖਾਇਆ ਜਿਸ ਵਿਚ ਇਹ ਸਾਰੇ ਟੋਟਕੇ ਪਏ ਸਨ। ਮਹਾਂਪੁਰਸ਼ਾਂ ਨੇ ਕਿਸੇ ਜੋਗੀ ਨੂੰ, ਜਿਸ ਨੂੰ ਇਨ੍ਹਾਂ ਚੀਜ਼ਾਂ ਬਾਰੇ ਗਿਆਨ ਸੀ, ਇਹ ਦਿਖਾਇਆ। ਉਸ ਜੋਗੀ ਨੇ ਦੱਸਿਆ ਕਿ ਇਹ ਤਾਂ ਇਹੋ ਜਿਹੇ ਟੋਟਕੇ ਹਨ, ਜਿਸ ਨਾਲ ਪ੍ਰਵਾਰ ਦੇ ਮੈਂਬਰਾਂ ਨੂੰ ਵੀ ਨੁਕਸਾਨ ਹੋ ਸਕਦਾ ਸੀ।

ਮਹਾਂਪੁਰਸ਼ ਉਸ ਪ੍ਰਵਾਰ ਨੂੰ ਕਹਿਣ ਲੱਗੇ ਕਿ ਇਹ ਜੋ ਤੁਸੀਂ ਆਪਣੇ ਘਰ ਵਿਚ ਸੁਖਮਨੀ ਸਾਹਿਬ ਦੇ ਅਖੰਡ ਪ੍ਰਵਾਹ ਚਲਾ ਕੇ ਅਰਦਾਸ ਕੀਤੀ ਹੈ, ਉਸ ਨੇ ਤੁਹਾਨੂੰ ਆਉਣ ਵਾਲੀ ਭਉਜਲ ਤੋਂ ਬਚਾ ਲਿਆ ਹੈ, ਇਹ ਸੁਖਮਨੀ ਸਾਹਿਬ ਦੀ ਬਾਣੀ ਨੇ ਤੁਹਾਡੇ ਸਾਰੇ ਪ੍ਰਵਾਰ ਦੀ ਰਾਖੀ ਕੀਤੀ ਹੈ। ਹੁਣ ਨਵੇਂ ਸਿਰੇ ਤੋਂ ਆਪਣਾ ਕਾਰੋਬਾਰ ਸ਼ੁਰੂ ਕਰੋ, ਪਰ ਇਕ ਗੱਲ ਦਾ ਧਿਆਨ ਰੱਖਣਾ, ਆਪਣੇ ਘਰ ਵਿਚ ਸੁਖਮਨੀ ਸਾਹਿਬ ਦਾ ਪਹਿਰਾ ਹਮੇਸ਼ਾ ਰੱਖਣਾ। ਇਹ ਸੁਖਮਨੀ ਸਾਹਿਬ ਦੀ ਬਾਣੀ ਦਾ ਨੇਮ ਕਦੀ ਨਾ ਛੱਡਣਾ, ਫੇਰ ਤੁਹਾਡਾ ਕੋਈ ਵੀ ਵਾਲ ਵਿੰਗਾ ਨਹੀਂ ਕਰ ਸਕੇਗਾ। ਉਹ ਪ੍ਰਵਾਰ ਹਮੇਸ਼ਾਂ ਲਈ ਸੁਖਮਨੀ ਸਾਹਿਬ ਨਾਲ ਜੁੜ ਗਿਆ। ਅੱਜ ਸੁਖਮਨੀ ਸਾਹਿਬ ਦੀ

ਬਰਕਤ ਨਾਲ ਉਹ ਪ੍ਰਵਾਰ ਲੱਖਾਂਪਤੀ ਹੈ।

ਵੇਖ ਲਵੋ ਜਿਥੇ ਨਹੀਂ ਗੁਰਸਿੱਖੀ, ਕਿਵੇਂ ਲੋਕ ਦੂਸਰਿਆਂ ਦਾ ਵਿਗਾੜਨ ਲਈ ਜੰਤਰ-ਮੰਤਰ, ਕਾਲੇ ਇਲਮਾਂ ਵਿਚ ਫਸੇ ਪਏ ਹਨ। ਇਹ ਚੀਜ਼ਾਂ ਜੇਕਰ ਇਕ ਦਾ ਕੁਝ ਸੁਆਰਦੀਆਂ ਹਨ ਤਾਂ ਦੂਜੇ ਦਾ ਵਿਗਾੜਦੀਆਂ ਹਨ। ਪਰ ਗੁਰਸਿੱਖੀ ਬੜੀ ਮਹਾਨ ਹੈ, ਗੁਰੂ ਦਾ ਸਿੱਖ ਤਾਂ ਸਭ ਦਾ ਭਲਾ ਮੰਗਦਾ ਹੈ, ਦੂਜੇ ਦਾ ਵਿਗਾੜ ਕੇ ਆਪਣਾ ਸੁਆਰਨ ਵਾਲੀ ਲਾਈਨ ਵਿਚ ਗੁਰੂ ਦਾ ਸਿੱਖ ਕਦੀ ਨਹੀਂ ਆਉਂਦਾ।

ਇਹ ਸੰਸਾਰ ਹੈ, ਕਲਜੁਗ ਦਾ ਪੂਰਾ ਜ਼ੋਰ ਹੈ। ਈਰਖਾ ਤਾਂ ਹੋਣੀ ਹੀ ਹੈ। ਗੁਰੂ ਸਾਹਿਬਾਂ ਦੇ ਇਤਿਹਾਸ ਵੱਲ ਝਾਤੀ ਮਾਰੀਏ। ਕੀ ਗੁਰੂ ਸਾਹਿਬਾਂ ਨਾਲ ਈਰਖਾ ਨਹੀਂ ਹੋਈ? ਗੁਰੂ ਅੰਗਦ ਸਾਹਿਬ ਦਾ ਹੀ ਇਤਿਹਾਸ ਪੜ੍ਹੀਏ। ਗੁਰੂ ਅੰਗਦ ਸਾਹਿਬ ਨੂੰ, ਗੁਰੂ ਨਾਨਕ ਦੇਵ ਜੀ ਨੇ ਬਚਨ ਕੀਤਾ ਸੀ ਕਿ ਖਡੂਰ ਸਾਹਿਬ ਜਾ ਕੇ ਵੱਸੋ, ਇਥੇ ਪੁੱਤਰ ਈਰਖਾ ਕਰਨਗੇ। ਜੇ ਗੁਰੂ ਅਮਰਦਾਸ ਜੀ ਦਾ ਇਤਿਹਾਸ ਪੜ੍ਹੀਏ, ਕਿੰਨੀ ਈਰਖਾ ਕੀਤੀ ਗੁਰੂ ਅੰਗਦ ਦੇਵ ਜੀ ਦੇ ਸਪੁੱਤਰ ਦਾਤੂ ਜੀ ਨੇ ਕਿ ਇਕ ਦਿਨ ਜਦੋਂ ਦੀਵਾਨ ਵਿਚ ਬੈਠੇ ਹੋਏ ਸਨ ਤਾਂ ਜ਼ੋਰ ਦੀ ਲੱਤ ਕੱਢ ਮਾਰੀ।

ਪ੍ਰਿਥੀ ਚੰਦ ਨੇ ਕਿੰਨੀ ਈਰਖਾ ਕਮਾਈ, ਗੁਰੂ ਅਰਜਨ ਦੇਵ ਜੀ ਨਾਲ, ਈਰਖਾ-ਵੱਸ ਹੋ ਕੇ ਕਿੰਨੇ ਯਤਨ ਕੀਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਜਾਨ ਤੋਂ ਮਰਵਾਉਣ ਦੇ। ਧੀਰਮੱਲ ਨੇ ਸ਼ੀਹੇ ਮਸੰਦ ਨੂੰ ਕਹਿ ਕੇ ਗੁਰੂ ਤੇਗ਼ ਬਹਾਦਰ ਜੀ 'ਤੇ ਜੋ ਗੋਲੀ ਚਲਵਾਈ ਤਾਂ ਇਹ ਕੀ ਸੀ ? ਇਸ ਦਾ ਕਾਰਨ ਵੀ ਤਾਂ ਈਰਖਾ ਹੀ ਸੀ।

ਈਰਖਾ ਕਰਨ ਵਾਲਿਆਂ ਨੇ ਨਾਮਦੇਵ, ਕਬੀਰ ਵਰਗੇ ਵੱਡੇ-ਵੱਡੇ ਭਗਤਾਂ ਨੂੰ ਵੀ ਨਹੀਂ ਛੱਡਿਆ ਤਾਂ ਅਸੀਂ ਕੀ ਹਾਂ। ਈਰਖਾ ਕਰਨੀ ਤਾਂ ਸੰਸਾਰੀ ਲੋਕਾਂ ਦਾ ਸੁਭਾਅ ਹੈ, ਪਰ ਸਾਨੂੰ ਸਾਡੇ ਪਿਤਾ ਨੇ ਇਕ ਹੀਰਾ, ਪਾਰਸ ਦਿੱਤਾ ਹੈ, ਇਸ ਦਾ ਆਸਰਾ ਲਈਏ, ਆਪਣੇ ਘਰਾਂ ਵਿਚ ਇਸ ਦੀ ਵਾੜ ਲਗਾ ਕੇ ਰੱਖੀਏ, ਇਸ ਦਾ ਕਿੱਲਾ ਆਪਣੇ ਘਰਾਂ ਵਿਚ ਲਗਾ ਕੇ ਰੱਖੀਏ।

ਇਹ ਸਤਿਗੁਰਾਂ ਦੇ ਬਖ਼ਸ਼ੇ ਅਨਮੋਲ ਖ਼ਜ਼ਾਨੇ ਦੀ ਅੱਠਵੀਂ ਵਿਸ਼ੇਸ਼ਤਾਈ ਕਿ ਸੁਖਮਨੀ ਸਾਹਿਬ ਦੀ ਬਾਣੀ ਜੰਤਰ-ਮੰਤਰ, ਜਾਦੂ-ਟੂਣੇ, ਵਹਿਮਾਂ-

ਭਰਮਾਂ ਤੇ ਕਿਸੇ ਦੀ ਵੀ ਈਰਖਾ ਤੋਂ ਸਾਡੀ ਰਾਖੀ ਕਰਦੀ ਹੈ। ਜੇ ਈਰਖਾ-ਵਸ ਹੋ ਕੇ ਕਿਸੇ ਨੇ ਕੁਝ ਬੁਰਾ ਕਰ ਵੀ ਦਿੱਤਾ ਹੈ, ਤਾਂ ਜਿਸ ਘਰ ਵਿਚ ਸੁਖਮਨੀ ਸਾਹਿਬ ਦਾ ਵਾਸਾ ਹੈ, ਉਥੇ ਕੋਈ ਮਾੜੀ ਚੀਜ਼ ਦਾ ਅਸਰ ਨਹੀਂ ਹੋ ਸਕਦਾ।

ਲੁਧਿਆਣੇ ਦਾ ਇਕ ਸਰੀਰ, ਦਾਸ ਨੂੰ ਮਿਲਿਆ ਤੇ ਕਹਿਣ ਲੱਗਾ ਕਿ ਕੋਈ ਇਕ ਸਾਲ ਹੋ ਗਿਆ ਹੈ ਮੇਰੇ ਪਿਤਾ ਜੀ ਦੁਕਾਨ 'ਤੇ ਨਹੀਂ ਜਾਂਦੇ। ਕਹਿੰਦੇ ਹਨ ਮੈਨੂੰ ਦੁਕਾਨ 'ਤੇ ਡਰ ਲੱਗਦਾ ਹੈ, ਮੇਰੇ ਕਦਮ ਹੀ ਉਧਰ ਨਹੀ ਜਾਂਦੇ। ਦਾਸ ਨੇ ਪੁੱਛਿਆ ਕੋਈ ਇਲਾਜ ਆਦਿ ਨਹੀਂ ਕਰਵਾਇਆ। ਉਹ ਕਹਿਣ ਲੱਗਾ ਕਿ 3-4 ਸਿਆਣਿਆਂ ਕੋਲ ਗਏ ਸੀ ਲੈ ਕੇ। ਇਕ ਡੇਰੇ ਵੀ ਗਏ ਸੀ ਜਿਥੇ ਵਾਲ ਖੋਲ੍ਹ ਕੇ ਚੌਂਕੀ ਦੇਂਦੇ ਹਨ, (ਦਾਸ ਉਸ ਡੇਰੇ ਦਾ ਨਾਂ ਲਿਖਣਾ ਉਚਿਤ ਨਹੀਂ ਸਮਝਦਾ) ਪਰ ਕਿਸੇ ਪਾਸਿਓਂ ਇਕ ਪੈਸੇ ਦਾ ਫ਼ਰਕ ਨਹੀ ਪਿਆ। ਦਾਸ ਨੇ ਪੁੱਛਿਆ ਕਿ ਸਿਆਣਿਆਂ ਨੇ ਕੀ ਕਿਹਾ ਸੀ ? ਉਸ ਨੇ ਦੱਸਿਆ ਕਿ ਉਨ੍ਹਾਂ ਨੇ ਕੋਈ ਦਵਾਈ ਜਿਹੀ ਪਾਣੀ ਵਿਚ ਘੋਲ ਕੇ ਪਿਲਾਈ ਜਿਸ ਨਾਲ ਪਿਤਾ ਜੀ ਨੂੰ ਉਲਟੀਆਂ ਆਈਆਂ ਤੇ ਉਹ ਸਿਆਣਾ ਕਹਿਣ ਲੱਗਾ ਕਿ ਇਨ੍ਹਾਂ ਨੂੰ ਕਿਸੇ ਨੇ ਤਵੀਤ ਖਵਾਏ ਸਨ, ਉਹ ਉਲਟੀ ਰਾਹੀਂ ਨਿਕਲ ਗਏ ਹਨ। ਇਹ ਹੁਣ ਰਾਜ਼ੀ ਹੋ ਜਾਣਗੇ। ਤੁਹਾਡਾ ਕੰਮ ਹੋ ਗਿਆ ਹੈ। ਤੁਸੀਂ ਮਾਇਆ ਦੇ ਦਿਓ। ਪਰ ਕਿੰਨੇ ਦਿਨ ਬੀਤ ਚੁੱਕੇ ਹਨ, ਕੋਈ ਗੱਲ ਬਣਦੀ ਨਜ਼ਰ ਨਹੀਂ ਆਉਂਦੀ, ਤੁਸੀਂ ਕੋਈ ਰਾਹ ਦਿਓ।

ਦਾਸ ਨੇ ਕਿਹਾ, ਅਸੀਂ ਸੌਦਾ ਸਸਤਾ ਨਹੀਂ ਦੇਂਦੇ। ਪਹਿਲੇ 51 ਪਾਠ ਸੁਖਮਨੀ ਸਾਹਿਬ ਦੇ ਕਰਨ, ਫੇਰ ਦੱਸਾਂਗੇ ਕੀ ਕਰਨਾ ਹੈ। ਕੋਈ 14-15 ਦਿਨ ਬਾਅਦ ਉਨ੍ਹਾਂ ਦੇ ਪਿਤਾ ਦਾ ਦਾਸ ਨੂੰ ਫ਼ੋਨ ਆਇਆ। ਮੈਂ ਸੋਚਿਆ ਹੁਣ ਇਹ ਸਮਾਂ ਮੰਗਣਗੇ, ਪੁੱਛਣਗੇ ਕਦੋਂ ਮਿਲੋਗੇ। ਪਰ ਦਾਸ ਹੈਰਾਨ ਹੋ ਗਿਆ ਜਦੋਂ ਉਨ੍ਹਾਂ ਆਖਿਆ ਕਿ ਮੇਰਾ ਕੰਮ ਹੋ ਗਿਆ ਹੈ, ਮੈਂ ਹੁਣ ਦੁਕਾਨ 'ਤੇ ਵੀ ਜਾਣਾ ਸ਼ੁਰੂ ਕਰ ਦਿੱਤਾ ਹੈ। ਦੁਕਾਨ 'ਤੇ ਜਾਣ ਤੋਂ ਮੈਨੂੰ ਜੋ ਡਰ ਲੱਗਦਾ ਸੀ, ਜੋ ਮੇਰੇ ਕਦਮ ਦੁਕਾਨ ਵੱਲ ਨਹੀਂ ਸੀ ਜਾਂਦੇ, ਉਹ ਡਰ, ਉਹ ਭੈ, ਉਹ ਖ਼ੌਫ਼ ਸੁਖਮਨੀ ਸਾਹਿਬ ਦੀ ਬਖ਼ਸ਼ਿਸ਼ ਸਦਕਾ ਦੂਰ ਹੋ ਗਿਆ ਹੈ। ਉਸ ਨੇ ਦੱਸਿਆ ਕਿ ਅਜੇ 15-16 ਪਾਠ ਹੀ ਕੀਤੇ ਸਨ ਕਿ ਅੰਦਰ ਸ਼ਾਂਤੀ ਆਉਣੀ ਸ਼ੁਰੂ ਹੋ ਗਈ। ਦਾਸ ਦੇ ਅੰਦਰੋਂ ਨਿਕਲਿਆ ਧੰਨ ਸ੍ਰੀ ਸੁਖਮਨੀ

ਸਾਹਿਬ ! ਧੰਨ ਸ੍ਰੀ ਗੁਰੂ ਅਰਜਨ ਦੇਵ ਜੀ !!

ਐਸੀ ਬਖ਼ਸ਼ਿਸ਼ ਹੈ ਸੁਖਮਨੀ ਸਾਹਿਬ ਦੀ ਬਾਣੀ ਵਿਚ। ਪਤਾ ਨਹੀਂ ਗੁਰੂ ਅਰਜਨ ਸਾਹਿਬ ਜੀ ਨੇ ਕੀ ਭਰਿਆ ਹੈ ਇਸ ਬਾਣੀ ਵਿਚ। ਜਿਸ ਘਰ ਵਿਚ ਸੁਖਮਨੀ ਸਾਹਿਬ ਦਾ ਵਾਸਾ ਹੈ, ਉਨ੍ਹਾਂ ਨੂੰ ਗੁਰੂ ਸਾਹਿਬ ਆਪ ਆਪਣੀ ਰਹਿਮਤ ਕਰ ਕੇ ਵਹਿਮਾਂ-ਭਰਮਾਂ, ਭੂਤ-ਪ੍ਰੇਤਾਂ, ਮਾੜੀਆਂ ਚੀਜ਼ਾਂ ਦੀ ਅੱਗ ਤੋਂ ਬਚਾਉਂਦੇ ਹਨ।

ਇਹ ਜੋ ਵਹਿਮ-ਭਰਮ ਹਨ ਇਹ ਵੀ ਤਦ ਤੱਕ ਹਨ ਜਦ ਤੱਕ ਬਾਣੀ ਦਾ ਵਾਸਾ ਨਹੀਂ। ਸੁਖਮਨੀ ਸਾਹਿਬ ਦੀ ਬਾਣੀ ਇਨ੍ਹਾਂ ਵਹਿਮਾਂ-ਭਰਮਾਂ ਤੋਂ ਵੀ ਮੁਕਤੀ ਦਿਵਾਉਂਦੀ ਹੈ। ਕਿਧਰੇ ਜਾਣ ਲੱਗਿਆਂ, ਕਿਸੇ ਨੇ ਪਿੱਛੋਂ ਅਵਾਜ਼ ਮਾਰ ਦਿੱਤੀ, ਹੁਣ ਮੇਰਾ ਕੰਮ ਨਹੀਂ ਬਨਣਾ, ਬਿੱਲੀ ਲੰਘ ਗਈ, ਹੁਣ ਮੇਰਾ ਕੰਮ ਨਹੀਂ ਹੋਣਾ, ਉਗਰਾਹੀ ਲੈਣ ਜਾ ਰਿਹਾ ਸੀ, ਕਿਸੇ ਨੇ ਨਿੱਛ ਮਾਰ ਦਿੱਤੀ, ਹੁਣ ਉਗਰਾਹੀ ਨਹੀਂ ਮਿਲਣੀ। ਇਹ ਸਭ ਵਹਿਮ-ਭਰਮ ਹਨ। ਦਾਸ ਦਾਅਵੇ ਨਾਲ, ਬਾਣੀ ਦੇ ਭਰੋਸੇ ਸਦਕਾ ਲਿਖ ਰਿਹਾ ਹੈ ਕਿ ਜੇਕਰ ਤੁਹਾਡੇ ਘਰ ਵਿਚ ਬਾਣੀ ਦਾ ਵਾਸਾ ਹੈ, ਸੁਖਮਨੀ ਸਾਹਿਬ ਦਾ ਪਹਿਰਾ ਹੈ ਤਾਂ ਚਾਹੇ ਕੋਈ ਨਿੱਛ ਮਾਰ ਦੇਵੇ, ਚਾਹੇ ਬਿੱਲੀ ਰਸਤਾ ਕੱਟ ਜਾਵੇ ਤੇ ਚਾਹੇ ਪਿਛੋਂ ਕੋਈ ਅਵਾਜ਼ ਮਾਰ ਦੇਵੇ, ਤੁਹਾਡਾ ਕੋਈ ਕਾਰਜ ਨਹੀਂ ਰੁੱਕ ਸਕਦਾ।

ਥੋੜ੍ਹੇ ਦਿਨਾਂ ਦੀ ਗੱਲ ਹੈ ਕਿ ਅਸੀਂ ਆਪਣੀ ਗੱਡੀ ਵਿਚ ਕਿਧਰੇ ਜਾ ਰਹੇ ਸਾਂ। ਜੱਥਾ ਨਾਲ ਸੀ। ਸਾਡਾ ਇਕ ਸਾਥੀ ਗੱਡੀ ਵਿਚ ਬੈਠਾ-ਬੈਠਾ ਸੁਖਮਨੀ ਸਾਹਿਬ ਦਾ ਪਾਠ ਥੋੜ੍ਹੀ ਉੱਚੀ ਬੋਲ ਕੇ ਜ਼ੁਬਾਨੀ ਹੀ ਕਰ ਰਿਹਾ ਸੀ। ਸਾਡੀ ਕਾਰ ਅੱਗੋਂ ਇਕ ਬਿੱਲੀ ਲੰਘ ਗਈ।

ਸਾਡੇ ਵਿਚੋਂ ਹੀ ਇਕ ਸਰੀਰ ਕੋਈ ਘੱਟ ਅਵਸਥਾ ਵਾਲਾ ਸੀ, ਵਹਿਮਾਂ-ਭਰਮਾਂ ਵਿਚ ਵਿਸ਼ਵਾਸ ਰੱਖਦਾ ਸੀ, ਕਹਿਣ ਲੱਗਾ, ਬਿੱਲੀ ਨੇ ਰਸਤਾ ਕੱਟ ਲਿਆ ਹੈ, ਕਿਧਰੇ ਕੋਈ ਨੁਕਸਾਨ ਨਾ ਹੋ ਜਾਵੇ। ਦਾਸ ਨੇ ਉਸ ਦਾ ਵਹਿਮ ਕੱਢਣ ਲਈ ਹਾਸੇ ਵਿਚ ਕਿਹਾ ਕਿ ਜਦੋਂ ਬਿੱਲੀ ਇਕ ਵਾਰੀ ਲੰਘ ਕੇ ਦੁਬਾਰਾ ਲੰਘੇ ਤਾਂ ਰਾਹ ਕੱਟਦੀ ਹੈ। ਇਹ ਉਸ ਨੇ ਰਾਹ ਨਹੀਂ ਕਟਿਆ, ਕਿਉਂਕਿ ਇਹ ਇਕੋ ਵਾਰੀ ਲੰਘੀ ਹੈ। ਉਹ ਕਹਿਣ ਲੱਗਾ, ਮੈਂ ਸੋਚਿਆ ਸ਼ਾਇਦ ਇਕ ਵਾਰੀ ਲੰਘੇ ਤਾਂ ਰਾਹ ਕੱਟਦੀ ਹੈ।

ਅਸੀਂ ਅੱਗੇ ਜਿਸ ਕਾਰਜ ਲਈ ਵੀ ਗਏ, ਹਰ ਪਾਸੇ ਚੜ੍ਹਦੀ ਕਲਾ, ਸਾਰੇ ਕਾਰਜ ਬੜੀ ਸੋਹਣੀ ਤਰ੍ਹਾਂ, ਨਿਰਵਿਘਨਤਾ ਸਹਿਤ ਸਭ ਕੁਝ ਠੀਕ-ਠਾਕ ਸਤਿਗੁਰੂ ਦੀ ਕਿਰਪਾ ਨਾਲ ਸਿਰੇ ਚੜ੍ਹਿਆ। ਜਦੋਂ ਵਾਪਸ ਆਏ ਤਾਂ ਦਾਸ ਨੇ ਉਸ ਸਰੀਰ ਦਾ ਵਹਿਮ ਕੱਢਣ ਲਈ ਕਿਹਾ ਕਿ ਤੂੰ ਤਾਂ ਕਹਿੰਦਾ ਸੀ ਬਿੱਲੀ ਰਾਹ ਕੱਟ ਜਾਵੇ ਤਾਂ ਕਾਰਜ ਸਿਰੇ ਨਹੀਂ ਚੜ੍ਹਦਾ, ਕੋਈ ਨਾ ਕੋਈ ਨੁਕਸਾਨ ਜ਼ਰੂਰ ਹੁੰਦਾ ਹੈ, ਪਰ ਸਾਡੇ ਤਾਂ ਸਾਰੇ ਕਾਰਜ ਗੁਰੂ ਸਾਹਿਬ ਦੀ ਕਿਰਪਾ ਨਾਲ ਬੜੀ ਸੋਹਣੀ ਤਰ੍ਹਾਂ ਸਿਰੇ ਚੜ੍ਹੇ ਹਨ, ਕੋਈ ਮੁਸ਼ਕਲ ਨਹੀਂ ਆਈ, ਨਾ ਹੀ ਕੋਈ ਨੁਕਸਾਨ ਹੋਇਆ ਹੈ। ਉਹ ਕਹਿਣ ਲੱਗਾ, ਤੁਸੀਂ ਆਪ ਹੀ ਤਾਂ ਕਿਹਾ ਸੀ ਕਿ ਇਕ ਵਾਰੀ ਲੰਘਣ ਨਾਲ ਬਿੱਲੀ ਰਾਹ ਨਹੀਂ ਕੱਟਦੀ, ਜਦੋਂ ਦੁਬਾਰਾ ਲੰਘੇ ਫਿਰ ਰਾਹ ਕੱਟਦੀ ਹੈ। ਦਾਸ ਨੇ ਕਿਹਾ- ਓਇ ਭੋਲਿਆ ! ਮੈਂ ਤੇਰਾ ਵਹਿਮ ਕੱਢਣ ਲਈ ਤੈਨੂੰ ਉਲਟ ਕਿਹਾ ਸੀ।

ਅਸਲ ਵਿਚ ਜਿਹੜੇ ਵਹਿਮ ਮੰਨਦੇ ਹਨ, ਉਹ ਇਹੀ ਮੰਨਦੇ ਹਨ ਕਿ ਬਿੱਲੀ ਜਦੋਂ ਲੰਘੇ ਤਾਂ ਰਾਹ ਕੱਟਦੀ ਹੈ, ਬਿੱਲੀ ਦੇ ਅੱਗੋਂ ਲੰਘਣ ਨੂੰ ਅਪਸ਼ਗਨ ਮੰਨਦੇ ਹਨ, ਪਰ ਜੇ ਉਹ ਦੁਬਾਰਾ ਲੰਘ ਜਾਵੇ, ਵਾਪਸ ਆ ਜਾਵੇ ਤਾਂ ਕਹਿੰਦੇ ਹਨ, ਹੁਣ ਰਸਤਾ Clear ਹੋ ਗਿਆ ਹੈ, ਹੁਣ ਸਭ ਕੁਝ ਠੀਕ ਰਹੇਗਾ। ਅਸਲ ਵਿਚ ਬਿੱਲੀ ਨੇ ਰਾਹ ਕੱਟਿਆ ਹੀ ਸੀ, ਪਰ ਕਿਉਂਕਿ ਸਾਡੀ ਗੱਡੀ ਵਿਚ ਸੁਖਮਨੀ ਸਾਹਿਬ ਦੀ ਬਾਣੀ ਪੜ੍ਹੀ ਜਾ ਰਹੀ ਸੀ ਤੇ ਜਿਥੇ ਸੁਖਮਨੀ ਸਾਹਿਬ ਹੈ ਉਥੇ ਵਹਿਮਾਂ ਭਰਮਾਂ ਨੂੰ ਕੋਈ ਜਗ੍ਹਾ ਨਹੀਂ।

ਬਾਬਾ ਈਸ਼ਰ ਸਿੰਘ ਜੀ ਬਚਨ ਕਰਦੇ ਸਨ ਕਿ ਜੇ ਕੋਈ ਨਿਤਨੇਮ ਕਰ ਕੇ, ਗੁਰੂ ਸਾਹਿਬ ਦੇ ਦਰਸ਼ਨ ਕਰ ਕੇ ਘਰੋਂ ਨਿਕਲੇ, ਫੇਰ ਭਾਵੇਂ ਬਿੱਲੀ ਲੰਘ ਜਾਵੇ ਜਾਂ ਕੋਈ ਨਿੱਛ ਮਾਰ ਦੇਵੇ, ਉਸ ਉੱਤੇ ਕਿਸੇ ਚੀਜ਼ ਦਾ ਅਸਰ ਨਹੀਂ ਕਿਉਂਕਿ ਉਹ ਸਭ ਤੋਂ ਉੱਚੇ ਮਾਲਕ ਦੇ ਚਰਨਾਂ ਵਿਚ ਜੋਦੜੀ ਕਰ ਕੇ ਨਿਕਲਿਆ ਹੈ। ਵਹਿਮ-ਭਰਮ ਉਨ੍ਹਾਂ ਲਈ ਹਨ ਜਿਹੜੇ ਸਾਈਂ ਦੀ ਬੁੱਕਲ ਵਿਚ ਨਹੀਂ ਆਏ, ਜਿਨ੍ਹਾਂ ਨੇ ਸੁਖਮਨੀ ਸਾਹਿਬ ਦੀ ਬਾਣੀ ਨਾਲ ਪ੍ਰੀਤ ਨਹੀਂ ਪਾਈ। ਸਾਡਾ ਵਿਸ਼ਵਾਸ ਹੋਵੇ, ਫਿਰ ਗੁਰੂ ਆਪ ਕਿਰਪਾ ਕਰਦਾ ਹੈ, ਲਾਜ ਰੱਖਦਾ ਹੈ।

ਕੁਝ ਸਾਲ ਪਹਿਲਾਂ ਦਾਸ ਆਪ ਉਗਰਾਹੀ ਲੈਣ ਜਾਂਦਾ ਸੀ। ਤਰਨ-

ਤਾਰਨ ਸਾਹਿਬ ਦਾਸ ਦੇ ਨਾਲ ਇਕ ਹੋਰ ਵਪਾਰੀ ਵੀ ਜਾਂਦਾ ਸੀ। ਉਸ ਦਾ ਗੋਲੀਆਂ ਟਾਫੀਆਂ ਦਾ ਕੰਮ ਸੀ। ਦੋਵੇਂ ਆਪਣੇ-ਆਪਣੇ ਸਕੂਟਰ 'ਤੇ ਜਾਂਦੇ ਸਾਂ ਉਗਰਾਹੀ ਲੈਣ। ਉਸ ਵਪਾਰੀ ਦੇ ਪੰਜ-ਸੱਤ ਸਾਥੀ ਇਹੋ ਕੰਮ ਕਰਨ ਵਾਲੇ ਦਾਸ ਨੂੰ ਮਿਲੇ ਤੇ ਕਹਿਣ ਲੱਗੇ ਕਿ ਸਾਨੂੰ ਇਕ ਗੱਲ ਸਮਝ ਨਹੀਂ ਆਉਂਦੀ ਕਿ ਸਾਡਾ ਇਕੋ ਜਿਹਾ ਵਪਾਰ ਹੈ, ਸਾਡੀ ਇੰਨੀ ਉਗਰਾਹੀ ਫੱਸੀ ਹੋਈ ਹੈ ਤਰਨ-ਤਾਰਨ ਸਾਹਿਬ। ਸਾਨੂੰ ਤਾਂ ਮਿਲਦੀ ਨਹੀਂ ਤੇ ਜੇ ਕਿਧਰੇ ਮਿਲਦੀ ਵੀ ਹੈ ਤਾਂ ਮਾੜੀ ਮੋਟੀ, ਪਰ ਪਤਾ ਨਹੀਂ ਕੀ ਚੱਕਰ ਹੈ ਕਿ ਇਸ ਸਿੰਘ ਨੂੰ ਹਰ ਵਾਰੀ ਉਗਰਾਹੀ ਮਿਲ ਜਾਂਦੀ ਹੈ ਤੇ ਆਰਡਰ ਵੀ ਮਿਲ ਜਾਂਦਾ ਹੈ।

ਹੁਣ ਦਾਸ ਤਾਂ ਜਾਣਦਾ ਸੀ ਕਿ ਵਿਚਲੀ ਘੁੰਡੀ ਕੀ ਹੈ। ਉਸ ਨੇ ਜਿਉਂ ਹੀ ਚਾਟੀ ਵਿੰਡ ਤੋਂ ਨਿਕਲਣਾ ਉਗਰਾਹੀ ਲੈਣ ਲਈ, ਸੁਖਮਨੀ ਸਾਹਿਬ ਦਾ ਪਾਠ ਉਸ ਦੇ ਮੂੰਹ ਵਿਚ ਸ਼ੁਰੂ ਹੋ ਜਾਣਾ। ਹੁਣ ਕਿਉਂਕਿ ਉਹ ਬਾਣੀ ਪੜ੍ਹਦਾ ਜਾਂਦਾ ਸੀ ਇਸ ਲਈ ਸਭ ਤੋਂ ਜ਼ਿਆਦਾ ਉਗਰਾਹੀ ਲੈ ਕੇ ਆਉਂਦਾ ਸੀ। ਸਭ ਤੋਂ ਜ਼ਿਆਦਾ ਆਰਡਰ ਲੈ ਕੇ ਆਉਂਦਾ ਸੀ, ਜਦ ਕਿ ਬਾਕੀ ਦੇ ਵਪਾਰੀ ਰਸਤੇ ਵਿਚ ਇਕ ਦੂਜੇ ਨਾਲ ਦੁਨਿਆਵੀ ਗੱਲਾਂ ਕਰਦੇ ਜਾਂਦੇ - ਫਲਾਣੇ ਵਪਾਰੀ ਨੇ ਇੰਝ ਕਰ ਦਿੱਤਾ, ਫਲਾਣੇ ਨੇ ਇੰਝ ਕਰ ਦਿੱਤਾ। ਉਹ ਸਰੀਰ ਜਿਹੜਾ ਸੁਖਮਨੀ ਸਾਹਿਬ ਪੜ੍ਹਦਾ ਜਾਂਦਾ ਹੈ ਉਹ ਆਪਣੇ ਸੁਆਸ ਸਫਲੇ ਕਰ ਰਿਹਾ ਹੈ, ਜਦ ਕਿ ਦੂਸਰੇ ਸਰੀਰ ਫ਼ਜ਼ੂਲ ਦੀਆਂ ਗੱਲਾਂ ਕਰ ਕੇ, ਨਿੰਦਿਆ ਚੁਗ਼ਲੀ ਕਰ ਕੇ ਆਪਣੇ ਸੁਆਸ ਬਿਰਥਾ ਗੁਆਂਦੇ ਸਨ।

ਦਾਸ ਦਾ ਵਿਸ਼ਵਾਸ ਹੈ ਕਿ ਜਿਹੜਾ ਸਰੀਰ ਘਰੋਂ ਨਿਕਲਦਿਆਂ ਹੀ ਸੁਖਮਨੀ ਸਾਹਿਬ ਦੀ ਬਾਣੀ ਆਪਣੇ ਮੂੰਹ ਵਿਚ ਸ਼ੁਰੂ ਕਰ ਦੇਂਦਾ ਹੈ, ਗੁਰੂ ਸਾਹਿਬ ਆਪ ਉਨ੍ਹਾਂ ਦੇ ਹਿਰਦੇ 'ਤੇ ਬੈਠ ਜਾਂਦੇ ਹੋਣਗੇ ਜਿਨ੍ਹਾਂ ਕੋਲੋਂ ਉਹ ਉਗਰਾਹੀ ਲੈਣ ਜਾ ਰਿਹਾ ਹੈ। ਉਹ ਆਪ ਬਿੱਧ ਬਣਾ ਦੇਂਦਾ ਹੈ। ਦਾਸ ਇਹ ਗੱਲ ਦਾਅਵੇ ਨਾਲ ਲਿਖ ਰਿਹਾ ਹੈ ਕਿ ਜਿਹੜਾ ਇਸ ਤਰ੍ਹਾਂ ਰਸਤੇ ਵਿਚ ਸੁਖਮਨੀ ਸਾਹਿਬ ਦੀ ਬਾਣੀ ਪੜ੍ਹਦਿਆਂ ਉਗਰਾਹੀ ਲੈਣ ਜਾ ਰਿਹਾ ਹੋਵੇ, ਐਹੋ ਜਿਹੇ ਸਰੀਰ ਨੂੰ ਇਕ ਛੱਡ ਕੇ ਦੱਸ ਬੰਦੇ ਪਿੱਛੋਂ ਅਵਾਜ਼ ਮਾਰ ਦੇਣ ਤੇ ਭਾਵੇਂ ਜਿੰਨੀਆਂ ਮਰਜ਼ੀ ਕੋਈ ਨਿੱਛਾਂ ਮਾਰ ਦੇਵੇ ਜਾਂ ਬਿੱਲੀ ਰਸਤਾ ਕੱਟ

ਜਾਵੇ, ਉਸ ਦਾ ਵਾਲ ਵੀ ਵਿੰਗਾ ਨਹੀਂ ਹੋ ਸਕਦਾ। ਸਾਰੇ ਵਹਿਮ-ਭਰਮ ਖ਼ਤਮ ਹੋ ਜਾਂਦੇ ਹਨ ਜਿਹੜਾ ਬਾਣੀ ਨਾਲ ਜੁੜ ਜਾਵੇ। ਬਾਣੀ ਵਿਚ ਵੀ ਇਸ ਗਲ ਦੀ ਗਵਾਹੀ ਹੈ-

*ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ॥* (ਅੰਗ ੪੦੧)

ਜਿਹੜਾ ਸੁਖਮਨੀ ਸਾਹਿਬ ਦੀ ਬਾਣੀ ਨਾਲ ਜੁੜ ਜਾਵੇ, ਉਹ ਸਾਰੇ ਹੀ ਵਹਿਮਾਂ-ਭਰਮਾਂ ਤੋਂ ਮੁਕਤ ਹੋ ਜਾਂਦਾ ਹੈ। ਨਹੀਂ ਤਾਂ ਜਦ ਤੱਕ ਇਹ ਵਹਿਮ-ਭਰਮ ਚੰਬੜੇ ਹਨ, ਬਹੁਤ ਤੰਗ ਕਰਦੇ ਹਨ। ਜਿਹੜੇ ਫਸੇ ਹੋਏ ਹਨ ਇਨ੍ਹਾਂ ਵਹਿਮਾਂ-ਭਰਮਾਂ ਵਿਚ, ਲੱਖ ਸਮਝਾਉਣ 'ਤੇ ਵੀ ਉਹ ਨਹੀਂ ਸਮਝਦੇ, ਕੁਦਰਤ ਵਲੋਂ ਹੀ ਕੋਈ ਕਿਰਪਾ ਹੋਵੇ ਤਾਂ ਹੋਵੇ। ਵੀਰਵਾਰ ਕੱਪੜੇ ਨਹੀਂ ਧੋਣੇ, ਸ਼ਨੀਵਾਰ ਸਿਰ ਨਹੀਂ ਧੋਣਾ, ਮੰਗਲਵਾਰ ਨਹੁੰ ਨਹੀਂ ਕੱਟਣੇ ਤੇ ਹੋਰ ਪਤਾ ਨਹੀਂ ਕਿੰਨੇ ਕੁ ਵਹਿਮ ਹਨ ਜਿਨ੍ਹਾਂ ਵਿਚ ਫਸੀ ਪਈ ਹੈ ਆਮ ਦੁਨੀਆਂ। ਉਨ੍ਹਾਂ ਦਾ ਜੇ ਕੋਈ ਵੈਸੇ ਵੀ ਨੁਕਸਾਨ ਹੋ ਜਾਵੇ ਜਾਂ ਕੋਈ ਮਾੜਾ ਮੋਟਾ ਠੇਡਾ ਵੀ ਲੱਗ ਜਾਵੇ ਤਾਂ ਉਹ ਉਸ ਨੁਕਸਾਨ ਨੂੰ ਇਨ੍ਹਾਂ ਚੀਜ਼ਾਂ ਨਾਲ ਜੋੜ ਦੇਂਦੇ ਹਨ ਕਿ ਅੱਜ ਸ਼ਨੀਵਾਰ ਸਿਰ ਧੋਤਾ ਸੀ ਤਾਂ ਨੁਕਸਾਨ ਹੋਇਆ ਹੈ, ਅੱਜ ਵੀਰਵਾਰ ਕੱਪੜੇ ਧੋਤੇ ਸਨ ਤਾਂ ਠੇਡਾ ਲੱਗਾ ਹੈ। ਪਰ ਇਹ ਸੁਖਮਨੀ ਸਾਹਿਬ ਦੀ ਬਾਣੀ ਦੀ ਬਖ਼ਸ਼ਿਸ਼ ਹੈ ਕਿ ਇਹ ਸਾਰੇ ਹੀ ਵਹਿਮਾਂ-ਭਰਮਾਂ ਤੋਂ ਮੁਕਤੀ ਦਿਵਾਉਂਦੀ ਹੈ।

ਅੱਜ ਕਲ੍ਹ ਇਕ ਦਿਸ਼ਾ-ਵਹਿਮ (ਵਾਸਤੂ ਸ਼ਾਸਤਰ) ਬਹੁਤ ਜ਼ੋਰਾਂ 'ਤੇ ਹੈ। ਕੋਈ ਜ਼ਰਾ ਜਿਹਾ ਕਹਿ ਦੇਵੇ ਕਿ ਤੁਹਾਡੇ ਘਰ ਵਿਚ ਤੁਹਾਡੀ ਰਸੋਈ ਦੀ ਦਿਸ਼ਾ ਠੀਕ ਨਹੀਂ ਜਾਂ ਬੈੱਡਰੂਮ ਦੀ ਦਿਸ਼ਾ ਠੀਕ ਨਹੀਂ ਜਾਂ ਗੁਰੂ ਸਾਹਿਬ ਜੀ ਦੇ ਕਮਰੇ ਦੀ ਦਿਸ਼ਾ ਠੀਕ ਨਹੀਂ ਅਤੇ ਇਸੇ ਕਾਰਨ ਤੁਹਾਡੇ ਕਾਰੋਬਾਰ ਵਿਚ ਮੰਦਾ ਹੈ, ਦਿਸ਼ਾ ਸਹੀ ਨਾ ਹੋਣ ਕਾਰਨ ਤੁਹਾਡੇ ਘਰ ਵਿਚ ਬਿਮਾਰੀ ਹੈ, ਜਿਥੇ ਨਹੀਂ ਸੋਝੀ, ਨਹੀਂ ਭਰੋਸਾ ਆਪਦੇ ਪਿਤਾ ਦੇ ਬਖ਼ਸ਼ੇ ਹੋਏ ਖ਼ਜ਼ਾਨੇ 'ਤੇ ਤਾਂ ਉਹ ਇਹੋ ਜਿਹੇ ਵਹਿਮਾਂ-ਭਰਮਾਂ ਵਿਚ ਫਸਾਉਣ ਵਾਲਿਆਂ ਦੇ ਮਗਰ ਲੱਗ ਕੇ ਆਪਣੇ ਘਰਾਂ ਦੀ, ਦਫ਼ਤਰਾਂ ਦੀ ਦਿਸ਼ਾ ਬਦਲਾਉਣ ਤੁਰ ਪੈਂਦੇ ਹਨ।

ਇਕ ਸੰਗਤ ਕਰਨ ਵਾਲੇ ਸਰੀਰ ਨੇ ਆਪਣੇ ਘਰ ਵਿਚ ਗੁਰੂ ਸਾਹਿਬ ਦਾ ਬੜਾ ਸੋਹਣਾ ਕਮਰਾ ਬਣਵਾਇਆ ਹੋਇਆ ਸੀ, ਪਰ ਕਿਸੇ ਨੇ ਵਹਿਮ ਪਾ ਦਿੱਤਾ ਕਿ ਤੁਹਾਡੇ ਕਾਰੋਬਾਰ ਵਿਚ ਇਸ ਲਈ ਮੰਦਾ ਚਲ ਰਿਹਾ ਹੈ,

ਕਿਉਂਕਿ ਤੁਹਾਡੇ ਘਰ ਗੁਰੂ ਸਾਹਿਬ ਦੇ ਪ੍ਰਕਾਸ਼ ਦੀ ਦਿਸ਼ਾ ਠੀਕ ਨਹੀਂ। ਵੇਖ ਲਵੋ ਜਿਥੇ ਨਹੀਂ ਭਰੋਸਾ ਆਪਣੇ ਗੁਰੂ ਦੀ ਸਮਰੱਥਾ ਉੱਤੇ, ਨਹੀਂ ਭਰੋਸਾ ਗੁਰੂ ਦੀ ਬਖ਼ਸ਼ੀ ਹੋਈ ਬਾਣੀ ਉੱਤੇ, ਤਾਂ ਦੂਜਿਆਂ ਦੀਆਂ ਗੱਲਾਂ ਵਿਚ ਆ ਕੇ ਉਸ ਦੇ ਪੈਰ ਥਿੜਕ ਜਾਂਦੇ ਹਨ ਤਾਂ ਹੀ ਅਰਦਾਸ ਵਿਚ ਭਰੋਸੇ ਦਾ ਦਾਨ ਮੰਗਿਆ ਜਾਂਦਾ ਹੈ ਕਿਉਂਕਿ ਇਹ ਬਹੁਤ ਜ਼ਰੂਰੀ ਹੈ, ਜਿਥੇ ਵਿਸ਼ਵਾਸ ਹੈ, ਭਰੋਸਾ ਹੈ, ਉਥੇ ਗੁਰੂ ਦੀ ਬਖ਼ਸ਼ਿਸ਼ ਵਰਤਦੀ ਹੈ।

ਉਸ ਸਰੀਰ ਦੇ ਦਿਮਾਗ਼ ਵਿਚ ਇਹ ਗੱਲ ਘਰ ਕਰ ਗਈ। ਉਸ ਨੇ ਗੁਰੂ ਸਾਹਿਬ ਦੇ ਪ੍ਰਕਾਸ਼ ਦੀ ਦਿਸ਼ਾ ਬਦਲਾ ਦਿੱਤੀ। ਦਿਸ਼ਾ ਬਦਲਾਉਣ ਦੇ ਨਾਲ ਕਮਰੇ ਦੀ ਸਾਰੀ ਸੁਹੱਪਣ ਹੀ ਖ਼ਤਮ ਹੋ ਗਈ। ਉਹ ਗੱਲ ਹੀ ਨਾ ਰਹੀ ਕਿਉਂਕਿ ਕਈ ਵਾਰੀ ਸੈਟਿੰਗ ਹੋਈ ਹੁੰਦੀ ਹੈ, ਬਦਲਾਉਣ ਨਾਲ ਫਿਰ ਉਹ ਗੱਲ ਨਹੀਂ ਬਣਦੀ।

ਦਾਸ ਨੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਪ੍ਰਕਾਸ਼ ਦੀ ਦਿਸ਼ਾ ਜਿਧਰ ਮਰਜ਼ੀ ਹੋਵੇ, ਉਸ ਨਾਲ ਕਾਰੋਬਾਰ ਨੂੰ ਕੋਈ ਫ਼ਰਕ ਨਹੀਂ ਪੈਂਦਾ। ਇਹ ਸਿਰਫ਼ ਮਨ ਦੇ ਵਹਿਮ ਹਨ। ਦਾਸ ਨੇ ਬੇਨਤੀ ਕੀਤੀ ਜੇ ਨਹੀਂ ਤਸੱਲੀ ਤਾਂ ਦਰਬਾਰ ਸਾਹਿਬ ਜੋ ਸਾਡੇ ਲਈ ਸਭ ਤੋਂ ਵੱਡਾ ਕੇਂਦਰ ਹੈ, ਉਥੇ ਜੇ ਅੰਦਰ ਜਾਵੋ ਤਾਂ ਦਿਸ਼ਾ ਹੋਰ ਪਾਸੇ ਹੈ। ਬਾਬਾ ਬੁੱਢਾ ਜੀ ਦੀ ਬੇਰ ਤੇ ਪ੍ਰਕਾਸ਼ ਦੀ ਦਿਸ਼ਾ ਹੋਰ ਤਰਫ਼ ਹੈ, ਜਿਥੇ ਸ੍ਰੀ ਅਕਾਲ ਤਖ਼ਤ ਸਾਹਿਬ ਹੈ, ਉਹ ਦਿਸ਼ਾ ਹੋਰ ਤਰਫ ਹੈ ਇਹ ਸਾਡੇ ਲਈ ਸਾਡਾ ਕੇਂਦਰ ਵੀ ਦਰਬਾਰ ਸਾਹਿਬ ਬੜੀ ਵੱਡੀ ਮਿਸਾਲ ਹੈ। ਦਾਸ ਗੁਰੂ ਦੇ ਭਰੋਸੇ ਨਾਲ ਲਿਖ ਰਿਹਾ ਹੈ ਕਿ ਦਿਸ਼ਾ ਜਿਧਰ ਮਰਜ਼ੀ ਹੋਵੇ, ਜੇ ਸਾਡੇ ਕੋਲ ਸੁਖਮਨੀ ਸਾਹਿਬ ਦਾ ਧਨ ਹੈ, ਤਾਂ ਫਿਰ ਇਹ ਚੀਜ਼ਾਂ ਸਾਡੇ ਲਈ ਕੋਈ ਅਰਥ ਨਹੀਂ ਰੱਖਦੀਆਂ।

ਜਗਤ ਫਸਿਆ ਪਿਆ ਹੈ ਵਹਿਮਾਂ-ਭਰਮਾਂ ਵਿਚ, ਪਰ ਜਿਸ ਦੇ ਪੱਲੇ ਸੁਖਮਨੀ ਸਾਹਿਬ ਦਾ ਧਨ ਹੈ, ਉਹ ਆਕੜ ਵਿਚ ਜਾਂ ਹਉਮੈ ਵਿਚ ਆ ਕੇ ਨਹੀਂ, ਨਿਮਰਤਾ ਵਿਚ ਕਹੇ ਕਿ ਮੇਰੇ ਕੋਲ ਉਹ ਧਨ ਹੈ ਜਿਸ ਨਾਲ ਮੈਨੂੰ ਕੋਈ ਸਗਨ-ਅਪਸਗਨ ਨਹੀਂ ਲੱਗ ਸਕਦਾ, ਇਹ ਵਹਿਮ-ਭਰਮ ਮੇਰੇ ਲਈ ਨਹੀਂ ਹਨ।

ਇਸ਼ਾਰਾ ਲੈਣਾ ਸੁਖਮਨੀ ਸਾਹਿਬ ਜੀ ਦੀ ਬਾਣੀ ਦੀ ਅੱਠਵੀਂ

ਵਿਸ਼ੇਸ਼ਤਾਈ, ਜਿਸ ਘਰ ਵਿਚ ਸੁਖਮਨੀ ਸਾਹਿਬ ਦਾ ਵਾਸਾ ਹੋਵੇ, ਉਥੇ ਜੰਤਰ ਮੰਤਰ ਕੋਈ ਅਸਰ ਨਹੀਂ ਕਰ ਸਕਦੇ, ਬੁਰਾ ਮੰਗਣ ਵਾਲੇ, ਈਰਖਾ ਕਰਨ ਵਾਲੇ ਸੁਖਮਨੀ ਸਾਹਿਬ ਨਾਲ ਸਾਂਝ ਪਾਉਣ ਵਾਲੇ ਦਾ ਕੁਝ ਨਹੀਂ ਵਿਗਾੜ ਸਕਦੇ। ਜਿਹੜਾ ਇਸ ਦਰਗਾਹੀ ਬਾਣੀ ਦਾ ਕਿੱਲਾ ਆਪਣੇ ਘਰ ਵਿਚ ਲਗਾ ਲਵੇ, ਉਸ ਨੂੰ ਵਹਿਮਾਂ-ਭਰਮਾਂ, ਭੂਤਾਂ-ਪ੍ਰੇਤਾਂ, ਇਨ੍ਹਾਂ ਸਾਰੀਆਂ ਚੀਜ਼ਾਂ ਤੋਂ ਮੁਕਤੀ ਮਿਲਦੀ ਹੈ। ਇਹ ਗੁਰੂ ਸਾਹਿਬ ਨੇ ਬੜਾ ਦਰਗਾਹੀ ਕਿੱਲਾ ਸਾਡੀ ਝੋਲੀ ਵਿਚ ਪਾਇਆ ਹੈ, ਇਸ ਦਾ ਓਟ ਆਸਰਾ ਲਈਏ।

ਜੇਕਰ ਕਿਸੇ ਘਰ ਇਕ ਪਾਠ ਸ੍ਰੀ ਸੁਖਮਨੀ ਸਾਹਿਬ ਦਾ ਰੋਜ਼ਾਨਾ ਅੰਮ੍ਰਿਤ ਵੇਲੇ ਹੁੰਦਾ ਹੋਵੇ, ਉਸ ਘਰ ਵਿਚ ਭੂਤ-ਪ੍ਰੇਤ ਅਤੇ ਵਹਿਮ ਭਰਮ ਨਿਵਾਸ ਨਹੀਂ ਕਰ ਸਕਦੇ। ਇਹ ਵਿਸ਼ੇਸ਼ਤਾਈ ਪੜ੍ਹ ਕੇ ਜੇਕਰ ਕੁਝ ਸਰੀਰ ਵੀ ਸੁਖਮਨੀ ਸਾਹਿਬ ਜੀ ਦੀ ਵਾੜ ਲਾ ਲੈਣ ਤਾਂ ਸਾਡਾ ਇਹ ਉਪਰਾਲਾ ਸਫਲ ਹੋਵੇਗਾ।

-ਵੱਲੋਂ : ਦਾਸ ਲੇਖਕ



# ਨੌਵੀਂ ਵਿਸ਼ੇਸ਼ਤਾਈ

**"ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਸਾਡੇ ਪਰਦੇ ਵੀ ਕੱਜਦੀ ਹੈ।"**

ਕਲਜੁਗ ਦਾ ਭਾਰੀ ਸਮਾਂ ਹੈ। ਸਾਡੇ ਵਿਚ ਕਈ ਕਮਜ਼ੋਰੀਆਂ ਹੁੰਦੀਆਂ ਹਨ, ਜਾਂ ਨਾ ਵੀ ਹੋਣ ਕਮੀਆਂ ਕਿਸੇ ਵਿਚ, ਤਾਂ ਉਸ ਦੀ ਸੋਭਾ ਨੂੰ ਵੇਖ ਕੇ ਉਸ ਦੀ ਚੜ੍ਹਤ ਨੂੰ ਵੇਖ ਕੇ, ਉਸ ਦੀ ਚੜ੍ਹਦੀ ਕਲਾ ਨੂੰ ਵੇਖ ਕੇ ਕਈ ਈਰਖਾ-ਵਸ ਹੋ ਕੇ, ਹਰ ਵੇਲੇ ਏਸੇ ਤਾਕ ਵਿਚ ਰਹਿੰਦੇ ਹਨ ਕਿ ਕੋਈ ਇਸ ਵਿਚ ਵੀਕਨੈੱਸ ਲੱਭੀਏ, ਜਿਸ ਨਾਲ ਇਸ ਦੀ ਬੇਇੱਜ਼ਤੀ ਹੋਵੇ, ਪਿੱਠ ਲੱਗੇ। ਭਾਵ ਕਿ ਇਹ ਕਲਜੁਗ ਹੈ, ਆਮ ਲੋਕਾਂ ਵਿਚ ਇੰਨੀ ਬਰਦਾਸ਼ਤ ਸ਼ਕਤੀ ਨਹੀਂ ਹੁੰਦੀ ਕਿ ਕਿਸੇ ਨੂੰ ਵੱਧਦਾ ਫੁਲਦਾ ਵੇਖ ਸਕਣ।

ਪਿੱਛੇ ਜਿਹੇ ਦਾਸਾਂ ਦੀ ਇੰਗਲੈਂਡ ਹਾਜ਼ਰੀ ਸੀ ਕੀਰਤਨ ਦੀ। ਉਥੇ ਸੇਵਾ ਲਈ ਸਤਿਗੁਰੂ ਨੇ ਆਪਣੀ ਕਿਰਪਾ ਕਰ ਕੇ। ਉਥੇ ਅਸੀਂ ਜਿਨ੍ਹਾਂ ਦੇ ਘਰ ਠਹਿਰਾ ਕੀਤਾ। ਗੋਬਿਨ ਸਿੰਘ ਨਾਮ ਹੈ ਉਹਨਾਂ ਦਾ। ਵਰਲਡ ਦੇ ਸਭ ਤੋਂ ਅਮੀਰ ਸਿੱਖਾਂ ਵਿਚੋਂ ਹਨ ਸ਼ਾਇਦ, ਪਰ ਨਿਮਰਤਾ ਅਤਿ ਦੀ ਹੈ। ਹੱਥੀਂ ਸੇਵਾ ਵੀ ਕਰਦੇ ਹਨ। ਇੰਗਲੈਂਡ ਦਾ ਜਿਹੜਾ ਵੀਜ਼ਾ ਲਗਾਉਂਦੇ ਹਨ, ਉਥੋਂ ਦੇ ਵੱਡੇ ਅਫ਼ਸਰ ਨਾਲ ਉਨ੍ਹਾਂ ਦੀ ਬੜੀ ਪੱਕੀ ਦੋਸਤੀ ਹੈ।

ਭਾਈ ਗੋਬਿਨ ਸਿੰਘ ਨੇ ਸਾਨੂੰ ਇਕ ਦਿਨ ਬਚਨ ਸੁਣਾਇਆ। ਆਖਣ ਲੱਗਾ ਕਿ ਉਹ ਮੇਰਾ ਅਫ਼ਸਰ ਦੋਸਤ ਦੱਸਦਾ ਹੈ ਕਿ ਸਾਨੂੰ ਪੰਜਾਬੀਆਂ ਦੀ ਬਹੁਤੀ ਜਾਂਚ-ਪੜਤਾਲ ਕਰਨ ਦੀ ਲੋੜ ਨਹੀਂ ਪੈਂਦੀ ਕਿਉਂਕਿ ਇਨ੍ਹਾਂ ਦੇ ਨੇੜੇ-ਤੇੜੇ ਵਾਲੇ, ਇਨ੍ਹਾਂ ਦੇ ਆਪਣੇ ਹੀ ਰਿਸ਼ਤੇਦਾਰ ਜਾਂ ਪਿੰਡ ਦੇ ਜਾਣ-ਪਛਾਣ ਵਾਲੇ, ਇਨ੍ਹਾਂ ਦੇ ਆਪਣੇ ਭਰਾ, ਸੱਜਣ-ਮਿੱਤਰ ਹੀ ਸਾਨੂੰ ਇਨ੍ਹਾਂ

ਦੀਆਂ ਕਮਜ਼ੋਰੀਆਂ ਆ ਕੇ ਦੱਸ ਜਾਂਦੇ ਹਨ ਜਾਂ ਚਿੱਠੀ ਰਾਹੀਂ ਜਾਂ ਫ਼ੋਨ ਰਾਹੀਂ ਦੱਸ ਦੇਂਦੇ ਹਨ ਕਿ ਇਹ ਫਲਾਣਾ ਬੰਦਾ ਜਿਹੜਾ ਤੁਹਾਡੇ ਕੋਲ ਵੀਜ਼ਾ ਲਗਵਾਉਣ ਆਇਆ ਹੈ, ਇਸ ਦੀਆਂ ਫਲਾਣੀਆਂ ਫਲਾਣੀਆਂ ਕਮਜ਼ੋਰੀਆਂ ਹਨ, ਇਹ ਬੰਦਾ ਗ਼ਲਤ ਹੈ। ਭਾਵ ਕਿ ਬਰਦਾਸ਼ਤ ਸ਼ਕਤੀ ਨਹੀਂ, ਇਸ ਲਈ ਹਮੇਸ਼ਾ ਇਸ ਕੋਸ਼ਿਸ਼ ਵਿਚ ਹੁੰਦੇ ਹਨ ਕਿ ਕਿਵੇਂ ਦੂਸਰੇ ਦੇ ਪਰਦੇ ਨੰਗੇ ਕੀਤੇ ਜਾਣ। ਸਾਡਾ ਇਕ-ਇਕ ਰੋਮ ਵੀ ਗੁਰੂ ਅਰਜਨ ਦੇਵ ਜੀ ਦੀਆਂ ਦੇਣੀਆਂ ਨਹੀਂ ਦੇ ਸਕਦਾ। ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਵਿਚ ਉਹ ਖ਼ਜ਼ਾਨਾ ਪਾਇਆ ਹੈ ਕਿ ਇਹ ਸਾਡੇ ਪਰਦੇ ਵੀ ਕੱਜਦੀ ਹੈ।

ਸੁਖਮਨੀ ਸਾਹਿਬ ਨਾਲ ਪ੍ਰੀਤ ਕਰਨ ਵਾਲਿਆਂ ਦੇ ਜਿੰਨੇ ਮਰਜ਼ੀ ਨਿੰਦਿਆ ਚੁਗਲੀ ਕਰਨ ਵਾਲੇ, ਈਰਖਾ ਕਰਨ ਵਾਲੇ ਪੈਦਾ ਹੋ ਜਾਣ, ਕੋਈ ਉਨ੍ਹਾਂ ਦਾ ਵਾਲ ਵੀ ਵਿੰਗਾ ਨਹੀਂ ਕਰ ਸਕਦਾ। ਜਿਹੜਾ ਗੁਰੂ ਵਾਲਾ ਬਣੇ, ਸੁਖਮਨੀ ਸਾਹਿਬ ਜੀ ਦੀ ਬਾਣੀ ਦਾ ਨੇਮੀ ਹੋਵੇ, ਅੰਦਰੋਂ ਨਿਰਮਲ ਹੋਵੇ, ਕਿਸੇ ਦਾ ਬੁਰਾ ਨਾ ਮੰਗੇ, ਨਾ ਬੁਰਾ ਕਰੇ, ਗੁਰੂ ਦੇ ਦੱਸੇ ਮਾਰਗ 'ਤੇ ਤੁਰਨ ਵਾਲਾ ਹੋਵੇ, ਫਿਰ ਉਸ ਦਾ ਬੁਰਾ ਮੰਗਣ ਵਾਲੇ ਉਸ ਦਾ ਕੁਝ ਨਹੀਂ ਵਿਗਾੜ ਸਕਦੇ। ਕੋਈ ਚਾਹੇ ਵੀ ਉਸ ਨਾਲ ਧੋਖਾ ਕਰਨਾ, ਹੇਰਾਫੇਰੀ ਕਰਨੀ, ਨਹੀਂ ਕਰ ਸਕਦਾ, ਗੁਰੂ ਉਸ ਦੇ ਅੰਗ ਸੰਗ ਹੋ ਕੇ ਉਸ ਦੀ ਰਾਖੀ ਕਰਦਾ ਹੈ, ਪੈਜ ਰੱਖਦਾ ਹੈ। ਉਹ ਆਪਣੇ ਪਿਆਰਿਆਂ ਦੀ, ਆਪਣੀ ਬਾਣੀ ਨਾਲ ਪ੍ਰੇਮ ਕਰਨ ਵਾਲਿਆਂ ਦੀ ਕਦੀ ਪਿੱਠ ਨਹੀਂ ਲੱਗਣ ਦੇਂਦਾ।

ਗ਼ਜ਼ਨੀ ਸ਼ਹਿਰ ਵਿਚ, ਗੁਰੂ ਅਰਜਨ ਸਾਹਿਬ ਜੀ ਦੇ ਸਮੇਂ ਇਕ ਸਿੱਖ ਹੋਇਆ ਹੈ ਭਾਈ ਕਟਾਰੂ। ਕਰਿਆਨੇ ਦੀ ਦੁਕਾਨ ਕਰਦਾ ਸੀ। ਹਰ ਵੇਲੇ ਗੁਰੂ ਅਰਜਨ ਸਾਹਿਬ ਦੇ ਚਰਨ ਹਿਰਦੇ ਵਿਚ ਵਸਾ ਕੇ ਰੱਖਣ ਵਾਲਾ, ਸੁਖਮਨੀ ਸਾਹਿਬ ਦੀ ਬਾਣੀ ਦਾ ਨੇਮੀ। ਸੁਖਮਨੀ ਸਾਹਿਬ ਦੇ ਪਾਠ ਦਾ ਨੇਮ ਭੁਗਤਾ ਕੇ ਆਪਣੀ ਦੁਕਾਨ 'ਤੇ ਜਾਂਦਾ ਸੀ। ਦੁਕਾਨਦਾਰੀ ਵੀ ਐਸੀ, ਖੁੱਲ੍ਹਾ ਤੇ ਦਿਆਲੂ ਸੁਭਾਅ। ਸੌਦਾ ਚੰਗਾ ਤੇ ਸ਼ੁੱਧ ਅਤੇ ਪੂਰਾ ਤੋਲਣਾ, ਸਹੀ ਰੇਟ ਲਗਾਣਾ।

(ਇਥੇ ਇਕ ਗੱਲ ਯਾਦ ਰੱਖਿਓ, ਜਿੱਥੇ ਦੁਕਾਨਦਾਰੀ ਵਿਚ ਇਹੋ ਜਿਹਾ ਸੁਭਾਅ ਹੋਵੇ, ਉਥੇ ਗੁਰੂ ਵੀ ਦੋਵੇਂ ਹੱਥ ਖੋਲ੍ਹ ਕੇ ਬਰਕਤਾਂ ਪਾਉਂਦਾ ਹੈ।)

ਦਿਆਲੂ, ਖੁੱਲ੍ਹਾ ਸੁਭਾਅ, ਸਭ ਦਾ ਭਲਾ ਕਰਨ ਵਾਲਾ ਸੁਭਾਅ। ਜੇ ਕੋਈ ਗ਼ਰੀਬ, ਲੋੜਵੰਦ ਆ ਕੇ ਕਹਿੰਦਾ ਕਿ ਮੇਰੇ ਕੋਲ ਪੈਸੇ ਨਹੀਂ ਹਨ, ਮੈਨੂੰ ਉਧਾਰ ਸੌਦਾ ਦੇ ਦੇ, ਦਇਆਲੂ ਸੁਭਾਅ ਕਿਸੇ ਨੂੰ ਨਾਂਹ ਨਹੀਂ ਸੀ ਕਰਦਾ। ਸੌਦਾ ਵੀ ਸਹੀ ਰੇਟ 'ਤੇ ਵੇਚਣਾ, ਸੁਭਾਅ ਵੀ ਖੁੱਲ੍ਹਾ ਤੇ ਦਿਆਲੂ, ਨਾਮ ਦਾ ਰੰਗ ਵੀ, ਇਤਨੇ ਸ਼ੁਭ ਗੁਣਾਂ ਕਾਰਨ ਸਾਰੇ ਪਾਸੇ ਭਾਈ ਕਟਾਰੂ ਦੀ ਜੈ-ਜੈ-ਕਾਰ ਹੋਣ ਲੱਗ ਪਈ। ਘਰ-ਘਰ ਵਿਚ ਭਾਈ ਕਟਾਰੂ ਦੀ ਚਰਚਾ ਹੋਣ ਲੱਗ ਪਈ ਕਿ ਧੰਨ ਹੈ ਗੁਰੂ ਦਾ ਸਿੱਖ ਭਾਈ ਕਟਾਰੂ।

(ਦਾਸ ਤਾਂ ਕਈ ਵਾਰੀ ਸੋਚਦਾ ਹੈ ਕਿ ਗੁਰੂ ਦਾ ਸਿੱਖ ਇਹੋ ਜਿਹਾ ਹੋਵੇ, ਇੰਨੀ ਉੱਚੀ ਤੇ ਸੁੱਚੀ ਕਰਨੀ ਦਾ ਮਾਲਕ ਹੋਵੇ ਕਿ ਜਿਹੜਾ ਉਸ ਦੇ ਦਰਸ਼ਨ ਕਰੇ, ਉਸ ਦੇ ਅੰਦਰੋਂ ਇਹ ਨਿਕਲੇ ਕਿ ਵਾਹ ਭਾਈ ਸਿੱਖਾ ! ਤੂੰ ਇੰਨਾ ਧੰਨ ਹੈਂ ਤੇ ਤੇਰਾ ਗੁਰੂ ਕਿੰਨਾ ਕੁ ਧੰਨ ਹੋਵੇਗਾ।)

ਹੁਣ ਇਕ ਗੱਲ ਯਾਦ ਰੱਖਿਓ, ਜਿਸ ਦੀ ਸੋਭਾ ਹੋਵੇ, ਉਸ ਨਾਲ ਈਰਖਾ ਕਰਨ ਵਾਲੇ ਵੀ ਜ਼ਰੂਰ ਹੀ ਹੁੰਦੇ ਹਨ। ਭਾਈ ਕਟਾਰੂ ਦੀ ਵੀ ਸੋਭਾ ਕਈਆਂ ਕੋਲੋਂ ਬਰਦਾਸ਼ਤ ਨਾ ਹੋਈ ਤੇ ਉਸ ਨਾਲ ਈਰਖਾ ਕਰਨ ਲੱਗ ਪਏ। ਕਹਿੰਦੇ ਕਿ ਇਸ ਦਾ ਬੜਾ ਸਤਿਕਾਰ ਹੈ ਇਲਾਕੇ ਵਿਚ, ਪਰ ਸਾਨੂੰ ਕੋਈ ਪੁੱਛਦਾ ਨਹੀਂ। ਈਰਖਾ-ਵੱਸ ਹੋ ਕੇ ਹਰ ਵੇਲੇ ਸਕੀਮਾਂ ਬਣਾਉਂਦੇ ਹਨ ਕਿ ਕਿਹੜਾ ਢੰਗ ਅਪਨਾਈਏ ਕਿ ਜਿਸ ਨਾਲ ਭਾਈ ਕਟਾਰੂ ਦੀ ਬਦਨਾਮੀ ਹੋਵੇ।

ਬੜੀ ਘਟੀਆ ਸਕੀਮ ਬਣਾਈ। ਕਹਿੰਦੇ ਹਨ ਕਿ ਇਹ ਭੋਲਾ-ਭਾਲਾ ਸਿੱਖ ਹੈ, ਇਸ ਦੀ ਦੁਕਾਨ 'ਤੇ ਜਾ ਕੇ ਚਲਾਕੀ ਨਾਲ ਇਸ ਦੇ ਵੱਟੇ ਬਦਲਾ ਦੇਂਦੇ ਹਾਂ ਤੇ ਮਹਿਕਮੇ ਵਾਲਿਆਂ ਨੂੰ ਸ਼ਿਕਾਇਤ ਕਰ ਦੇਵਾਂਗੇ, ਆਪੇ ਜਦੋਂ ਮਹਿਕਮੇ ਵਾਲੇ ਆ ਕੇ ਇਸ ਦੇ ਵੱਟੇ ਚੈੱਕ ਕਰਨਗੇ ਤਾਂ ਵੱਟੇ ਹਲਕੇ ਹੋਣ ਕਾਰਨ ਇਸ ਨੂੰ ਸਜ਼ਾ ਹੋਵੇਗੀ। ਵੇਖੋ ਕਿੰਨੀ ਡੂੰਘੀ ਸਕੀਮ ਬਣਾਈ। ਕਹਿੰਦੇ ਜਦੋਂ ਵੱਟਿਆਂ ਵਿਚ ਫ਼ਰਕ ਨਿਕਲੇਗਾ ਤਾਂ ਸਾਰੇ ਇਲਾਕੇ ਵਿਚ ਵੀ ਇਸਦੀ ਬਦਨਾਮੀ ਹੋਵੇਗੀ, ਸਾਰੇ ਕਹਿਣਗੇ ਕਿ ਇਹ ਤਾਂ ਹੀ ਬੜਾ ਦਿਆਲੂ ਬਣ ਕੇ ਦਿਖਾਂਦਾ ਸੀ, ਤਾਂ ਹੀ ਸੌਦਾ ਖੁੱਲ੍ਹਾ ਤੋਲਦਾ ਸੀ ਕਿਉਂਕਿ ਵੱਟੇ ਹੀ ਹਲਕੇ ਰੱਖੇ ਹੋਏ ਸਨ।

ਆਪਣੀ ਬਣਾਈ ਸਕੀਮ ਮੁਤਾਬਕ 5-7 ਸਰੀਰ ਇਕੱਠੇ ਹੋ ਕੇ ਭਾਈ ਕਟਾਰੂ ਦੀ ਦੁਕਾਨ 'ਤੇ ਗਏ। ਉਸ ਨੂੰ ਸੌਦਾ ਲੈਣ ਦੇ ਬਹਾਨੇ ਗੱਲਾਂ ਵਿਚ ਲਗਾ ਕੇ ਉਸ ਦੇ ਵੱਟੇ ਬਦਲਾ ਦਿੱਤੇ।

ਚਲਾਕੀ ਨਾਲ ਉਸ ਦੇ ਵੱਟੇ ਚੁੱਕ ਕੇ ਹਲਕੇ ਵੱਟੇ ਰੱਖ ਦਿੱਤੇ। ਉਧਰ ਮਹਿਕਮੇ ਵਾਲਿਆਂ ਨੂੰ ਸ਼ਿਕਾਇਤ ਕੀਤੀ ਹੋਈ ਸੀ। ਥੋੜ੍ਹੀ ਦੇਰ ਬਾਅਦ ਮਹਿਕਮੇਂ ਵਾਲੇ ਆ ਗਏ ਤੇ ਕਹਿਣ ਲਗੇ ਕਿ ਭਾਈ ਕਟਾਰੂ, ਤੇਰੀ ਸ਼ਿਕਾਇਤ ਆਈ ਹੈ ਤੇ ਤੇਰੇ ਵੱਟੇ ਚੈੱਕ ਕਰਨੇ ਹਨ। ਜਦੋਂ ਭਾਈ ਕਟਾਰੂ ਨੇ ਗ਼ੌਰ ਨਾਲ ਆਪਣੇ ਵੱਟਿਆਂ ਵੱਲ ਝਾਤੀ ਮਾਰੀ ਤੇ ਵੇਖ ਕੇ ਹੈਰਾਨ ਹੋ ਗਿਆ ਕਿ ਇਹ ਤਾਂ ਮੇਰੇ ਵੱਟੇ ਹੀ ਨਹੀਂ ਹਨ। ਸਮਝ ਗਿਆ ਕਿਸੇ ਨੇ ਚਲਾਕੀ ਨਾਲ ਮੇਰੇ ਵੱਟੇ ਬਦਲਾ ਦਿੱਤੇ ਹਨ, ਮੈਨੂੰ ਬਦਨਾਮ ਕਰਨ ਦੇ ਲਈ। ਇਕ ਗੱਲ ਯਾਦ ਰੱਖਿਓ ! ਜਿਸ ਦਾ ਪਿਓ, ਜਿਸ ਦਾ ਮਾਲਕ ਪਰਦੇ ਕੱਜਣ ਵਾਲਾ ਹੋਵੇ, ਉਸ ਨੂੰ ਕੌਣ ਬਦਨਾਮ ਕਰ ਸਕਦਾ ਹੈ। ਗੁਰੂ ਦਾ ਪਿਆਰਾ ਸੀ, ਗੁਰੂ ਦੇ ਚਰਨਾਂ ਨਾਲ ਜੁੜਨ ਵਾਲਾ ਸੀ, ਜਾਣਦਾ ਸੀ:

*ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ॥*

(ਅੰਗ ੫੧੯)

ਗੁਰੂ ਸਾਹਿਬ ਦੇ ਚਰਨਾਂ 'ਤੇ ਭਰੋਸਾ ਸੀ। ਜਾਣਦਾ ਸੀ ਇਸ ਸਮੇਂ ਜੋ ਅਉਖੀ ਘੜੀ ਬਣ ਗਈ ਹੈ, ਉਸ ਵਿਚੋਂ ਗੁਰੂ ਸਾਹਿਬ ਹੀ ਕੱਢ ਸਕਦੇ ਹਨ, ਉਹ ਹੀ ਉਸ ਦੇ ਪਰਦੇ ਕੱਜ ਸਕਦੇ ਹਨ, ਉਸ ਨੂੰ ਬਦਨਾਮ ਹੋਣ ਤੋਂ ਬਚਾ ਸਕਦੇ ਹਨ। ਉਸੇ ਵੇਲੇ ਨੇਤ੍ਰ ਬੰਦ ਕਰਕੇ ਗੁਰੂ ਸਾਹਿਬ ਦੇ ਚਰਨਾਂ ਦਾ ਧਿਆਨ ਧਰ ਕੇ ਚਿੱਤ ਜੋੜ ਕੇ ਅਰਦਾਸ ਕੀਤੀ, ਸਤਿਗੁਰੂ ! ਕਿਰਪਾ ਕਰੋ, ਮੇਰੀ ਬਾਂਹ ਫੜੋ, ਮੇਰੀ ਲਾਜ ਰੱਖੋ। ਸਿੱਖ ਦੀ ਫਰਯਾਦ, ਗੁਰੂ ਜਿਥੇ ਵੀ ਮਰਜ਼ੀ ਹੋਵੇ, ਪਹੁੰਚ ਜਾਂਦੀ ਹੈ।

ਅੰਮ੍ਰਿਤਸਰ ਵਿਚ ਬੈਠੇ ਗੁਰੂ ਅਰਜਨ ਦੇਵ ਜੀ ਕੋਲ ਕਿਸੇ ਸਿੱਖ ਨੇ ਮਨਸੂਰੀ ਟਕਾ ਰੱਖ ਕੇ ਮੱਥਾ ਟੇਕਿਆ। ਸਤਿਗੁਰੂ ਉਹ ਟਕਾ ਕਦੀ ਸੱਜੀ ਤਲੀ 'ਤੇ ਰੱਖਦੇ ਤੇ ਕਦੀ ਖੱਬੀ ਤਲੀ 'ਤੇ। ਸਿੱਖ ਬੜੇ ਹੈਰਾਨ, ਕਹਿੰਦੇ ਸਤਿਗੁਰੂ ! ਲੋਕੀ ਕਿੰਨੀ ਕਿੰਨੀ ਮਾਇਆ ਭੇਟਾ ਕਰ ਜਾਂਦੇ ਹਨ, ਪਰ ਆਪ ਜੀ ਨੇ ਕਦੀ ਹੱਥ ਵੀ ਨਹੀਂ ਲਾਇਆ, ਖ਼ਜ਼ਾਨੇ ਵਿਚ ਰਖਵਾ ਦੇਂਦੇ ਹੋ, ਅੱਜ

ਇਹ ਕੀ ਕੌਤਕ ਹੈ !

ਸਤਿਗੁਰੂ ਕਹਿਣ ਲੱਗੇ - ਗ਼ਜ਼ਨੀ ਵਿਚ ਬੈਠਾ ਸਾਡਾ ਸਿੱਖ, ਭਾਈ ਕਟਾਰੂ ਅਰਦਾਸਾਂ ਕਰ ਰਿਹਾ ਹੈ, ਈਰਖਾ ਵਾਲਿਆਂ ਨੇ ਉਸ ਦੇ ਵੱਟੇ ਬਦਲਾ ਕੇ ਉਸ ਦੀ ਮਹਿਕਮੇ ਵਿਚ ਸ਼ਿਕਾਇਤ ਕਰ ਦਿੱਤੀ ਹੈ। ਮਹਿਕਮੇ ਵਾਲੇ ਉਸ ਦੇ ਵੱਟੇ ਚੈੱਕ ਕਰਨ ਲਈ ਕਦੀ ਖੱਬੇ ਛਾਬੇ 'ਤੇ ਰੱਖਦੇ ਹਨ ਤੇ ਕਦੀ ਸੱਜੇ ਛਾਬੇ 'ਤੇ। ਮੈਂ ਇਸ ਲਈ ਟਕਾ ਕਦੀ ਸੱਜੀ ਤਲੀ 'ਤੇ ਰੱਖ ਰਿਹਾ ਹਾਂ ਤੇ ਕਦੀ ਖੱਬੀ 'ਤੇ ਤਾਂਕਿ ਮੇਰੇ ਪਿਆਰੇ ਦੇ ਵੱਟਿਆਂ ਵਿਚ ਫ਼ਰਕ ਨਾ ਆਵੇ। ਈਰਖਾ ਵਾਲੇ ਉਸ ਦੇ ਵੱਟਿਆਂ ਵਿਚ ਫ਼ਰਕ ਪਾ ਕੇ ਉਸ ਦੀ ਬਦਨਾਮੀ ਕਰਨੀ ਚਾਹੁੰਦੇ ਹਨ, ਭਾਈ ਕਟਾਰੂ ਸੱਚਾ ਹੈ, ਭੋਲਾ-ਭਾਲਾ ਹੈ, ਅਸੀਂ ਉਸ ਦੇ ਪਰਦੇ ਕੱਜ ਰਹੇ ਹਾਂ।

ਭਾਵ ਕਿ ਇਹ ਸੰਸਾਰ ਹੈ, ਕਈ ਚਾਹੁੰਦੇ ਹਨ ਕਿ ਦੂਸਰੇ ਦੇ ਪਰਦੇ ਨੰਗੇ ਹੋਣ ਤੇ ਅਸੀਂ ਸੁਆਦ ਲਈਏ, ਪਰ ਜਿਸ ਦੇ ਪੱਲੇ ਸੁਖਮਨੀ ਸਾਹਿਬ ਜੀ ਦਾ ਧਨ ਹੈ, ਗੁਰੂ ਉਸ ਦੇ ਪਰਦੇ ਕੱਜਦਾ ਹੈ।

ਇਕ ਭਾਈ ਤ੍ਰਿਲੋਕਾ ਹੋਇਆ ਹੈ, ਗੁਰੂ ਅਰਜਨ ਦੇਵ ਪਾਤਸ਼ਾਹ ਦੇ ਸਮੇਂ। ਇਹ ਗੁਰੂ ਸਾਹਿਬ ਦੇ ਚਰਨਾਂ ਵਿਚ ਆਇਆ ਤੇ ਬੇਨਤੀ ਕੀਤੀ, "ਸਤਿਗੁਰੂ ਜੀ ! ਕੋਈ ਉਪਦੇਸ਼ ਦਿਓ, ਜਿਸ ਨਾਲ ਜੀਵਨ ਸਫਲਾ ਹੋ ਜਾਵੇ।" ਸਤਿਗੁਰੂ ਨੇ ਪੁੱਛਿਆ "ਭਈ ਕਿਰਤ ਕੀ ਕਰਦਾ ਹੈਂ?" ਭਾਈ ਤ੍ਰਿਲੋਕਾ ਕਹਿਣ ਲੱਗਾ, "ਜੀ ਮੈਂ ਹਕੂਮਤ ਦੇ ਹਿਫ਼ਾਜ਼ਤੀ ਦਸਤੇ ਦਾ ਸਿਪਾਹੀ ਹਾਂ।" ਗੁਰੂ ਸਾਹਿਬ ਨੇ ਉਸ ਨੂੰ 6 ਬਚਨ ਦਿੱਤੇ।

(ਦਾਸ ਇਥੇ ਇਕ ਬੇਨਤੀ ਕਰ ਦੇਵੇ ਕਿ ਇਨ੍ਹਾਂ ਬਚਨਾਂ ਨੂੰ ਪੜ੍ਹ ਕੇ ਛੱਡ ਨਾ ਦੇਣਾ, ਇਨ੍ਹਾਂ ਨੂੰ ਵਿਚਾਰ ਕੇ ਆਪਣੇ ਲਈ ਜ਼ਿੰਦਗੀ ਵਿਚ ਚਲਣ ਲਈ ਸੇਧ ਲੈਣਾ, ਕਿਉਂਕਿ ਇਸ ਤੋਂ ਵੱਡਾ ਹੋਰ ਕੋਈ ਰਸਤਾ ਨਹੀਂ ਜੇ, ਆਪਣੀ ਜ਼ਿੰਦਗੀ ਵਿਚ ਸੜਕ ਲੈਣ ਲਈ। ਗੁਰੂ ਨਾਨਕ ਸਾਹਿਬ ਦਸ ਪਾਤਸ਼ਾਹੀਆਂ ਦੇ ਰੂਪ ਵਿਚ ਜਦੋਂ ਸਰੀਰ ਕਰ ਕੇ ਆਏ, ਕਿਸੇ ਵੀ ਸਿੱਖ ਨੂੰ ਉਨ੍ਹਾਂ ਨੇ ਜੋ ਰਸਤਾ ਦਿੱਤਾ, ਉਨ੍ਹਾਂ ਨੂੰ ਕਿਤਾਬਾਂ 'ਚ ਪੜ੍ਹ ਕੇ ਜਾਂ ਸੰਗਤ ਵਿਚ ਸੁਣ ਕੇ ਅਸੀਂ ਆਪਣੇ ਅੰਦਰ ਝਾਤੀ ਮਾਰਨੀ ਹੈ, ਆਪਣੇ ਆਪ ਨੂੰ ਤੋਲਣਾ ਹੈ ਕਿ ਜੋ ਰਸਤੇ ਗੁਰੂ ਸਾਹਿਬਾਂ ਨੇ ਆਪਣੇ ਸਿੱਖਾਂ ਨੂੰ ਬਖ਼ਸ਼ੇ, ਉਹ ਸਾਡੇ ਕੋਲ ਹੈਨ

ਜਾਂ ਨਹੀਂ। ਜੇ ਹੈਨ ਤਾਂ ਸਤਿਗੁਰੂ ਦੀ ਕਿਰਪਾ, ਜੇ ਨਹੀਂ ਹਨ ਤਾਂ ਸਤਿਗੁਰੂ ਦੀ ਕਿਰਪਾ ਨਾਲ ਉਨ੍ਹਾਂ ਨੂੰ ਸਮਝ ਕੇ ਉਨ੍ਹਾਂ ਸੜਕਾਂ 'ਤੇ ਚਲਣ ਦਾ ਯਤਨ ਕਰਨਾ ਹੈ, ਉਨ੍ਹਾਂ ਨੂੰ ਆਪਣੇ ਜੀਵਨ ਵਿਚ ਲਿਆਉਣਾ ਹੈ ਤਾਂਕਿ ਸਾਡਾ ਵੀ ਜੀਵਨ ਸਫਲਾ ਹੋ ਸਕੇ। ਪੜ੍ਹਨ ਦਾ ਅਸਲੀ ਫ਼ਾਇਦਾ ਤਾਂ ਹੀ ਹੈ ਨਹੀਂ ਤਾਂ ਬਾਣੀ ਵਿਚ ਵੀ ਲਿਖਿਆ ਹੈ:-

*"ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥"*

(ਅੰਗ ੪੬੭)

ਭਾਵ ਕਿ ਨਿਰਾ ਪੜ੍ਹੀ ਜਾਣ ਨਾਲ ਗੱਲ ਨਹੀਂ ਬਣਦੀ। ਇਹ ਦਾਸ ਨੇ ਥੋੜ੍ਹੀ ਜਿਹੀ ਇਸ ਲਈ ਵਿਚਾਰ ਕੀਤੀ ਹੈ ਕਿ ਅਸੀਂ ਕਿਧਰੇ ਇਨ੍ਹਾਂ ਬਚਨਾਂ ਨੂੰ ਪੜ੍ਹ ਕੇ ਇਸ ਲਈ ਨਾ ਛੱਡ ਦੇਈਏ ਕਿ ਇਹ ਬਚਨ ਤਾਂ ਗੁਰੂ ਸਾਹਿਬ ਨੇ ਭਾਈ ਤ੍ਰਿਲੋਕੇ ਨੂੰ ਦਿੱਤੇ ਸੀ, ਅਸੀਂ ਇਨ੍ਹਾਂ ਤੋਂ ਕੀ ਲੈਣਾ ਹੈ, ਨਹੀਂ ! ਗੁਰੂ ਪਿਆਰਿਓ ! ਗੁਰੂ ਸਾਹਿਬਾਂ ਨੇ ਆਪਣੇ ਜੀਵਨ ਕਾਲ ਵਿਚ ਜੋ ਵੀ ਆਪਣੇ ਸਿੱਖਾਂ ਨੂੰ ਬਚਨ ਦਿੱਤੇ, ਉਹ ਸਾਡੇ ਲਈ ਵੀ ਉਤਨੇ ਹੀ ਕੀਮਤੀ ਹਨ, ਉਤਨੇ ਹੀ ਅਨਮੋਲ ਹਨ, ਉਤਨੇ ਹੀ ਜ਼ਰੂਰੀ ਹਨ। ਦਾਸ ਦਾ ਇਨ੍ਹਾਂ ਬਚਨਾਂ ਨੂੰ ਲਿਖਣ ਦਾ ਤੇ ਤੁਹਾਡਾ ਇਨ੍ਹਾਂ ਬਚਨਾਂ ਨੂੰ ਪੜ੍ਹਨ ਦਾ ਤਾਂ ਹੀ ਲਾਭ ਹੈ ਜੇ ਇਨ੍ਹਾਂ ਬਚਨਾਂ ਨੂੰ ਪੜ੍ਹ ਕੇ ਆਪਣੇ ਜੀਵਨ ਲਈ ਹੀਰੇ-ਮੋਤੀ ਇਕੱਠੇ ਕਰ ਲਈਏ।)

ਗੁਰੂ ਅਰਜਨ ਸਾਹਿਬ ਨੇ ਪਹਿਲਾ ਬਚਨ ਭਾਈ ਤ੍ਰਿਲੋਕੇ ਨੂੰ ਦਿੱਤਾ –

ਪ੍ਰਮੇਸ਼ਰ ਦੇ ਦਿੱਤੇ 'ਤੇ ਸੰਤੋਖ ਕਰਨਾ।

ਦੂਸਰਾ ਬਚਨ ਸੀ –

ਕ੍ਰੋਧ ਦਾ ਤਿਆਗ ਕਰਨਾ ਹੈ।

ਕ੍ਰੋਧ ਤਨ ਨੂੰ ਗਾਲਦਾ ਹੈ। ਬਾਣੀ ਵਿਚ ਵੀ ਮੋਹਰ ਲੱਗੀ ਹੈ –

*"ਕਾਮੁ ਕ੍ਰੋਧੁ ਕਾਇਆ ਕਉ ਗਾਲੈ॥*
*ਜਿਉ ਕੰਚਨ ਸੋਹਾਗਾ ਢਾਲੈ॥"* (ਅੰਗ ੯੩੨)

ਤੀਸਰਾ ਬਚਨ –

ਜੀਵਾਂ ਤੇ ਦਇਆ ਕਰਨੀ।

ਚੌਥਾ ਬਚਨ -

ਸੁਖਮਨੀ ਸਾਹਿਬ ਦੀ ਬਾਣੀ ਪੜ੍ਹਨੀ ਤੇ ਸਿਮਰਨ ਕਰਨਾ।

ਪੰਜਵਾਂ ਬਚਨ -

ਭਾਣਾ ਮੰਨਣਾ।

ਛੇਵਾਂ ਬਚਨ -

ਸਰੀਰ ਵਿਚੋਂ ਹੰਕਾਰ ਦਾ ਤਿਆਗ ਕਰਨਾ।

ਭਾਈ ਤ੍ਰਿਲੋਕਾ ਨੇ ਇਹ ਗੁਰੂ ਸਾਹਿਬ ਦੇ ਦਿੱਤੇ 6 ਬਚਨ ਆਪਣੀ ਝੋਲੀ ਵਿਚ ਪੁਵਾ ਲਏ, ਆਪਣੀ ਹਿਰਦੇ ਦੀ ਡਾਇਰੀ 'ਤੇ ਲਿਖ ਲਏ। ਭਾਈ ਤ੍ਰਿਲੋਕਾ ਦੀ ਹਿਫ਼ਾਜ਼ਤੀ ਦਸਤੇ ਦੀ ਨੌਕਰੀ ਸੀ। ਆਪਣੀ ਹਕੂਮਤ ਦੇ ਬਾਦਸ਼ਾਹ ਨਾਲ ਜਾਂਦਾ ਸੀ।

ਇਤਿਹਾਸ ਲਿਖਦਾ ਹੈ ਕਿ ਇਕ ਵਾਰੀ ਆਪਣੀ ਹਕੂਮਤ ਦੇ ਬਾਦਸ਼ਾਹ ਨਾਲ, ਭਾਈ ਤ੍ਰਿਲੋਕਾ ਸ਼ਿਕਾਰ ਕਰਨ ਜਾ ਰਿਹਾ ਸੀ ਕਿ ਬਾਦਸ਼ਾਹ ਨੇ ਸ਼ਿਕਾਰ ਕਰਨ ਲਈ ਆਪਣੀ ਤਲਵਾਰ ਕੱਢੀ। ਭਾਈ ਤ੍ਰਿਲੋਕੇ ਨੇ ਵੀ ਆਪਣੀ ਤਲਵਾਰ ਕੱਢੀ ਤੇ ਇਕ ਹਿਰਨੀ ਦਾ ਸ਼ਿਕਾਰ ਕੀਤਾ। ਜਦੋਂ ਸ਼ਿਕਾਰ ਕੀਤਾ ਤਾਂ ਹਿਰਨੀ ਦਾ ਪੇਟ ਫਟ ਗਿਆ। ਹਿਰਨੀ ਦੇ ਪੇਟ ਵਿਚ ਦੋ ਬੱਚੇ ਸਨ, ਜਿਹੜੇ ਇਸ ਦੀਆਂ ਅੱਖਾਂ ਸਾਹਮਣੇ ਤੜਪ ਤੜਪ ਕੇ ਮਰ ਗਏ। ਇਸ ਦੇ ਮਨ ਨੇ ਅਵਾਜ਼ ਦਿੱਤੀ ਕਿ ਅੱਜ ਗੁਰੂ ਸਾਹਿਬ ਦੇ ਦਿੱਤੇ ਚੌਥੇ ਬਚਨ ਦੀ ਬੇਅਦਬੀ ਹੋ ਗਈ ਹੈ।

ਗੁਰੂ ਸਾਹਿਬ ਨੇ ਬਚਨ ਦਿੱਤਾ ਸੀ ਕਿ ਜੀਵਾਂ 'ਤੇ ਦਇਆ ਕਰਨੀ ਹੈ। ਹੁਣ ਸੋਚਦਾ ਹੈ, ਕੀ ਕਰਾਂ, ਹਿਫ਼ਾਜ਼ਤੀ ਦਸਤੇ ਦਾ ਮੈਂਬਰ ਹਾਂ, ਬਾਦਸ਼ਾਹ ਦੇ ਨਾਲ ਸ਼ਿਕਾਰ ਲਈ ਜਾਣਾ ਪੈਂਦਾ ਹੈ, ਕਿਹੜਾ ਢੰਗ ਅਪਨਾਵਾਂ ਕਿ ਗੁਰੂ ਸਾਹਿਬ ਦੇ ਬਚਨ ਦੀ ਬੇਅਦਬੀ ਨਾ ਹੋਵੇ, ਗੁਰੂ ਸਾਹਿਬ ਦਾ ਬਚਨ ਸੰਭਾਲ ਸਕਾਂ। ਸੋਚ ਵਿਚਾਰ ਕੇ ਇਸ ਨੇ ਢੰਗ ਕੀ ਅਪਨਾਇਆ - ਲੋਹੇ ਦੀ ਤਲਵਾਰ ਕੱਢ ਕੇ ਕਾਠ (ਲੱਕੜ) ਦੀ ਪਾ ਲਈ ਕਿ ਕਾਠ ਦੀ ਤਲਵਾਰ ਨਾਲ ਜੀਵਾਂ ਦੀ ਹੱਤਿਆ ਨਹੀਂ ਹੋਵੇਗੀ। 2-3 ਹਫ਼ਤੇ ਬੀਤੇ, ਪਰ ਜਿਵੇਂ ਦਾਸ ਨੇ ਪਹਿਲੇ ਵੀ ਲਿਖਿਆ ਸੀ ਕਿ ਵਿਚੋਂ ਹੀ ਹੁੰਦੇ ਹਨ ਸ਼ਿਕਾਇਤਾਂ ਕਰਨ ਵਾਲੇ, ਪਰਦੇ

ਨੰਗੇ ਕਰਨ ਵਾਲੇ। ਉਸ ਦੇ ਸਾਥੀਆਂ ਵਿਚੋਂ ਹੀ ਕਿਸੇ ਨੇ ਬਾਦਸ਼ਾਹ ਨੂੰ ਸ਼ਿਕਾਇਤ ਕਰ ਦਿੱਤੀ ਕਿ ਭਾਈ ਤ੍ਰਿਲੋਕਾ ਲੋਹੇ ਦੀ ਤਲਵਾਰ ਦੀ ਜਗ੍ਹਾ ਕਾਠ ਦੀ ਤਲਵਾਰ ਪਾਉਂਦਾ ਹੈ।

ਬਾਦਸ਼ਾਹ ਨੇ ਸੋਚਿਆ ਜੇ ਇਕੱਲੇ ਤ੍ਰਿਲੋਕੇ ਦੀ ਤਲਵਾਰ ਦੀ ਚੈਕਿੰਗ ਕਰਾਂਗਾ ਤਾਂ ਉਸ ਨੂੰ ਪਤਾ ਲੱਗ ਜਾਵੇਗਾ ਤੇ ਹੋ ਸਕਦਾ ਹੈ ਕਿਸੇ ਨੇ ਝੂਠੀ ਸ਼ਿਕਾਇਤ ਕੀਤੀ ਹੋਵੇ ਤੇ ਜੇ ਐਸਾ ਹੋਇਆ ਤਾਂ ਉਸ ਨੂੰ ਬਹੁਤ ਬੁਰਾ ਲੱਗੇਗਾ। ਇਹ ਵਿਚਾਰ ਕੇ ਉਸ ਨੇ ਇਕ ਦਿਨ ਅਚਨਚੇਤ ਹੀ ਆਰਡਰ ਕੱਢਿਆ ਕਿ ਅੱਜ ਸਾਰਿਆਂ ਦੀਆਂ ਤਲਵਾਰਾਂ ਚੈੱਕ ਕਰਨੀਆਂ ਹਨ। ਹੁਣ ਧਿਆਨ ਦੇਣਾ, ਗੁਰੂ ਦੇ ਬਚਨਾਂ ਨੂੰ ਸੰਭਾਲਣ ਵਾਲਿਆਂ ਦੇ, ਸੁਖਮਨੀ ਸਾਹਿਬ ਦੀ ਬਾਣੀ ਦੇ ਨੇਮੀਆਂ ਦੇ ਗੁਰੂ ਕਿਵੇਂ ਪਰਦੇ ਕੱਜਦਾ ਹੈ। ਹਿਫ਼ਾਜ਼ਤੀ ਦਸਤੇ ਦੇ 30-40 ਮੈਂਬਰ ਸਨ। ਸਾਰਿਆਂ ਨੇ ਵਾਰੀ-ਵਾਰੀ ਆਪਣੀਆਂ ਤਲਵਾਰਾਂ ਚੈੱਕ ਕਰਵਾਉਣੀਆਂ ਸ਼ੁਰੂ ਕੀਤੀਆਂ। ਹੁਣ ਭਾਈ ਤ੍ਰਿਲੋਕਾ, ਮਨ ਹੀ ਮਨ ਵਿਚ ਗੁਰੂ ਸਾਹਿਬ ਦੇ ਚਰਨਾਂ ਵਿਚ ਅਰਦਾਸਾਂ ਕਰ ਰਿਹਾ ਹੈ, ਅੰਦਰ ਸੁਖਮਨੀ ਸਾਹਿਬ ਦੀਆਂ ਪੰਕਤੀਆਂ ਪੜ੍ਹ ਰਿਹਾ ਹੈ -

*'ਅਪੁਨੇ ਜਨ ਕਾ ਪਰਦਾ ਢਾਕੈ॥'*

(ਅੰਗ ੨੮੫)

ਅਰਦਾਸਾਂ ਕਰ ਰਿਹਾ ਹੈ ਕਿ ਸਤਿਗੁਰੂ ਆਪ ਹੀ ਕਿਰਪਾ ਕਰਨੀ, ਆਪ ਜੀ ਦਾ ਬਚਨ ਸੰਭਾਲਣ ਲਈ ਕਾਠ ਦੀ ਤਲਵਾਰ ਪਾਈ ਸੀ, ਆਪ ਹੀ ਕਿਰਪਾ ਕਰਨੀ, ਮੇਰੀ ਇੱਜ਼ਤ ਰੱਖਣੀ, ਮੇਰੇ ਪਰਦੇ ਢੱਕਣੇ। ਲਾਈਨ ਲੱਗੀ ਹੋਈ ਸੀ, ਵਾਰੀ-ਵਾਰੀ ਸਾਰੇ ਆਪਣੀਆਂ ਤਲਵਾਰਾਂ ਚੈੱਕ ਕਰਵਾ ਰਹੇ ਸਨ। ਜਦੋਂ ਭਾਈ ਤ੍ਰਿਲੋਕੇ ਦੀ ਵਾਰੀ ਆਈ, ਇਸ ਨੇ ਗੁਰੂ ਸਾਹਿਬ ਦੇ ਚਰਨਾਂ ਦਾ ਧਿਆਨ ਧਰ ਕੇ ਆਪਣੀ ਤਲਵਾਰ, ਮਿਆਨ ਵਿਚੋਂ ਕੱਢੀ ਤਾਂ ਅਫ਼ਸਰ ਨੂੰ ਉਹ ਕਾਠ ਦੀ ਤਲਵਾਰ, ਲੋਹੇ ਦੀ ਤਲਵਾਰ ਦੀ ਤਰ੍ਹਾਂ ਲਿਸ਼ਕਦੀ ਨਜ਼ਰ ਆਈ। ਹੁਣ ਭਾਈ ਤ੍ਰਿਲੋਕਾ ਵੀ ਹੈਰਾਨ ਕਿ ਤਲਵਾਰ ਤਾਂ ਮੇਰੀ ਕਾਠ ਦੀ ਹੀ ਹੈ ਫਿਰ ਅਫ਼ਸਰ ਦੀਆਂ ਅੱਖਾਂ 'ਤੇ ਕਿਵੇਂ ਪਰਦਾ ਪੈ ਗਿਆ।

ਪਿਆਰਿਓ ! ਇਹ ਕੋਈ ਸਿਰਫ਼ ਬੀਤੀਆਂ ਸਾਖੀਆਂ ਹੀ ਨਾ

ਸਮਝਣਾ, ਅੱਜ ਵੀ ਜਿਸ ਕੋਲ ਸੁਖਮਨੀ ਸਾਹਿਬ ਦੀ ਦਾਤ ਹੈ, ਇਹ ਸਾਡੇ ਪਰਦੇ ਕੱਜਦੀ ਹੈ। ਉਹ ਗੱਲ ਬਣ ਜਾਂਦੀ ਹੈ -

**ਅਖੀਆਂ ਵਿਚ ਘੱਟਾ**
**ਮੂੰਹ ਵਿਚ ਡੱਟਾ।**
**ਬਿੜ ਬਿੜ ਤੱਕੇ**
**ਬੋਲ ਨਾ ਸਕੇ।**

ਹੋਰ ਵੀ ਕਈ ਪੱਖਾਂ ਤੋਂ ਨਿਰੰਕਾਰ ਆਪਣੇ ਪਿਆਰਿਆਂ ਦੀ ਪੈਜ ਰੱਖਦਾ ਹੈ, ਉਨ੍ਹਾਂ ਦੇ ਪਰਦੇ ਕੱਜਦਾ ਹੈ, ਕਿਸੇ ਵੀ ਪੱਖ ਤੋਂ ਉਨ੍ਹਾਂ ਦੀ ਪਿੱਠ ਨਹੀਂ ਲੱਗਣ ਦੇਂਦਾ।

ਗੁਰੂ ਸਾਹਿਬ ਦੇ ਸਮੇਂ ਦੀਆਂ ਵੀ ਐਸੀਆਂ ਮਿਸਾਲਾਂ ਮਿਲਦੀਆਂ ਹਨ। ਸੂਰਜ ਪ੍ਰਕਾਸ਼ ਗ੍ਰੰਥ ਵਿਚ ਇਕ ਕਥਾ ਮਿਲਦੀ ਹੈ। 'ਸ਼ੀਹਾ ਤੇ ਗਜਨਾ' ਦੀ :

**ਸ਼ੀਹਾ ਗਜਨ ਦੋਨੋ ਭਾਈ।**
**ਆਏ ਸਤਿਗੁਰ ਕੀ ਸਰਣਾਈ।**

ਇਹ ਦੋਵੇਂ ਭਰਾ ਹੋਏ ਹਨ ਗੁਰੂ ਨਾਨਕ ਸਾਹਿਬ ਦੇ ਸਮੇਂ। ਗੁਰੂ ਨਾਨਕ ਸਾਹਿਬ ਨੇ ਇਨ੍ਹਾਂ ਨੂੰ ਬਚਨ ਕੀਤਾ ਸੀ ਕਿ ਦੋ ਵੇਲੇ ਸਤਿਸੰਗ ਕਰਿਆ ਕਰੋ

(ਇਥੇ ਦਾਸ ਇਕ ਗੱਲ ਖੋਲ੍ਹ ਦੇਵੇ, ਸਤਿਸੰਗ ਤੋਂ ਭਾਵ ਸਿਰਫ਼ ਇਕੱਠ ਤੋਂ ਨਾ ਲੈਣਾ, ਇਕੱਠ ਵਿਚ ਵੀ ਸੰਗਤ ਹੁੰਦੀ ਹੈ, ਪਰ ਜਦੋਂ ਤੁਸੀਂ ਦੋ-ਚਾਰ ਸਰੀਰ ਰਲ ਕੇ ਵੀ ਗੁਰੂ ਦੀਆਂ ਵਿਚਾਰਾਂ, ਗੁਰੂ ਦੀਆਂ ਕਥਾ-ਕਹਾਣੀਆਂ ਕਰਦੇ ਹੋ ਤਾਂ ਇਹ ਵੀ ਸਤਿਸੰਗ ਹੈ। ਸਤਿਸੰਗ ਤੁਸੀਂ ਇਕੱਲਿਆਂ ਵੀ ਕਰ ਸਕਦੇ ਹੋ, ਇਕੱਲਿਆਂ ਘਰ ਬੈਠ ਕੇ ਟੇਪ ਲਾ ਕੇ ਵੀ ਸੰਗਤ ਹੋ ਜਾਂਦੀ ਹੈ, ਬਾਣੀ ਪੜ੍ਹ ਕੇ ਵੀ ਸੰਗਤ ਹੋ ਜਾਂਦੀ ਹੈ, ਸਤਿਸੰਗ ਗੁਰੂ ਦੇ ਇਤਿਹਾਸ ਦੀ ਕੋਈ ਕਿਤਾਬ ਜਾਂ ਕੋਈ ਹੋਰ ਧਾਰਮਿਕ ਕਿਤਾਬ ਪੜ੍ਹ ਕੇ ਵੀ ਇਕੱਲਿਆਂ ਹੋ ਜਾਂਦੀ ਹੈ।)

ਕਿਸੇ ਨੇ ਬਾਬਾ ਨੰਦ ਸਿੰਘ ਜੀ ਨੂੰ ਸਵਾਲ ਕਰ ਦਿੱਤਾ ਸੀ ਕਿ ਦੋ ਵੇਲੇ ਸਤਿਸੰਗ ਦਾ ਕੀ ਲਾਭ ਹੈ ? ਬਾਬਾ ਜੀ ਕਹਿਣ ਲੱਗੇ, ਭਾਂਡਾ ਇੰਨਾ ਮੈਲਾ

ਨਹੀਂ ਹੁੰਦਾ ਕਿ ਕਈ ਜਨਮ ਵਾਰੀ ਹੀ ਨਾ ਆਵੇ, ਮੈਲ ਨਾਲੋ ਨਾਲ ਧੋਤੀ ਜਾਂਦੀ ਹੈ। ਤੁਸੀਂ ਕਦੀ ਨੋਟ ਕਰੋ ਕਪੜਾ ਘੱਟ ਗੰਦਾ ਹੋਵੇ, ਬੜੀ ਸੌਖੀ ਤਰ੍ਹਾਂ ਧੋਣ ਨਾਲ ਮੈਲ ਲੱਥ ਜਾਂਦੀ ਹੈ, ਜਿਤਨਾ ਕੱਪੜਾ ਵੱਧ ਮੈਲਾ ਹੋਵੇ, ਉਤਨਾ ਹੀ ਸਾਫ਼ ਕਰਨਾ ਔਖਾ ਹੁੰਦਾ ਹੈ, ਸਮਾਂ ਵੀ ਜ਼ਿਆਦਾ ਲੱਗਦਾ ਹੈ। ਇਸ ਤੋਂ ਇਲਾਵਾ ਕਈ ਕੱਪੜੇ ਐਸੇ ਵੀ ਹੁੰਦੇ ਹਨ, ਜਿਨ੍ਹਾਂ ਨਾਲ ਕਾਰਾਂ, ਮਸ਼ੀਨਾਂ ਦੇ ਪੁਰਜ਼ੇ ਆਦਿ ਸਾਫ਼ ਕੀਤੇ ਜਾਂਦੇ ਹਨ, ਜਿਨ੍ਹਾਂ ਦੀ ਕਾਲਖ ਐਸੀ ਪੱਕੀ ਹੁੰਦੀ ਹੈ ਕਿ ਹਜ਼ਾਰਾਂ ਵਾਰ ਧੋਣ ਨਾਲ ਵੀ ਸਾਫ਼ ਨਹੀਂ ਹੁੰਦੀ। ਕਪੜਾ ਫੱਟ ਜਾਵੇਗਾ ਪਰ ਸਾਫ਼ ਨਹੀਂ ਹੋਵੇਗਾ। ਬਾਬਾ ਜੀ ਬਚਨ ਕਰਦੇ ਸਨ ਕਿ ਇਸੇ ਤਰ੍ਹਾਂ ਜੇ ਕੋਈ ਅੰਮ੍ਰਿਤ ਵੇਲੇ ਉਠਕੇ ਬਾਣੀ ਨਾਲ ਜੁੜਦਾ ਹੈ, ਉਸ ਦੇ ਰਾਤ ਦੇ ਕੀਤੇ ਪਾਪ ਧੋਤੇ ਜਾਂਦੇ ਹਨ ਤੇ ਜਦੋਂ ਰਾਤ ਨੂੰ ਜੁੜਦਾ ਹੈ ਤਾਂ ਦਿਨ ਦੇ ਕੀਤੇ ਪਾਪ ਧੋਤੇ ਜਾਂਦੇ ਹਨ, ਪਾਪ ਜਮ੍ਹਾਂ ਨਹੀਂ ਹੁੰਦੇ। ਦੋ ਵੇਲੇ ਸਤਿਸੰਗ ਕਰਨ ਨਾਲ ਨਾਲੋ ਨਾਲ ਭਾਂਡਾ ਸਾਫ਼ ਹੁੰਦਾ ਜਾਂਦਾ ਹੈ।)

ਇਨ੍ਹਾਂ ਦੋਵਾਂ ਭਰਾਵਾਂ ਨੇ ਗੁਰੂ ਸਾਹਿਬ ਦਾ ਬਚਨ ਸੰਭਾਲ ਲਿਆ। ਦੋ ਵੇਲੇ ਬਾਣੀ ਨਾਲ ਜੁੜਨਾ, ਸੰਗਤ ਵੀ ਕਰਨੀ। ਇਤਿਹਾਸ ਲਿਖਦਾ ਹੈ, ਸ਼ੀਹੇ ਦੀ ਲੜਕੀ ਦੀ ਸ਼ਾਦੀ ਆ ਗਈ। ਘਰ ਵਿਚ ਕੋਈ ਬਹੁਤ ਅਮੀਰੀ ਨਹੀਂ ਸੀ, ਬਸ ਆਈ-ਚਲਾਈ ਸੀ। ਮਨ ਵਿਚ ਭਾਵਨਾ ਬਣੀ ਕਿ ਵਿਆਹ ਤੋਂ ਪਹਿਲਾਂ ਘਰ ਵਿਚ ਸੰਗਤ ਦੇ ਚਰਨ ਵੀ ਪੁਆਏ ਜਾਣ। ਘਰ ਵਿਚ ਸਤਿਸੰਗ ਕਰਵਾਇਆ। ਬਰਾਤ ਲਈ ਜੋ ਰਸਦ ਲਿਆਂਦੀ ਗਈ ਸੀ, ਉਸ ਵਿਚੋਂ ਕਾਫ਼ੀ ਸਾਰੀ ਰਸਦ ਸੰਗਤ ਦੇ ਲੰਗਰ 'ਤੇ ਲੱਗ ਗਈ। ਸਮਰੱਥਾ ਅਨੁਸਾਰ ਥੋੜ੍ਹਾ ਬਹੁਤਾ ਹੋਰ ਰਾਸ਼ਨ ਲਿਆਂਦਾ ਗਿਆ।

ਪੁਰਾਤਨ ਸਮਾਂ ਐਸਾ ਸੀ, 2-3 ਦਿਨ ਬਰਾਤ ਲੜਕੀ ਵਾਲਿਆਂ ਦੇ ਘਰ ਠਹਿਰਿਆ ਕਰਦੀ ਸੀ, ਪਰ ਅਚਾਨਕ ਉਨ੍ਹਾਂ ਨੂੰ ਸੁਨੇਹਾ ਮਿਲਿਆ ਕਿ ਬਰਾਤ 7 ਦਿਨ ਰੁਕੇਗੀ। ਉਨ੍ਹਾਂ ਨੇ ਤਾਂ ਇੰਤਜ਼ਾਮ ਕੀਤਾ ਹੋਇਆ ਸੀ ਦੋ ਦਿਨਾਂ ਦੇ ਰਾਸ਼ਨ ਦਾ ਪਰ ਹੁਣ ਸੋਚਦੇ ਹਨ ਕਿ 7 ਦਿਨ ਬਰਾਤੀਆਂ ਦੀ ਖ਼ਾਤਰਦਾਰੀ ਕਿਵੇਂ ਹੋਵੇਗੀ। ਸ਼ੀਹੇ ਦੇ ਅੰਦਰ ਭਰੋਸਾ ਸੀ ਕਿ ਜਿਸ ਗੁਰੂ ਦੇ ਚਰਨ ਫੜੇ ਹਨ, ਉਹ ਬਹੁਤ ਸਮਰੱਥ ਹੈ, ਉਹ ਆਪੇ ਸਾਰੇ ਕਾਰਜ ਸੁਆਰੇਗਾ, ਪੈਜ ਰੱਖੇਗਾ। ਕਹਿਣ ਲੱਗਾ ਕਿਸੇ ਨੇ ਵੀ ਪਦਾਰਥਾਂ ਵਾਲੇ

ਬਰਤਨਾਂ ਤੋਂ ਕੱਪੜਾ ਉਤਾਰ ਕੇ ਨਹੀਂ ਵੇਖਣਾ ਕਿ ਕਿੰਨੀ ਚੀਜ਼ ਰਹਿ ਗਈ ਹੈ। ਸਾਮਾਨ ਬਣਾਈ ਜਾਵੋ, ਬਰਤਨਾਂ ਵਿਚ ਪਾਈ ਜਾਵੋ ਤੇ ਵਰਤਾਈ ਜਾਵੋ। ਤੇ ਆਪ ਗੁਰੂ ਸਾਹਿਬ ਦੇ ਚਰਨਾਂ ਵਿਚ ਗਲ਼ ਵਿਚ ਪੱਲਾ ਪਾ ਕੇ ਅਰਦਾਸ ਕਰ ਦਿੱਤੀ, ਸਤਿਗੁਰੂ ਜੀ ! ਧੀ ਦਾ ਕਾਰਜ ਹੈ, ਆਪ ਲਾਜ ਰੱਖਣੀ, ਪਰਦੇ ਕੱਜਣੇ।

ਇਤਿਹਾਸ ਲਿਖਦਾ ਹੈ ਕਿ 7 ਦਿਨ-7 ਰਾਤ ਬਰਾਤ ਰੁਕੀ। ਸਭ ਨੇ ਪਕਵਾਨ ਛਕੇ, ਕਿਸੇ ਵੀ ਪਦਾਰਥ ਦੀ ਕੋਈ ਕਮੀ ਨਾ ਆਈ, ਇਹ ਗੁਰੂ ਸਾਹਿਬ ਦਾ ਚੋਜ ਹੀ ਸੀ। ਬੱਸ ਹਰ ਸੰਗਤ ਦਾ ਪ੍ਰੇਮੀ ਹੱਥ ਵਿਚ ਕੁਝ ਨਾ ਕੁਝ ਲੈ ਕੇ ਹੀ ਆ ਰਿਹਾ ਸੀ। ਗੁਰੂ ਸਾਹਿਬ ਨੇ ਸੰਗਤ ਰਾਹੀਂ ਬਰਕਤ ਪਵਾ ਦਿੱਤੀ, ਕਿਉਂਕਿ ਉਸ ਦਾ ਸੁਭਾਅ ਹੈ - ਪਰਦੇ ਕੱਜਣੇ।

ਇਕ ਵਾਰੀ ਫ਼ਰੀਦ ਜੀ ਤੁਰੇ ਜਾ ਰਹੇ ਸਨ। ਰਸਤੇ ਵਿਚ ਕਬਰਾਂ ਆ ਗਈਆਂ। ਉਥੇ ਇਕ ਕਬਰ ਖ਼ਾਲੀ ਪਈ ਸੀ। ਉਸ ਕਬਰ ਵਿਚੋਂ ਆਵਾਜ਼ ਆਈ, "ਫ਼ਰੀਦ ਕਿਧਰ ਜਾ ਰਿਹਾ ਹੈਂ, ਕਿਥੇ ਦੁਨੀਆਂ ਦੇ ਝਮੇਲਿਆਂ ਵਿਚ ਫੱਸਿਆ ਪਿਆ ਹੈਂ, ਇਕ ਦਿਨ ਤਾਂ ਤੂੰ ਮੇਰੇ ਕੋਲ ਹੀ ਆਉਣਾ ਹੈ, ਛੱਡ ਖਿਲਾਰਿਆਂ ਨੂੰ ਤੇ ਹੁਣੇ ਹੀ ਆ ਜਾ ਮੇਰੀ ਗੋਦ ਵਿਚ।"

(ਇਹ ਪੜ੍ਹ ਕੇ ਹੋ ਸਕਦਾ ਹੈ ਕਈਆਂ ਦੇ ਮਨ ਵਿਚ ਸ਼ੰਕਾ ਪੈਦਾ ਹੋ ਗਿਆ ਹੋਵੇ ਕਿ ਕਬਰ ਵਿਚੋਂ, ਮਿੱਟੀ ਵਿਚੋਂ ਅਵਾਜ਼ ਕਿਵੇਂ ਆ ਸਕਦੀ ਹੈ। ਇਕ ਗੱਲ ਜਾਣ ਲੈਣੀ, ਜਿਹੜੇ ਪ੍ਰਮਾਤਮਾ ਦੇ ਭਗਤ ਹੁੰਦੇ ਹਨ, ਨਾਮ-ਬੰਦਗੀ ਵਿਚ ਰੰਗੇ ਹੁੰਦੇ ਹਨ, ਜਿਨ੍ਹਾਂ ਦੀ ਸੁਰਤ ਨਾਮ ਜਪ-ਜਪ ਕੇ ਉੱਚੀ ਹੋ ਜਾਂਦੀ ਹੈ, ਉਹ ਮਿੱਟੀ ਨਾਲ, ਪਾਣੀ ਨਾਲ, ਹਵਾ ਨਾਲ ਵੀ ਗੱਲਾਂ ਕਰ ਲੈਂਦੇ ਹਨ, ਉਨ੍ਹਾਂ ਨੂੰ ਸ੍ਰਿਸ਼ਟੀ ਦੇ ਪੱਤੇ-ਪੱਤੇ ਵਿਚੋਂ, ਹਰ ਕਣ ਵਿਚੋਂ ਪ੍ਰਮਾਤਮਾ ਦੀ ਆਵਾਜ਼ ਸੁਣਾਈ ਦੇਂਦੀ ਹੈ।)

ਗੁਰਬਾਣੀ ਵਿਚ ਇਸ ਸਮੇਂ ਦੀ ਗਵਾਹੀ ਹੈ :

*ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥*
*ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ॥*

(ਅੰਗ ੧੩੮੨)

ਕਬਰ ਵਿਚੋਂ ਆਈ ਇਹ ਅਵਾਜ਼ ਸੁਣ ਕੇ ਇਕ ਵਾਰੀ ਫ਼ਰੀਦ ਜੀ ਦੇ

ਪੈਰ ਰੁੱਕ ਗਏ, ਮਨ ਕੰਬ ਗਿਆ, ਸੋਚਿਆ ਵਾਕਈ ਹੀ ਇਕ ਦਿਨ ਤਾਂ ਮੈਂ ਮਿੱਟੀ ਦੀ ਗੋਦ ਵਿਚ ਹੀ ਆਉਣਾ ਹੈ। ਫ਼ਰੀਦ ਜੀ ਇਕ ਦੋ ਮਿੰਟ ਰੁਕੇ, ਅੰਤਰ ਧਿਆਨ ਹੋਏ ਤੇ ਫਿਰ ਤੁਰ ਪਏ। ਮਿੱਟੀ ਵਿਚੋਂ ਫਿਰ ਅਵਾਜ਼ ਆਈ, "ਫ਼ਰੀਦ, ਕੀ ਤੈਨੂੰ ਮੇਰੀ ਗੋਦ ਚੰਗੀ ਨਹੀਂ ਲੱਗੀ?" ਹੁਣ ਫ਼ਰੀਦ ਕਹਿਣ ਲੱਗੇ, "ਐ ਮਿੱਟੀ ! ਮੈਨੂੰ ਇਕ ਗੱਲ ਦਾ ਜੁਆਬ ਦੇ ਕਿ ਤੇਰੇ ਕੋਲ ਕਿਹੜੇ ਗੁਣ ਹਨ, ਜੋ ਮੈਂ ਤੇਰੇ ਕੋਲ ਆ ਜਾਵਾਂ।" ਮਿੱਟੀ ਕਹਿਣ ਲੱਗੀ, "ਮੇਰੇ ਕੋਲ ਤਿੰਨ ਐਸੇ ਅਨਮੋਲ ਗੁਣ ਹਨ, ਜਿਨ੍ਹਾਂ ਨੂੰ ਸੁਣ ਕੇ ਤੂੰ ਹੈਰਾਨ ਹੋ ਜਾਵੇਂਗਾ।"

ਫ਼ਰੀਦ ਜੀ ਮਿੱਟੀ ਕੋਲੋਂ ਉਸ ਦੇ ਗੁਣ ਸੁਨਣ ਲਈ ਰੁਕ ਗਏ। ਮਿੱਟੀ ਕਹਿਣ ਲੱਗੀ, "ਮੇਰੇ ਵਿਚ ਸਭ ਤੋਂ ਪਹਿਲਾ ਅਨਮੋਲ ਗੁਣ ਹੈ, ਜਦੋਂ ਪ੍ਰਾਣੀ ਨੂੰ ਕੋਈ ਨਹੀਂ ਸੰਭਾਲਦਾ, ਕਹਿੰਦੇ ਲੈ ਜਾਵੋ ਇਸ ਨੂੰ, ਓਦੋਂ ਮੈਂ ਸੰਭਾਲਦੀ ਹਾਂ। ਦੂਸਰਾ ਗੁਣ ਮੈਂ ਪ੍ਰਾਣੀ ਦੇ ਥੱਲੇ ਉੱਤੇ ਪੈ ਕੇ ਉਸ ਦੇ ਪਰਦੇ ਕੱਜਦੀ ਹਾਂ। ਤੀਸਰਾ ਗੁਣ ਮੈਂ ਮਿੱਟੀ ਹਾਂ ਤੇ ਕੁਝ ਚਿਰ ਬਾਅਦ ਪ੍ਰਾਣੀ ਨੂੰ ਆਪਣਾ ਹੀ ਰੂਪ ਭਾਵ ਮਿੱਟੀ ਹੀ ਬਣਾ ਦੇਂਦੀ ਹਾਂ।"

ਮਿੱਟੀ ਕੋਲੋਂ ਉਸ ਦੇ ਗੁਣ ਸੁਣ ਕੇ ਫ਼ਰੀਦ ਫੇਰ ਤੁਰ ਪਏ। ਮਿੱਟੀ ਕਹਿੰਦੀ ਹੈ, "ਕੀ ਤੈਨੂੰ ਮੇਰੇ ਗੁਣ ਚੰਗੇ ਨਹੀਂ ਲੱਗੇ? ਮੇਰੇ ਗੁਣ ਸੁਣ ਕੇ ਵੀ ਅਗਾਂਹ ਤੁਰ ਪਿਆ ਹੈਂ।" ਫ਼ਰੀਦ ਕਹਿੰਦੇ ਹਨ, "ਮਿੱਟੀ ! ਇਹ ਤਿੰਨੇ ਗੁਣ ਮੇਰੇ ਮੁਰਸ਼ਦ, ਜਿਸ ਦੇ ਮੈਂ ਚਰਨ ਫੜੇ ਹਨ, ਉਸ ਵਿਚ ਵੀ ਹਨ।"

ਪਿਆਰਿਓ ! ਤੁਸੀਂ ਇਹ ਗੱਲ ਆਪਣੇ 'ਤੇ ਲੈ ਆਵੋ। ਇਹ ਤਿੰਨੇ ਗੁਣ ਤੁਹਾਡੇ ਮੁਰਸ਼ਦ, ਤੁਹਾਡੇ ਪਿਤਾ, ਤੁਹਾਡੇ ਮਾਲਕ, ਤੁਹਾਡੇ ਗੁਰੂ ਨਾਨਕ-ਜਿਸ ਦੇ ਤੁਸੀਂ ਚਰਨ ਫੜੇ ਹਨ, ਉਸ ਵਿਚ ਵੀ ਹਨ।

## ਪਹਿਲਾ ਗੁਣ-

ਕਿਸੇ ਪ੍ਰਾਣੀ ਨੂੰ ਭਾਵੇਂ ਘਰੋਂ ਲੱਖ ਧੱਕੇ ਪੈਂਦੇ ਹੋਣ, ਲੱਖ ਲਾਨ੍ਹਤਾਂ ਪੈਂਦੀਆਂ ਹੋਣ, ਜੇ ਉਹ ਗੁਰੂ ਦੇ ਦੁਆਰੇ ਜਾਵੇ, ਗੁਰੂ ਘਰ ਜਾਵੇ, ਕੋਈ ਨਹੀਂ ਕਹਿੰਦਾ, ਇਥੇ ਕਿਉਂ ਆਇਆ ਹੈਂ।

## ਦੂਸਰਾ ਗੁਣ-

ਜਿਸ ਬਾਰੇ ਸਾਡੀ ਵਿਚਾਰ ਚਲ ਰਹੀ ਹੈ, ਜੇ ਤੁਸੀਂ ਗੁਰੂ ਨਾਨਕ ਦੇ ਘਰ ਨਾਲ ਜੁੜੇ ਹੋ, ਤੁਹਾਡੇ ਘਰਾਂ ਵਿਚ ਅੰਮ੍ਰਿਤ ਵੇਲਾ ਹੈ, ਨਾਮ-ਬੰਦਗੀ ਦੀ

ਦਾਤ ਹੈ, ਸੁਖਮਨੀ ਸਾਹਿਬ ਦੀ ਦਾਤ ਹੈ, ਕੋਈ ਤੁਹਾਡੇ 'ਤੇ ਇਕ ਦਮ ਭੀੜ ਬਣ ਜਾਵੇ, ਕੋਈ ਅਉਖੀ ਘੜੀ ਬਣ ਜਾਵੇ, ਕੋਈ ਸਿਰ 'ਤੇ ਮੁਸ਼ਕਲ ਆ ਜਾਵੇ, ਉਹ ਪਰਦੇ ਕੱਜਦਾ ਹੈ, ਜਿਵੇਂ ਮਰਜ਼ੀ ਔਖਾ ਵੇਲਾ ਲੰਘਾਵੇ, ਸਾਡੀ ਬਾਂਹ ਫੜਦਾ ਹੈ, ਅਉਖੀ ਘੜੀ ਤੋਂ ਬਚਾਂਦਾ ਹੈ।

ਤੀਸਰਾ ਗੁਣ –

ਬਾਣੀ ਨਾਲ, ਸਿਮਰਨ ਨਾਲ ਜੁੜਨ ਵਾਲਿਆਂ ਨੂੰ ਗੁਰੂ ਨਾਨਕ ਆਪਣਾ ਰੂਪ ਬਣਾ ਦੇਂਦਾ ਹੈ। ਸੰਗਤ ਕਰਨ ਵਾਲੇ ਵਿਚ, ਬਾਣੀ ਨਾਲ ਮਨ ਕਰ ਕੇ ਜੁੜਨ ਵਾਲੇ ਵਿਚ ਹੌਲੀ-ਹੌਲੀ ਗੁਰੂ ਨਾਨਕ ਦੇ ਗੁਣ ਆਣੇ ਸ਼ੁਰੂ ਹੋ ਜਾਂਦੇ ਹਨ।

ਐ ਮਿੱਟੀ! ਮੇਰਾ ਮਾਲਕ ਸੰਭਾਲਦਾ ਵੀ ਹੈ, ਪਰਦੇ ਵੀ ਕੱਜਦਾ ਹੈ, ਤੇ ਤੂੰ ਆਪਣਾ ਰੂਪ ਮਿੱਟੀ ਬਣਾਵੇਂਗੀ। ਮੇਰਾ ਮਾਲਕ ਆਪਣਾ ਰੂਪ ਮਾਲਕੀ ਵਾਲਾ ਬਣਾ ਦਿੰਦਾ ਹੈ। ਇਸ ਲਈ ਪਿਆਰਿਓ ! ਸਾਡੀ ਗੋਦ ਗੁਰੂ ਨਾਨਕ ਹੀ ਹੋਵੇ।

ਅੰਮ੍ਰਿਤਸਰ ਵਿਚ ਇਕ ਚੰਨਣ ਸਿੰਘ ਕਲੋਨੀ ਹੈ। ਉਸ ਕਲੋਨੀ ਵਿਚ ਰਹਿਣ ਵਾਲੇ ਪਰਵਾਰ ਦੀ ਇਕ ਬੀਬੀ ਦਾ ਘਰ ਵਾਲਾ ਪੰਜਾਬ ਰੋਡਵੇਜ਼ ਦੀ ਬੱਸ ਦੀ ਡਰਾਈਵਰੀ ਕਰਦਾ ਸੀ। ਉਸ ਦੀ ਬੱਸ ਦੇ ਥੱਲੇ ਕੋਈ ਬੰਦਾ ਆ ਗਿਆ। ਹੁਣ ਬਣ ਗਈ ਸਿਰ 'ਤੇ ਇਕ ਦਮ ਮੁਸ਼ਕਲ। ਨੌਕਰੀ ਤੋਂ ਛੁੱਟੀ ਹੋ ਗਈ, ਕੇਸ ਪੈ ਗਿਆ। (ਜਦ ਤਕ ਕੇਸ ਚਲਦਾ ਹੈ, ਥੋੜ੍ਹੀ ਬਹੁਤ ਤਨਖ਼ਾਹ ਮਿਲਦੀ ਹੈ)। ਹੁਣ ਅਚਨਚੇਤ ਹੀ ਬਿਪਤਾ ਬਣ ਗਈ, ਨੌਕਰੀ ਵੀ ਗਈ, ਤਨਖ਼ਾਹ ਵੀ ਥੋੜ੍ਹੀ ਜਿਹੀ ਮਿਲਣੀ ਜਿਸ ਨਾਲ ਘਰ ਦਾ ਗੁਜ਼ਾਰਾ ਵੀ ਨਾ ਚਲਣਾ, ਉਤੋਂ ਕੇਸ ਵੀ ਪੈ ਗਿਆ, ਉਸ ਦਾ ਖ਼ਰਚਾ ਵੀ ਤੇ ਸਜ਼ਾ ਦਾ ਵੀ ਡਰ। ਕੋਈ ਸਾਲ ਕੁ ਬੀਤ ਗਿਆ ਕੇਸ ਲੜਦੇ ਨੂੰ, ਤਰੀਕਾਂ ਪਈ ਜਾਣ, ਕੋਈ ਫ਼ੈਸਲਾ ਨਾ ਹੋਵੇ।

ਰੱਬ ਦੀ ਕਰਨੀ, ਕੋਈ ਗੁਰਮੁਖ ਪਿਆਰਾ ਉਨ੍ਹਾਂ ਨੂੰ ਮਿਲ ਪਿਆ। ਉਸ ਨੇ ਪੁੱਛ ਲਿਆ, ਇਹ ਜੋ ਵੀ ਤੁਹਾਡੇ ਕੋਲੋਂ ਹਾਦਸਾ ਹੋਇਆ ਹੈ, ਇਹ ਅਚਾਨਕ ਹੋਇਆ ਹੈ ਜਾਂ ਜਾਣ ਬੁਝ ਕੇ ? ਉਸ ਨੇ ਦੱਸਿਆ ਕਿ ਅਚਾਨਕ ਹੀ ਇਹ ਘਟਨਾ ਵਾਪਰੀ ਹੈ। ਉਸ ਗੁਰਮੁਖ ਪਿਆਰੇ ਨੇ ਪ੍ਰੇਰਨਾ ਦਿੱਤੀ ਕਿ

ਗੁਰੂ ਨਾਨਕ ਦਾ ਘਰ ਬਹੁਤ ਵੱਡਾ ਹੈ, ਉਸ ਦਾ ਓਟ ਆਸਰਾ ਲਵੋ। ਇਹ ਵੀ ਕੋਈ ਕਰਮਾਂ ਦੀ ਖੇਡ ਹੈ ਜੋ ਕੋਈ ਪਰਚੇ ਦੀ ਘੜੀ ਬਣ ਗਈ ਹੈ। ਤੁਸੀਂ ਦਰਗਾਹੀ ਬਾਣੀ, ਬਖ਼ਸ਼ਿਸ਼ਾਂ ਨਾਲ ਭਰੀ ਅਨਮੋਲ ਬਾਣੀ ਸੁਖਮਨੀ ਸਾਹਿਬ ਦਾ ਓਟ ਆਸਰਾ ਲਵੋ, ਮਾਲਕ ਜ਼ਰੂਰ ਤੁਹਾਡੇ ਪਰਦੇ ਕੱਜੇਗਾ, ਤੁਹਾਡੀ ਲਾਜ ਰੱਖੇਗਾ। ਉਸ ਨੇ ਰਸਤਾ ਦਿੱਤਾ ਕਿ ਰੋਜ਼ ਬਾਬਾ ਦੀਪ ਸਿੰਘ ਜੀ ਦੇ ਦਰ 'ਤੇ ਪ੍ਰੇਮ ਨਾਲ ਸੁਖਮਨੀ ਸਾਹਿਬ ਦਾ ਪਾਠ ਕਰੋ ਤੇ ਸ਼ਰਧਾ ਨਾਲ ਇਕ ਘੰਟਾ ਝਾੜੂ ਦੀ ਸੇਵਾ ਕਰੋ, ਹਫ਼ਤੇ ਬਾਅਦ ਦੇਗ ਕਰਾ ਕੇ ਅਰਦਾਸ ਕਰੀ ਜਾਵੋ ਕਿ ਬਾਬਾ ਜੀ ਕਿਰਪਾ ਕਰੋ, ਕੇਸ ਚਲ ਰਿਹਾ ਹੈ, ਆਪ ਹੀ ਕੋਈ ਰਾਹ ਕੱਢੋ, ਸਾਡੀ ਲਾਜ ਰੱਖੋ।

ਹੁਣ ਉਹ ਡਰਾਈਵਰ ਇੰਨਾ ਸ਼ਰਧਾਲੂ ਨਹੀਂ ਸੀ, ਪਰ ਉਸ ਦੀ ਘਰਵਾਲੀ ਅੰਦਰ ਬਹੁਤ ਸ਼ਰਧਾ ਸੀ ਗੁਰੂ ਘਰ ਪ੍ਰਤੀ, ਬਾਣੀ ਪ੍ਰਤੀ। ਡਰਾਈਵਰ ਤਾਂ ਨਾ ਮੰਨਿਆ, ਪਰ ਉਸ ਦੀ ਘਰਵਾਲੀ ਨੇ ਸੁਖਮਨੀ ਸਾਹਿਬ ਦਾ ਲੜ ਫੜ ਲਿਆ। ਉਸ ਨੇ ਰੋਜ਼ ਬਾਬਾ ਦੀਪ ਸਿੰਘ ਜੀ ਦੇ ਦਰ 'ਤੇ ਜਾ ਕੇ ਸੁਖਮਨੀ ਸਾਹਿਬ ਦਾ ਪਾਠ ਵੀ ਕਰਨਾ ਤੇ ਸ਼ਰਧਾ ਨਾਲ ਝਾੜੂ ਵੀ ਦੇਣਾ।

ਡਰਾਈਵਰ ਦੇ ਅੰਦਰ ਸਿਦਕ ਨਹੀਂ ਸੀ। ਉਸ ਨੇ ਕਹਿਣਾ ਤੂੰ ਭਾਵੇਂ ਜਿੰਨੀ ਮਰਜ਼ੀ ਬਾਣੀ ਪੜ੍ਹੀ ਜਾ ਤੇ ਭਾਵੇਂ ਜਿੰਨੇ ਮਰਜ਼ੀ ਬਾਬਾ ਦੀਪ ਸਿੰਘ ਜੀ ਦੇ ਦਰ 'ਤੇ ਜਾ ਕੇ ਅਰਦਾਸਾਂ ਕਰੀ ਜਾ, ਤਰਲੇ ਪਾਈ ਜਾ, ਮੇਰੇ 'ਤੇ ਜਿਹੜਾ ਕੇਸ ਬਣਿਆ ਹੈ, ਉਸ ਤੋਂ ਮੈਨੂੰ ਕੋਈ ਨਹੀਂ ਬਚਾ ਸਕਦਾ, ਮੈਨੂੰ ਸਜ਼ਾ ਹੋ ਕੇ ਹੀ ਰਹਿਣੀ ਹੈ, ਪਰ ਘਰਵਾਲੀ ਸਿਦਕ ਵਾਲੀ ਸੀ। ਉਸ ਨੇ ਆਪਣੇ ਭਰੋਸੇ ਵਿਚ ਤ੍ਰੇੜ ਨਾ ਆਉਣ ਦਿੱਤੀ ਤੇ ਰੁਟੀਨ ਨਾਲ ਆਪਣਾ ਨੇਮ ਭੁਗਤਾਂਦੀ ਰਹੀ।

ਜਿਸ ਦਿਨ ਕੇਸ ਦੀ ਤਰੀਕ ਸੀ, ਉਸ ਨੇ ਘਰ-ਵਾਲੇ ਨੂੰ ਵੀ ਮਿੰਨਤ ਕਰਕੇ ਪਿਆਰ ਨਾਲ ਰਾਜ਼ੀ ਕਰ ਲਿਆ ਕਿ ਅੱਜ ਜ਼ਰੂਰ ਬਾਣੀ ਪੜ੍ਹ ਕੇ ਬਾਬਾ ਜੀ ਦੇ ਚਰਨਾਂ ਵਿਚ ਹਾਜ਼ਰੀ ਲਗਵਾ ਕੇ ਕਚਹਿਰੀ ਜਾਵੋ। ਘਰ-ਵਾਲਾ ਰਾਜ਼ੀ ਹੋ ਗਿਆ। ਪਤਨੀ ਦੇ ਕਹੇ ਮੁਤਾਬਕ ਬਾਬਾ ਜੀ ਦੇ ਦਰ 'ਤੇ ਸੁਖਮਨੀ ਸਾਹਿਬ ਪੜ੍ਹ ਕੇ, ਕੁਝ ਚਿਰ ਝਾੜੂ ਦੀ ਸੇਵਾ ਕੀਤੀ ਅਤੇ ਦੇਗ ਕਰਾ ਕੇ ਅਰਦਾਸ ਕੀਤੀ ਕਿ ਬਾਬਾ ਜੀ, ਆਪ ਹੀ ਕੋਈ ਬਿੱਧ ਬਣਾਓ।

ਦਾਸ ਵਿਚਾਰ ਕਰ ਰਿਹਾ ਹੈ ਸੁਖਮਨੀ ਸਾਹਿਬ ਦੀ ਵਡਿਆਈ 'ਤੇ ਕਿ ਜਦੋਂ ਇਸ ਬਾਣੀ ਦਾ ਓਟ ਆਸਰਾ ਕੋਈ ਲੈ ਲਵੇ ਤਾਂ ਕਿਵੇਂ ਰਾਹ ਨਿਕਲ ਆਉਂਦਾ ਹੈ, ਲਾਜ ਰਹਿ ਜਾਂਦੀ ਹੈ। ਹੁਣ ਜਦੋਂ ਉਹ ਸੁਖਮਨੀ ਸਾਹਿਬ ਦੀ ਓਟ ਲੈਣ ਤੋਂ ਬਾਅਦ ਕਚਹਿਰੀ ਗਿਆ ਤਾਂ ਉਥੇ ਉਨ੍ਹਾਂ ਦੇ ਵਕੀਲ ਨੇ ਜੱਜ ਦੇ ਸਾਹਮਣੇ ਇਹ ਪੁਆਇੰਟ ਰੱਖਿਆ, ਕਹਿਣ ਲੱਗਾ, "ਜਜ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਇਕ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਇਸ ਡਰਾਈਵਰ ਦੀ ਬੱਸ ਦੇ ਥੱਲੇ ਜਿਹੜਾ ਬੰਦਾ ਆਇਆ ਸੀ, ਉਹ ਪਿਛਲੇ ਟਾਇਰ ਥੱਲੇ ਆਇਆ ਸੀ।

(ਇਥੇ ਇਕ ਗੱਲ ਧਿਆਨ ਰੱਖਣੀ ਕਿ ਜਦੋਂ ਅਗਲੇ ਟਾਇਰ ਥੱਲੇ ਕੋਈ ਬੰਦਾ ਆਵੇ ਤਾਂ ਡਰਾਈਵਰ ਦੀ ਗ਼ਲਤੀ ਹੁੰਦੀ ਹੈ, ਪਰ ਜੇ ਪਿਛਲੇ ਟਾਇਰ ਥੱਲੇ ਆਵੇ ਤਾਂ ਇਸ ਵਿਚ ਡਰਾਈਵਰ ਦੀ ਕੋਈ ਗ਼ਲਤੀ ਨਹੀਂ ਮੰਨੀ ਜਾਂਦੀ ਜਦ ਕਿ ਥੱਲੇ ਆਉਣ ਵਾਲੇ ਦਾ ਆਪਣਾ ਹੀ ਕਸੂਰ ਹੁੰਦਾ ਹੈ।) ਜਦੋਂ ਵਕੀਲ ਨੇ ਜੱਜ ਅਗੇ ਇਹ ਪੁਆਇੰਟ ਰੱਖਿਆ, ਤਾਂ ਉਸ ਨੇ ਇਕ-ਦੋ ਗਵਾਹੀਆਂ ਲਈਆਂ, ਸਬੂਤ ਚੈੱਕ ਕੀਤੇ ਤੇ ਫ਼ੈਸਲਾ ਦੇ ਦਿੱਤਾ ਕਿ ਬੰਦਾ ਪਿਛਲੇ ਟਾਇਰ ਥੱਲੇ ਆਇਆ ਸੀ, ਇਸ ਲਈ ਡਰਾਈਵਰ ਦੀ ਕੋਈ ਗ਼ਲਤੀ ਨਹੀਂ, ਇਸ ਨੂੰ ਬਰੀ ਕੀਤਾ ਜਾਂਦਾ ਹੈ।

ਹੁਣ ਆਪ ਹੀ ਤੁਸੀਂ ਅੰਦਾਜ਼ਾ ਲਾ ਲਵੋ ਕਿ ਉਹੀ ਕੇਸ ਜਿਸ ਨੂੰ ਚਲਦਿਆਂ ਸਾਲ ਹੋ ਗਿਆ ਸੀ, ਕੋਈ ਰਾਹ ਨਹੀਂ ਸੀ ਮਿਲ ਰਿਹਾ, ਪ੍ਰਵਾਰ ਵਾਲਿਆਂ ਨੂੰ ਵੀ ਇਹ ਯਕੀਨ ਹੋ ਗਿਆ ਸੀ ਕਿ ਸਜ਼ਾ ਨਿਸ਼ਚਿਤ ਹੈ, ਪਰ ਸੁਖਮਨੀ ਸਾਹਿਬ ਦੀ ਬਾਣੀ ਨੇ ਕਿਵੇਂ ਬਾਂਹ ਫੜ ਲਈ, ਪ੍ਰਵਾਰ ਦੇ ਪਰਦੇ ਕੱਜ ਦਿੱਤੇ। ਵੇਖੋ ! ਉਹੀ ਵਕੀਲ ਸਾਲ ਤੋਂ ਕੇਸ ਲੜ ਰਿਹਾ ਸੀ, ਪਰ ਉਸ ਦੇ ਦਿਮਾਗ਼ ਵਿਚ ਇਹ ਪੁਆਇੰਟ ਪਹਿਲੇ ਨਹੀਂ ਆਇਆ, ਪਰ ਜਦੋਂ ਗੁਰੂ ਕਿਰਪਾ ਕਰੇ, ਉਧਰੋਂ ਮੀਟਰ ਚਲੇ ਤਾਂ ਫਿਰ ਉਹ ਕਿਵੇਂ ਦਿਮਾਗ਼ ਵਿਚ ਲਿਆ ਦੇਂਦਾ ਹੈ।

ਦਾਸ ਦਾ ਇਹ ਕਿਸੇ ਦਾ ਬੀਤਿਆ ਜ਼ਿਕਰ ਲਿਖਣ ਤੋਂ ਭਾਵ ਹੈ ਕਿ ਜ਼ਿੰਦਗੀ ਵਿਚ ਇਕੋ ਜਿਹਾ ਸਮਾਂ ਕਦੀ ਨਹੀਂ ਰਹਿੰਦਾ। ਕਦੀ ਸੁੱਖ ਹੁੰਦੇ ਹਨ ਤੇ ਕਦੀ ਦੁੱਖ। ਕਈ ਵਾਰੀ ਬੜਾ ਸੋਹਣਾ ਸੁੱਖ ਦਾ ਸਮਾਂ ਚਲ ਰਿਹਾ ਹੁੰਦਾ

ਹੈ, ਕਿ ਇਕ ਦਮ ਦੁੱਖ ਦਾ ਸਮਾਂ ਆ ਜਾਂਦਾ ਹੈ, ਇਕ ਦਮ ਅਉਖੀ ਘੜੀ ਬਣ ਜਾਂਦੀ ਹੈ, ਪਰ ਇਕ ਗੱਲ ਯਾਦ ਰੱਖਣੀ ਕਿ ਜੇ ਸਾਡੇ ਘਰਾਂ ਵਿਚ ਸੁਖਮਨੀ ਸਾਹਿਬ ਦਾ ਪਹਿਰਾ ਹੈ, ਤਾਂ ਉਹ ਪਰਦੇ ਕੱਜੇਗਾ, ਆਪ ਸਾਡੀ ਬਾਂਹ ਫੜੇਗਾ, ਪੈਜ ਰੱਖੇਗਾ। ਭਾਵ ਕਿ ਕਰਮਾਂ ਮੁਤਾਬਕ ਕਈ ਵਾਰੀ ਕੋਈ ਐਸਾ ਸਮਾਂ ਆ ਜਾਂਦਾ ਹੈ, ਬਣ ਜਾਂਦੀ ਹੈ ਅਉਖੀ ਘੜੀ, ਪਰ ਜਿਸ ਦੀ ਉਹ ਮਾਲਕ ਲਾਜ ਰੱਖੇ ਫਿਰ ਉਸ ਨੂੰ ਕੋਈ ਢਾਅ ਨਹੀਂ ਲਾ ਸਕਦਾ, ਕਿਉਂਕਿ ਇਹ ਉਸ ਦਾ ਮੁੱਢ ਕਦੀਮਾਂ ਦਾ ਸੁਭਾਅ ਹੈ ਕਿ ਉਹ ਆਪਣੇ ਪਿਆਰਿਆਂ ਦੀ, ਭਗਤਾਂ ਦੀ ਪੈਜ ਰੱਖਦਾ ਆਇਆ ਹੈ।

ਜੇ ਦ੍ਰੋਪਦੀ ਦੇ ਕਰਮਾਂ ਮੁਤਾਬਕ ਉਸ ਉੱਤੇ ਅਉਖੀ ਘੜੀ ਆਈ ਤਾਂ ਪ੍ਰਮੇਸ਼ਰ ਨੇ ਆਪ ਉਸ ਦੀ ਲਾਜ ਰੱਖੀ। ਕੈਰੋਂ ਉਸ ਦੇ ਪਰਦੇ ਨੰਗੇ ਕਰਨਾ ਚਾਹੁੰਦੇ ਸਨ, ਪਰ ਭਗਵਾਨ ਨੇ ਐਸੀ ਲਾਜ ਰੱਖੀ ਕਿ ਉਹ ਕਪੜੇ ਲਾਈ ਜਾ ਰਹੇ ਹਨ ਤੇ ਉਧਰੋਂ ਲੱਖਾਂ ਮੀਟਰ ਕਪੜਾ ਤੁਰਿਆ ਆ ਰਿਹਾ ਹੈ।

ਦਾਸ ਤਾਂ ਕਈ ਵਾਰੀ ਸੋਚਦਾ ਹੈ ਕਿ ਅਸੀਂ ਹੈ ਕੀ ਹਾਂ, ਨਿਰੋਲ ਪੁਤਲੇ, ਸਿਰਫ਼ ਉਸ ਦੀ ਡੋਰੀ ਕੰਮ ਕਰਦੀ ਹੈ। ਉਸ ਕੋਲੋਂ ਹਰ ਵੇਲੇ ਡਰ ਕੇ ਰਹਿਣਾ ਚਾਹੀਦਾ ਹੈ। ਜੇ ਉਹ ਵੱਲ ਨਾ ਹੋਵੇ ਤਾਂ ਕੀ ਦਾ ਕੀ ਬਣ ਜਾਂਦਾ ਹੈ। ਜੇ ਉਹ ਚਾਹੇ ਤਾਂ ਕਿਸੇ ਨੂੰ ਅਕਾਸ਼ 'ਤੇ ਚੜ੍ਹਾ ਦੇਵੇ ਤੇ ਜੇ ਉਸ ਦੀ ਨਦਰ ਉਠ ਜਾਵੇ, ਅੱਖ ਫਰਕਣ ਦੇ ਸਮੇਂ ਵਿਚ ਅਕਾਸ਼ 'ਤੇ ਚੜ੍ਹਿਆ ਹੋਇਆ ਬੰਦਾ ਵੀ ਸਿੱਧਾ ਜ਼ਮੀਨ 'ਤੇ ਆ ਡਿੱਗਦਾ ਹੈ। ਜੇ ਉਹ ਵੱਲ ਹੋਵੇ ਤਾਂ ਸਾਡੇ ਕਰਮਾਂ ਵਿਚ ਲਿਖੀਆਂ ਔਖੀਆਂ ਘੜੀਆਂ ਵੀ ਕੱਟ ਦੇਂਦਾ ਹੈ। ਇਸ ਲਈ ਜ਼ਰੂਰ ਅਰਦਾਸ ਕਰਿਆ ਕਰੋ, ਸਤਿਗੁਰੂ ! ਕਿਰਪਾ ਕਰੀਂ, ਜੇ ਸਾਡੇ ਕਰਮਾਂ ਵਿਚ ਲਿਖਿਆ ਵੀ ਹੈ ਕੋਈ ਪਰਚਾ ਤਾਂ ਸਾਡੇ ਪਰਦੇ ਕੱਜੀਂ, ਸਾਡੀ ਪੈਜ ਰੱਖੀਂ।

ਗੁਰੂ ਅਰਜਨ ਸਾਹਿਬ ਨੇ ਭਾਈ ਮਾਧੋਦਾਸ ਨੂੰ ਭੇਜਿਆ ਸੀ ਕਸ਼ਮੀਰ ਪ੍ਰਚਾਰ ਕਰਨ ਵਾਸਤੇ। ਬੜੇ ਰੰਗ ਵਿਚ, ਪਿਆਰ ਵਿਚ, ਗੁਰੂ ਸਾਹਿਬ ਦੇ ਚਰਨਾਂ ਵਿਚ ਜੁੜ ਕੇ ਕਥਾ-ਕੀਰਤਨ ਕਰਦਾ ਸੀ, ਸੰਗਤਾਂ ਵੀ ਜੁੜਦੀਆਂ ਸਨ। ਕਈ ਵਾਰੀ ਰਾਤ ਦੇ 2 ਵੀ ਵੱਜ ਜਾਣੇ, ਰੰਗ ਵਿਚ ਸਮੇਂ ਦਾ ਪਤਾ ਹੀ ਨਾ ਲੱਗਣਾ।

ਇਕ ਵਾਰੀ ਕਸ਼ਮੀਰ ਦੇ ਇਕ ਘਰ ਵਿਚ ਚੋਰੀ ਹੋ ਗਈ। ਉਥੋਂ ਦੇ ਰਾਜੇ

ਨੇ ਕਾਨੂੰਨ ਬਣਾ ਦਿੱਤਾ ਕਿ ਰਾਤ 12 ਵਜੇ ਤੋਂ ਬਾਅਦ ਜਿਸ ਨੂੰ ਬਜ਼ਾਰ ਵਿਚ ਲੰਘਦਾ ਵੇਖ ਲਿਆ, ਉਸ ਨੂੰ ਫਾਂਸੀ ਦੀ ਸਜ਼ਾ ਦਿੱਤੀ ਜਾਵੇਗੀ। ਸੰਗਤਾਂ ਨੂੰ ਜਦੋਂ ਇਸ ਕਾਨੂੰਨ ਦੇ ਬਾਰੇ ਪਤਾ ਲੱਗਾ ਤਾਂ ਉਨ੍ਹਾਂ ਨੇ ਭਾਈ ਮਾਧੋਦਾਸ ਜੀ ਨੂੰ ਬੇਨਤੀ ਕੀਤੀ ਕਿ 11 ਵਜੇ ਤਕ ਭੋਗ ਪਾ ਦਿਆ ਕਰੋ। ਉਨ੍ਹਾਂ ਨੇ ਇਸ ਤਰ੍ਹਾਂ ਹੀ ਕਰਨਾ ਸ਼ੁਰੂ ਕਰ ਦਿੱਤਾ। ਪਰ ਇਕ ਦਿਨ ਐਸਾ ਪ੍ਰੇਮ ਵਿਚ ਭਿੱਜੇ ਹੋਏ, ਨੇਤ੍ਰ ਬੰਦ ਕਰ ਕੇ ਗੁਰੂ ਚਰਨਾਂ ਵਿਚ ਜੁੜੇ ਕੀਰਤਨ ਕਰ ਰਹੇ ਸਨ ਕਿ ਸਮੇਂ ਦਾ ਪਤਾ ਹੀ ਨਾ ਲਗਿਆ।

ਸੰਗਤ ਆਪਣੇ ਸਮੇਂ 'ਤੇ ਹੌਲੀ-ਹੌਲੀ ਉਠਣੀ ਸ਼ੁਰੂ ਹੋ ਗਈ, ਤੇ ਆਪਣੇ ਘਰਾਂ ਨੂੰ ਚਲੀ ਗਈ, ਪਰ ਇਕ ਨੌਜਵਾਨ ਰਹਿ ਗਿਆ ਜਿਸ ਦਾ ਨੇਮ ਸੀ ਭੋਗ ਤੋਂ ਬਾਅਦ ਜਾਣ ਦਾ। ਜਦੋਂ ਭੋਗ ਪਿਆ ਤਾਂ ਸਾਢੇ ਬਾਰਾਂ ਵਜ ਚੁੱਕੇ ਸਨ। ਉਹ ਨੌਜਵਾਨ ਆਪਣੇ ਘਰ ਜਾ ਰਿਹਾ ਸੀ ਕਿ ਰਸਤੇ ਵਿਚ ਪੁਲਿਸ ਨੇ ਪਕੜ ਲਿਆ ਤੇ ਰਾਜੇ ਅੱਗੇ ਪੇਸ਼ ਕੀਤਾ ਤੇ ਕਿਹਾ ਕਿ ਇਹ ਨੌਜਵਾਨ 12 ਵਜੇ ਤੋਂ ਬਾਅਦ ਸੜਕ 'ਤੇ ਵਿਚਰਦਾ ਪਕੜਿਆ ਗਿਆ ਹੈ। ਰਾਜੇ ਨੇ ਹੁਕਮ ਕੀਤਾ ਕਿ ਇਸ ਨੂੰ ਸੂਲੀ 'ਤੇ ਚੜ੍ਹਾ ਦਿਓ।

ਹੁਣ ਜਦੋਂ ਉਸ ਨੂੰ ਸੂਲੀ 'ਤੇ ਚੜ੍ਹਾਉਣ ਲੱਗੇ ਤਾਂ ਉਸ ਨੂੰ ਪੁੱਛਿਆ ਗਿਆ ਕਿ ਤੇਰਾ ਕੋਈ ਸੱਜਣ-ਮਿੱਤਰ ਹੈ ? ਕੀ ਤੂੰ ਕਿਸੇ ਨੂੰ ਮਿਲਣਾ ਚਾਹੁੰਦਾ ਹੈਂ ? ਉਹ ਨੌਜੁਵਾਨ ਕਹਿਣ ਲੱਗਾ ਕਿ ਭਾਈ ਮਾਧੋਦਾਸ ਜੀ, ਜਿਨ੍ਹਾਂ ਦਾ ਮੈਂ ਸਤਿਸੰਗ ਸੁਨਣ ਜਾਂਦਾ ਹਾਂ, ਉਨ੍ਹਾਂ ਨੂੰ ਬੁਲਵਾ ਦਿਓ।

ਭਾਈ ਮਾਧੋਦਾਸ ਜੀ ਨੂੰ ਬੁਲਵਾਇਆ ਗਿਆ ਤੇ ਉਨ੍ਹਾਂ ਨੂੰ ਦੱਸਿਆ ਗਿਆ ਕਿ ਇਸ ਨੌਜਵਾਨ ਨੇ ਕਾਨੂੰਨ ਦੀ ਉਲੰਘਣਾ ਕੀਤੀ ਹੈ। ਇਸ ਨੂੰ ਫਾਂਸੀ ਦੀ ਸਜ਼ਾ ਦਿੱਤੀ ਜਾਣੀ ਹੈ। ਮਾਧੋਦਾਸ ਜੀ ਨੇ ਕਿਹਾ ਕਿ ਇਹ ਚੋਰ ਨਹੀਂ ਹੈ, ਇਹ ਸਾਡੇ ਨਾਲ ਸਤਿਸੰਗ ਕਰ ਰਿਹਾ ਸੀ। ਇਸ ਨੇ ਕੋਈ ਗ਼ਲਤ ਕੰਮ ਨਹੀਂ ਕੀਤਾ। ਇਸਨੂੰ ਛੱਡ ਦਿਓ। ਉਹ ਕਹਿਣ ਲੱਗੇ ਕਿ ਅਸੀਂ ਇਸ ਨੂੰ ਛੱਡ ਨਹੀਂ ਸਕਦੇ, ਕਿਉਂਕਿ ਇਹ ਕਾਨੂੰਨ ਹੈ, ਇਸ ਨੂੰ ਫਾਂਸੀ ਜ਼ਰੂਰ ਦਿੱਤੀ ਜਾਣੀ ਹੈ। ਮਾਧੋਦਾਸ ਜੀ ਕਹਿੰਦੇ ਹਨ ਕਿ ਚੰਗਾ ਫੇਰ ਤੁਸੀਂ ਆਪਣਾ ਕੰਮ ਕਰੋ ਤੇ ਮੈਂ ਆਪਣਾ ਕਰਦਾ ਹਾਂ।

ਮਾਧੋਦਾਸ ਜੀ ਨੇ ਚੌਂਕੜੀ ਮਾਰ ਲਈ ਤੇ ਬਿਰਤੀ ਲੈ ਗਏ ਗੁਰੂ ਅਰਜਨ

ਸਾਹਿਬ ਜੀ ਦੇ ਚਰਨਾਂ ਵਿਚ। ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ! ਇਹ ਨੌਜਵਾਨ ਰੋਜ਼ ਦਾ ਸੰਗੀ ਹੈ, ਇਸ ਨੂੰ ਫਾਂਸੀ ਦੀ ਸਜ਼ਾ ਮਿਲਣ ਜਾ ਰਹੀ ਹੈ, ਆਪ ਕਿਰਪਾ ਕਰ ਕੇ ਬੋਹੜੋ, ਨਹੀਂ ਤਾਂ ਲਾਜ ਲੱਗ ਜਾਵੇਗੀ।

ਉਸ ਸਮੇਂ ਲੱਕੜ ਦੀ ਸੂਲੀ ਹੁੰਦੀ ਸੀ, ਹੇਠੋਂ ਲੱਕੜ ਮੋਟੀ ਤੇ ਉਪਰੋਂ ਜਾ ਕੇ ਪਤਲੀ ਤੇ ਤਿੱਖੀ, ਅੱਡੇ 'ਤੇ ਚੜ੍ਹਾ ਕੇ ਉਸ ਨੂੰ ਪੇਟ ਵਿਚ ਖੋਭ ਦਿੱਤਾ ਜਾਂਦਾ ਸੀ। ਇਧਰ ਮਾਧੋਦਾਸ ਜੀ ਗੁਰੂ ਸਾਹਿਬ ਦੇ ਚਰਨਾਂ ਵਿਚ ਜੁੜ ਕੇ ਅਰਦਾਸ ਕਰ ਰਹੇ ਸਨ, ਉਧਰ ਲਕੜੀ ਦੀ ਸੂਲੀ ਹਰੇ-ਭਰੇ ਪੌਦੇ ਦਾ ਰੂਪ ਧਾਰਨ ਕਰ ਗਈ। ਹੁਣ ਲੱਕੜ ਤਾਂ ਪੇਟ ਵਿਚ ਖੁੱਭ ਸਕਦੀ ਹੈ, ਪਰ ਪੌਦਾ ਨਹੀਂ।

ਇਹ ਸਾਰਾ ਨਜ਼ਾਰਾ ਵੇਖ ਕੇ ਰਾਜਾ ਵੀ ਤੇ ਉਸ ਦੇ ਸਿਪਾਹੀ ਵੀ ਹੈਰਾਨ ਹੋ ਗਏ। ਸਮਝ ਗਏ ਕਿ ਇਹ ਕੋਈ ਪੂਰਨ ਸੰਤ ਹੈ। ਮਾਧੋਦਾਸ ਜੀ ਦੇ ਚਰਨਾਂ 'ਤੇ ਢਹਿ ਕੇ ਮਾਫ਼ੀ ਮੰਗਣ ਲੱਗੇ।

ਇਸ਼ਾਰਾ ਲੈਣਾ- ਕਰਮਾਂ ਮੁਤਾਬਕ ਅਚਨਚੇਤ ਜੇਕਰ ਕੋਈ ਅਉਖੀ ਘੜੀ ਆ ਗਈ ਤਾਂ ਗੁਰੂ ਦੇ ਚਰਨਾਂ ਵਿਚ ਅਰਦਾਸ ਕਰਨ ਦਾ ਸਦਕਾ ਲਾਜ ਰੱਖੀ ਗਈ, ਸੂਲੀ ਹਰੀ ਹੋ ਗਈ, ਗੁਰੂ ਨਾਨਕ ਬਹੁੜ ਪਿਆ। ਭਾਈ ਮਾਧੋਦਾਸ ਜਦੋਂ ਸ਼ੁਕਰਾਨਾ ਕਰਨ ਆਏ ਤਾਂ ਸਤਿਗੁਰੂ ਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਉਚਾਰਿਆ -

*"ਮੇਰੇ ਮਾਧਉ ਜੀ ਸਤਿਸੰਗਤ ਮਿਲੇ ਸੁ ਤਰਿਆ॥*
*ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ॥*

(ਅੰਗ ੪੯੫)

ਭਾਵ ਜੇ ਅਸੀਂ ਵੀ ਗੁਰੂ ਦੇ ਬਣੇ ਹੋਵਾਂਗੇ, ਸਾਡੇ ਘਰਾਂ ਵਿਚ ਅੰਮ੍ਰਿਤ ਵੇਲਾ ਹੋਵੇਗਾ, ਬਾਣੀ ਦਾ ਵਾਸਾ ਹੋਵੇਗਾ, ਸੁਖਮਨੀ ਸਾਹਿਬ ਦਾ ਪਹਿਰਾ ਹੋਵੇਗਾ, ਜੇ ਸਾਡੇ ਕਰਮਾਂ ਵਿਚ ਕੋਈ ਬਦਨਾਮੀ ਦੀ ਰੇਖਾ ਉੱਤੇ ਆ ਵੀ ਗਈ ਤਾਂ ਉਹ ਸਾਡੇ ਪਰਦੇ ਕੱਜੇਗਾ। ਇਹ ਰੇਖਾਵਾਂ ਹੁੰਦੀਆਂ ਹਨ - ਇਕ ਰੇਖਾ ਹੁੰਦੀ ਹੈ ਪ੍ਰਭੁਤਾ ਦੀ, ਸਤਿਕਾਰ ਦੀ। ਇਹ ਰੇਖਾ ਉਤਾਂਹ ਨੂੰ ਜਾ ਰਹੀ ਹੁੰਦੀ ਹੈ ਕਿ ਜਗਤ ਵਿਚ ਤੇਰਾ ਸਤਿਕਾਰ ਹੋਵੇਗਾ, ਪ੍ਰਭੁਤਾ - ਵਡਿਆਈ, ਮਾਨ-ਇੱਜ਼ਤ ਦੀ ਰੇਖਾ ਪਰ ਕਈ ਵਾਰੀ ਨਾਲ ਹੀ ਇਕ ਰੇਖਾ ਦੂਜੇ ਬੰਨਿਉਂ

ਉਸ ਰੇਖਾ ਨੂੰ ਕੱਟ ਰਹੀ ਹੁੰਦੀ ਹੈ, ਜਿਸ ਦਾ ਮਤਲਬ ਹੁੰਦਾ ਹੈ ਈਰਖਾ ਕਰਨ ਵਾਲੇ ਤੈਨੂੰ ਕੱਟਣ ਲਈ ਆਣਗੇ, ਤੇਰੇ ਨਿੰਦਕ ਵੀ ਹੋਣਗੇ। ਭਾਵ ਪ੍ਰਭੁਤਾ ਦੀ ਰੇਖਾ ਦੇ ਨਾਲ ਕਈ ਵਾਰੀ ਬਦਨਾਮੀ ਦੀਆਂ ਰੇਖਾਵਾਂ ਵੀ ਹੁੰਦੀਆਂ ਹਨ। ਇਹ ਕਰਮਾਂ ਦੀਆਂ ਰੇਖਾਵਾਂ ਹੁੰਦੀਆਂ ਹਨ। ਸਾਡੇ ਹੱਥਾਂ 'ਤੇ, ਮਸਤਕ 'ਤੇ ਪਰ ਜੇ ਕੋਈ ਸ਼ਰਧਾ ਨਾਲ ਸੰਗਤਾਂ ਦੇ ਜੋੜੇ ਝਾੜੇ, ਜੂਠੇ ਬਰਤਨ ਮਾਂਜੇ, ਗੁਰੂ ਨੂੰ ਇਹ ਮਾੜੀਆਂ ਰੇਖਾਵਾਂ ਮਿਟਾਣੀਆਂ ਪੈਂਦੀਆਂ ਹਨ। ਜਦੋਂ ਕੋਈ ਸ਼ਰਧਾ ਨਾਲ ਬਾਣੀ ਪੜ੍ਹੇ ਤਾਂ ਗੁਰੂ ਉਸ ਦੇ ਮਾੜੇ ਲੇਖ ਬਦਲਾ ਦੇਂਦਾ ਹੈ। ਗੁਰਬਾਣੀ ਨਾਲ ਜੁੜਨ ਵਾਲਿਆਂ ਦੀ, ਗੁਰੂ ਨਾਲ ਪ੍ਰੇਮ ਕਰਨ ਵਾਲਿਆਂ ਦੀ ਜੇ ਕੋਈ ਬਦਨਾਮੀ ਦੀ ਰੇਖਾ ਉੱਤੇ ਆ ਵੀ ਜਾਵੇ, ਉਹ ਪੈਜ ਰੱਖਦਾ ਹੈ। ਈਰਖਾ ਕਰਨ ਵਾਲੇ, ਨਿੰਦਿਆ ਕਰਨ ਵਾਲੇ ਉਸ ਦਾ ਕੁਝ ਨਹੀਂ ਵਿਗਾੜ ਸਕਦੇ, ਗੁਰੂ ਉਸਦੇ ਪਰਦੇ ਕੱਜਦਾ ਹੈ।

ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ, ਅੰਮ੍ਰਿਤਸਰ ਦੇ ਨੇੜੇ ਦੇ ਪਿੰਡ ਦੀ ਇਕ ਬੀਬੀ, ਜਿਸ ਦਾ ਨਾਮ ਸੰਤੀ ਸੀ, ਉਹ ਬੁਤਾਲੇ ਵਿਆਹੀ ਗਈ। ਸੰਤੀ ਦੇ ਮਾਂ-ਬਾਪ ਗੁਰੂ ਦੇ ਸਿੱਖ ਸਨ, ਪਰ ਕਰਮਾਂ ਦੀ ਖੇਡ ਸੰਤੀ ਦਾ ਜਿਥੇ ਵਿਆਹ ਹੋਇਆ, ਉਹ ਸਾਰਾ ਪਰਿਵਾਰ ਸਖੀ-ਸਰਵਰ ਦਾ ਚੇਲਾ ਸੀ। ਸੰਤੀ ਗੁਰੂ ਦੀ ਬਾਣੀ ਪੜ੍ਹਨ ਵਾਲੀ ਸੀ, ਗੁਰੂ ਘਰ ਨਾਲ ਪ੍ਰੇਮ ਕਰਨ ਵਾਲੀ ਸੀ। ਉਸ ਦੀ ਸੱਸ ਕੋਲੋਂ ਇਹ ਬਰਦਾਸ਼ਤ ਨਾ ਹੋਇਆ। ਉਸ ਨੇ ਇਨ੍ਹਾਂ ਨੂੰ ਆਪਣੇ ਘਰ ਵਿਚੋਂ ਕੱਢ ਦਿੱਤਾ ਤੇ ਇਕ ਕੱਚੀ ਕੋਠੜੀ ਪੁਵਾ ਦਿੱਤੀ।

ਸੰਤੀ ਖ਼ੁਸ਼ ਸੀ ਕਿ ਹੁਣ ਉਹ ਬਿਨਾਂ ਕਿਸੇ ਰੋਕ ਟੋਕ ਦੇ ਬਾਣੀ ਪੜ੍ਹ ਸਕੇਗੀ। ਉਸ ਨੇ ਆਪਣੇ ਪਤੀ ਨੂੰ ਵੀ ਪ੍ਰੇਰਨਾ ਦੇ ਕੇ, ਗੁਰੂ ਦੀਆਂ ਸਾਖੀਆਂ ਸੁਣਾ ਕੇ ਗੁਰੂ ਘਰ ਨਾਲ ਜੋੜ ਲਿਆ।

ਸੰਤੀ ਦੇ ਘਰ ਕੁਝ ਸਮੇਂ ਬਾਅਦ ਇਕ ਪੁੱਤਰ ਨੇ ਜਨਮ ਲਿਆ, ਜਿਸ ਦਾ ਉਨ੍ਹਾਂ ਨੇ ਨਾਮ ਰਖਿਆ ਪੱਲਾ। ਪਰ ਰੱਬ ਦੀ ਨੇਤ ਕੁਝ ਸਮੇਂ ਬਾਅਦ ਸੰਤੀ ਦਾ ਪਤੀ ਚੜ੍ਹਾਈ ਕਰ ਗਿਆ, ਪਰ ਸੰਤੀ ਨੇ ਸਿਦਕ ਨਹੀਂ ਹਾਰਿਆ ਤੇ ਆਪਣੇ ਪੁੱਤਰ ਨੂੰ ਗੁਰਮਤ ਦੇ ਰਾਹ 'ਤੇ ਤੋਰਿਆ। ਉਸ ਨੂੰ ਗੁਰੂ ਦੀਆਂ ਸਾਖੀਆਂ, ਗੁਰੂ ਦੇ ਇਤਿਹਾਸ ਸੁਨਾਉਣੇ ਜਿਸ ਨਾਲ 'ਪੱਲਾ' ਗੁਰੂ ਘਰ ਦਾ ਪ੍ਰੇਮੀ ਬਣ ਗਿਆ। ਉਸ ਦੇ ਮਨ ਵਿਚ, ਗੁਰੂ ਸਾਹਿਬ ਦੇ ਦਰਸ਼ਨਾਂ ਦੀ

ਤਾਂਘ ਪੈਦਾ ਹੋ ਗਈ। ਉਸ ਨੇ ਆਪਣੀ ਮਾਤਾ ਨੂੰ ਪੁੱਛਣਾ ਕਿ ਕੀ ਕਦੀ ਸਾਨੂੰ ਵੀ ਗੁਰੂ ਸਾਹਿਬ ਦੇ ਦਰਸ਼ਨ ਹੋਣਗੇ। ਮਾਤਾ ਵੀ ਸਿਦਕ ਵਾਲੀ ਸੀ, ਪ੍ਰੇਮ ਵਾਲੀ ਸੀ, ਕਹਿੰਦੀ ਹੈ ਕਿ ਸਤਿਗੁਰੂ ਅੰਤਰਜਾਮੀ ਹਨ, ਉਨ੍ਹਾਂ ਨੂੰ ਜਿਥੇ ਵੀ ਕੋਈ ਯਾਦ ਕਰੇ, ਉਹ ਆਪ ਆ ਕੇ ਦਰਸ਼ਨ ਦੇਂਦੇ ਹਨ।

ਹੁਣ ਅੰਦਰ ਹਰ ਵੇਲੇ ਦਰਸ਼ਨਾਂ ਦੀ ਤਾਂਘ ਸੀ, ਅੰਦਰ ਸੱਚਾ ਪਿਆਰ ਸੀ ਗੁਰੂ ਹਰਿਗੋਬਿੰਦ ਸਾਹਿਬ ਜੀ ਲਈ। ਹਰ ਵੇਲੇ ਆਪਣੇ ਪੱਲੇ ਨਾਲ ਗੁੜ ਦੀ ਰੋੜੀ ਬੰਨ੍ਹ ਕੇ ਰੱਖਣੀ ਕਿ ਜਦੋਂ ਗੁਰੂ ਸਾਹਿਬ ਮਿਲਣਗੇ ਇਹ ਉਨ੍ਹਾਂ ਨੂੰ ਭੇਟਾ ਕਰਾਂਗਾ। ਦਿਨ-ਰਾਤ ਅਰਦਾਸਾਂ ਕਰਦਾ ਸੀ। ਕੋਈ ਕਰੇ ਤਾਂ ਸਹੀ ਪ੍ਰੇਮ ਨਾਲ ਗੁਰੂ ਨੂੰ ਅੰਦਰੋਂ ਯਾਦ, ਟੈਲੀਫੂਨ ਖੜਕ ਜਾਂਦੇ ਹਨ, ਚਿੱਠੀਆਂ ਪਹੁੰਚ ਜਾਂਦੀਆਂ ਹਨ।

ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਉਸ ਦੇ ਪ੍ਰੇਮ ਦੀ ਸੱਦ ਪਹੁੰਚੀ। ਗੁਰੂ ਸਾਹਿਬ ਆਪਣੇ ਕੁਝ ਸਿੱਖਾਂ ਸਮੇਤ, ਪੱਲੇ ਦੇ ਪਿੰਡ ਬੁਤਾਲੇ ਪਹੁੰਚੇ।

ਇਹ ਸਾਰਾ ਪਿੰਡ ਸਖੀ ਸਰਵਰ ਨੂੰ ਮੰਨਣ ਵਾਲਾ ਸੀ। ਉਨ੍ਹਾਂ ਨੇ ਗੁਰੂ ਸਾਹਿਬ ਦਾ ਕੋਈ ਸਤਿਕਾਰ ਨਾ ਕੀਤਾ। ਗੁਰੂ ਸਾਹਿਬ ਨੇ ਧਿਆਨ ਧਰਿਆ ਕਿ ਮੇਰਾ ਪਿਆਰਾ ਕਿਥੇ ਹੈ ਤੇ ਸਿੱਧਾ ਉਥੇ ਜਾ ਘੋੜਾ ਖਲਾਰਿਆ ਜਿਥੇ ਪੱਲਾ ਬੈਠਾ, ਗੁਰੂ ਸਾਹਿਬ ਨੂੰ ਯਾਦ ਕਰ ਰਿਹਾ ਸੀ। ਗੁਰੂ ਸਾਹਿਬ ਨੇ ਉਸ ਨੂੰ ਦਰਸ਼ਨ ਦੇ ਕੇ ਨਦਰੀ-ਨਦਰਿ ਨਿਹਾਲ ਕੀਤਾ, ਜੋ ਪੱਲੇ ਵਿਚ ਗੁੜ ਦੀ ਰੋੜੀ ਹਰ ਵੇਲੇ ਨਾਲ ਰੱਖਦਾ ਸੀ। ਹੁਣ ਖੋਲ੍ਹਦਾ ਹੈ ਕੱਪੜੇ ਦੀ ਗੰਢ ਕਿ ਗੁੜ ਭੇਟਾ ਕਰਾਂ ਤੇ ਗੰਢਾਂ ਨਾ ਖੁੱਲ੍ਹਣ। ਦੁਨੀਆਂ ਦਾ ਮਾਲਕ ਛੇਵੇਂ ਪਾਤਸ਼ਾਹ ਜੀ ਕਹਿਣ ਲੱਗੇ ਆ ਪੱਲਿਆ, ਤੇਰੀਆਂ ਗੰਢਾਂ ਮੈਂ ਖੋਲ੍ਹ ਦਿਆਂ, ਉਹ ਕੀ ਗੰਢ ਖੋਲ੍ਹਣੀ ਸੀ, ਉਸ ਦੀਆਂ ਜਨਮਾਂ-ਜਨਮਾਂ ਦੀਆਂ ਗੰਢਾਂ ਖੋਲ੍ਹ ਦਿੱਤੀਆਂ।

ਪੱਲੇ ਨੇ ਗੁਰੂ ਸਾਹਿਬ ਅੱਗੇ ਗੁੜ ਦੀ ਰੋੜੀ ਰੱਖ ਕੇ ਮੱਥਾ ਟੇਕਿਆ। ਸਤਿਗੁਰੂ ਕਹਿੰਦੇ ਹਨ ਕਿ ਪੱਲਿਆ ! ਸਾਨੂੰ ਬੜੀ ਭੁੱਖ ਲੱਗੀ ਹੈ। ਸਾਡੇ ਸਾਰੇ ਸਿੱਖ ਵੀ ਭੁੱਖੇ ਹਨ, ਸਾਨੂੰ ਆਪਣੇ ਘਰ ਲਿਜਾ ਕੇ ਪ੍ਰਸ਼ਾਦਾ ਛਕਾ। ਪੱਲਾ ਬੜਾ ਪ੍ਰਸੰਨ, ਗੁਰੂ ਸਾਹਿਬ ਨੂੰ ਆਪਣੇ ਘਰ ਲੈ ਕੇ ਗਿਆ। ਮਾਤਾ ਵੀ ਗੁਰੂ ਸਾਹਿਬ ਦੇ ਦਰਸ਼ਨ ਕਰ ਕੇ ਸੁੱਧ-ਬੁੱਧ ਭੁੱਲ ਗਈ। ਪੱਲਾ ਕਹਿਣ ਲੱਗਾ, "ਮਾਤਾ ! ਗੁਰੂ ਸਾਹਿਬ ਨੇ ਪ੍ਰਸ਼ਾਦਾ ਛਕਣਾ ਹੈ, ਉਨ੍ਹਾਂ ਲਈ ਪ੍ਰਸ਼ਾਦਾ

ਤਿਆਰ ਕਰ।''

ਸਾਰੇ ਪਿੰਡ ਵਾਲੇ ਇਨ੍ਹਾਂ ਨਾਲ ਬਹੁਤ ਈਰਖਾ ਰੱਖਦੇ ਸਨ। ਉਹ ਸਾਰੇ ਕੋਠਿਆਂ 'ਤੇ ਜਾ ਖਲੋਤੇ ਤੇ ਹੱਸਣ ਲੱਗੇ ਕਿ ਇਨ੍ਹਾਂ ਦੇ ਘਰ ਵਿਚ ਤਾਂ ਆਪਣੇ ਲਈ ਇਕ ਡੰਗ ਤੋਂ ਵੱਧ ਦਾ ਰਾਸ਼ਨ ਨਹੀਂ ਹੁੰਦਾ, ਇਹ ਗੁਰੂ ਸਾਹਿਬ ਤੇ ਉਨ੍ਹਾਂ ਦੇ ਨਾਲ ਘੱਟ ਤੋਂ ਘੱਟ 100 ਸਿੱਖਾਂ ਨੂੰ ਪ੍ਰਸ਼ਾਦਾ ਕਿਵੇਂ ਛਕਾਣਗੇ।

ਉਨ੍ਹਾਂ ਸਾਰਿਆਂ ਨੇ ਰਲ ਕੇ ਸਲਾਹ ਕੀਤੀ ਕਿ ਕੋਈ ਇਨ੍ਹਾਂ ਨੂੰ ਉਧਾਰ ਵੀ ਨਾ ਦੇਵੇ, ਫਿਰ ਇਨ੍ਹਾਂ ਦਾ ਤਮਾਸ਼ਾ ਵੇਖਾਂਗੇ। ਇਹ ਆਪਣੇ ਗੁਰੂ ਸਾਹਿਬ ਨੂੰ ਪ੍ਰਸ਼ਾਦਾ ਨਹੀਂ ਛਕਾ ਸਕਣਗੇ ਤੇ ਆਪੇ ਇਨ੍ਹਾਂ ਦੀ ਬਦਨਾਮੀ ਹੋਵੇਗੀ। ਅਸੀਂ ਵੀ ਸਾਰੇ ਰਲ ਕੇ ਇਨ੍ਹਾਂ ਦਾ ਮਖ਼ੌਲ ਉਡਾਵਾਂਗੇ। ਪਰ ਉਹ ਕੀ ਜਾਣਦੇ ਸਨ, ਦੀਨ ਦੁਨੀਆਂ ਦਾ ਮਾਲਕ, ਸਭ ਦੇ ਪਰਦੇ ਕੱਜਣ ਵਾਲਾ ਦਾਤਾ ਜਿਨ੍ਹਾਂ ਦੇ ਘਰ ਬੈਠਾ ਹੈ, ਉਸ ਦੀ ਕੋਈ ਬੇਇਜ਼ਤੀ ਕਿਵੇਂ ਕਰ ਸਕਦਾ ਹੈ।

ਅੰਤਰਜਾਮੀ ਸਤਿਗੁਰੂ, ਪੱਲੇ ਨੂੰ ਕਹਿੰਦੇ ਹਨ ਕਿ ਆਪਣੇ ਗੱਲ੍ਹ ਵਿਚ ਪੱਲਾ ਪਾ ਲੈ ਤੇ ਇਹ ਜੋ ਪਿੰਡ ਵਾਲੇ ਬਨੇਰਿਆਂ 'ਤੇ ਖੜੇ ਹਨ ਤੁਹਾਡਾ ਮਖੌਲ ਉਡਾਣ ਲਈ, ਤਮਾਸ਼ਾ ਵੇਖਣ ਲਈ, ਉਨ੍ਹਾਂ ਸਾਰਿਆਂ ਨੂੰ ਹੱਥ ਜੋੜ ਕੇ ਆਪਣੇ ਘਰ, ਪ੍ਰਸ਼ਾਦਾ ਛਕਣ ਲਈ ਸੱਦਾ ਦੇ ਕੇ ਆ। ਜਦੋਂ ਪੱਲੇ ਨੇ ਗੁਰੂ ਸਾਹਿਬ ਦੀ ਆਗਿਆ ਅਨੁਸਾਰ ਪਿੰਡ ਵਾਲਿਆਂ ਨੂੰ ਜਾ ਕੇ ਕਿਹਾ ਕਿ ਤੁਸੀਂ ਵੀ ਸਾਡੇ ਘਰ ਆ ਕੇ ਪ੍ਰਸ਼ਾਦਾ ਛੱਕੋ, ਤਾਂ ਉਹ ਕਹਿੰਦੇ ਹਨ ਕਿ ਹੁਣ ਤਾਂ ਇਸ ਦਾ ਪੂਰਾ ਹੀ ਤਮਾਸ਼ਾ ਬਣੇਗਾ। ਜਿਸ ਦੇ ਘਰ ਆਪਣੇ ਖਾਣ ਲਈ ਰੋਟੀ ਨਹੀਂ, ਉਹ ਸਾਰੇ ਪਿੰਡ ਵਾਲਿਆਂ ਨੂੰ ਕਿਥੋਂ ਖੁਵਾਏਗਾ ?

ਗੁਰੂ ਸਾਹਿਬ, ਆਪਣੇ ਪਿਆਰਿਆਂ ਦੀ ਪੱਤ ਰੱਖਣ ਵਾਲੇ ਦਾਤੇ ਹਨ। ਪੱਲੇ ਨੂੰ ਦੋ ਰੁਮਾਲ ਦਿੱਤੇ ਤੇ ਆਖਿਆ ਕਿ ਇਹ ਆਪਣੀ ਮਾਤਾ ਨੂੰ ਦੇ ਤੇ ਕਹਿ ਕਿ ਇਕ ਰੁਮਾਲ ਆਟੇ 'ਤੇ ਪਾ ਦੇਵੇ ਤੇ ਇਕ ਦਾਲ 'ਤੇ। ਰੁਮਾਲ ਚੁੱਕ ਕੇ ਨਹੀਂ ਵੇਖਣਾ।

ਪੱਲੇ ਦੀ ਮਾਤਾ ਸੰਤੀ ਨੇ ਘਰ ਵਿਚ ਜੋ ਥੋੜ੍ਹਾ ਜਿਹਾ ਆਟਾ ਸੀ, ਉਹ ਗੁੰਨ੍ਹਿਆ ਅਤੇ ਜੋ ਥੋੜ੍ਹੀ ਜਿਹੀ ਦਾਲ ਸੀ, ਉਹ ਪਕਾਈ ਤੇ ਗੁਰੂ ਸਾਹਿਬ ਦੇ ਬਖ਼ਸ਼ੇ ਹੋਏ ਰੁਮਾਲ ਉੱਤੇ ਪਾ ਦਿੱਤੇ। ਸੰਤੀ ਪ੍ਰਸ਼ਾਦੇ ਪਕਾਈ ਗਈ ਤੇ ਪੱਲਾ ਸਾਰਿਆਂ ਨੂੰ ਛਕਾਉਂਦਾ ਗਿਆ। ਸਾਰੇ ਸਿੱਖਾਂ ਨੇ ਵੀ ਤੇ ਸਾਰੇ ਪਿੰਡ ਵਾਲਿਆਂ

ਨੇ ਵੀ ਪ੍ਰਸ਼ਾਦਾ ਛਕਿਆ।

ਗੁਰੂ ਸਾਹਿਬ ਨੇ ਐਸੀ ਨਦਰ ਕੀਤੀ, ਐਸੀ ਬਖ਼ਸ਼ਿਸ਼ ਕੀਤੀ ਕਿ ਕੋਈ ਵੀ ਥੁੜ੍ਹ ਨਾ ਆਉਣ ਦਿੱਤੀ, ਆਪਣੇ ਸਿੱਖਾਂ ਦੀ, ਆਪਣੇ ਪਿਆਰਿਆਂ ਦੀ ਪਿੱਠ ਨਹੀਂ ਲੱਗਣ ਦਿੱਤੀ। ਐਸੇ ਉਨ੍ਹਾਂ ਦੇ ਪਰਦੇ ਕੱਜੇ ਕਿ ਸਾਰਾ ਪਿੰਡ ਗੁਰੂ ਸਾਹਿਬ ਦੇ ਚਰਨਾਂ 'ਤੇ ਢਹਿ ਗਿਆ ਤੇ ਕਹਿੰਦੇ ਹਨ ਕਿ ਅਸੀਂ ਤਾਂ ਇਨ੍ਹਾਂ ਦੀ ਗ਼ਰੀਬੀ ਦਾ ਮਖ਼ੌਲ ਉਡਾਉਣਾ ਚਾਹੁੰਦੇ ਸਾਂ, ਪਰ ਸਾਨੂੰ ਨਹੀਂ ਸੀ ਪਤਾ ਕਿ ਇਨ੍ਹਾਂ ਦਾ ਗੁਰੂ ਇੰਨਾ ਸਮਰੱਥ ਹੈ, ਆਪਣਿਆਂ ਸਿੱਖਾਂ ਦੀ ਕਦੀ ਪਿੱਠ ਨਹੀਂ ਲੱਗਣ ਦਿੰਦਾ।

ਪਿਆਰਿਓ ! ਹੁਣ ਵੀ, ਗੁਰੂ ਸਾਹਿਬ ਕਿਧਰੇ ਗਏ ਨਹੀਂ। ਅੱਜ ਵੀ ਆਪਣੇ ਪਿਆਰਿਆਂ ਦੇ, ਨਾਮ ਜਪਣ ਵਾਲਿਆਂ ਦੇ ਪਰਦੇ ਕੱਜਦੇ ਹਨ। ਅੰਮ੍ਰਿਤਸਰ ਦਾ ਇਕ ਪਿੰਡ ਹੈ ਮਜੀਠਾ। ਭਾਈ ਸਾਲ੍ਹੋ ਜੀ ਦਾ ਅਸਥਾਨ ਹੈ। ਉਥੇ ਸੇਵਾ ਨਿਭਾਅ ਰਹੇ ਹਨ ਬਾਬਾ ਗੁਰਦਿਆਲ ਸਿੰਘ ਜੀ। ਹਰ ਮੱਸਿਆ ਨੂੰ ਲੰਗਰ ਲੱਗਦਾ ਹੈ।

ਉਨ੍ਹਾਂ ਮਹਾਂਪੁਰਸ਼ਾਂ ਨੇ ਇਕ ਬਚਨ ਸੁਣਾਇਆ। ਕਹਿੰਦੇ ਹਨ ਕਿ ਇਕ ਵਾਰੀ ਸੋਮਾਵਤੀ ਮੱਸਿਆ ਸੀ। ਉਸ ਦਿਨ ਸੰਗਤ ਦਾ ਬਹੁਤ ਜ਼ਿਆਦਾ ਇਕੱਠ ਹੋ ਗਿਆ। ਹਰ ਵਾਰੀ ਦੋ ਢਾਈ ਬੋਰੀਆਂ ਲੱਗਦੀਆਂ ਸਨ ਆਟੇ ਦੀਆਂ। ਇੰਨੀਆਂ ਕੁ ਹੈ ਸਨ, ਪਰ ਸੰਗਤ ਜ਼ਿਆਦਾ ਹੋਣ ਕਾਰਨ, ਸੇਵਾਦਾਰ ਨੇ ਉਨ੍ਹਾਂ ਨੂੰ ਆ ਕੇ ਦੱਸਿਆ ਕਿ ਆਟਾ ਬਹੁਤ ਥੋੜ੍ਹਾ ਰਹਿ ਗਿਆ ਹੈ ਜਦ ਕਿ ਸੰਗਤ ਅਜੇ ਬਹੁਤ ਰਹਿੰਦੀ ਹੈ ਲੰਗਰ ਛਕਣ ਵਾਲੀ।

ਮਹਾਂਪੁਰਸ਼ ਸੋਚੀਂ ਪੈ ਗਏ, ਕਿਉਂਕਿ ਉਨ੍ਹਾਂ ਨੇ ਹੱਥ ਕਦੇ ਕਿਸੇ ਅੱਗੇ ਅੱਡਿਆ ਨਹੀਂ ਸੀ। ਮਨ ਵਿਚ ਸੋਚਦੇ ਹਨ ਕਿ ਹੋਰ 10-15 ਮਿੰਟ ਤੱਕ ਲੰਗਰ ਕਿਸੇ ਨੂੰ ਮਿਲਣਾ ਨਹੀਂ, ਕਿਉਂਕਿ ਆਟਾ ਖ਼ਤਮ ਹੋਣ ਵਾਲਾ ਹੈ। ਇਹ ਤਾਂ ਬੜੀ ਬੇਇਜ਼ਤੀ ਵਾਲੀ ਗੱਲ ਹੋ ਜਾਵੇਗੀ ਕਿ ਮਹਾਂਪੁਰਸ਼ਾਂ ਦੇ ਅਸਥਾਨ 'ਤੇ ਲੰਗਰ ਹੀ ਮੁੱਕ ਗਿਆ।

ਉਨ੍ਹਾਂ ਬਚਨ ਸੁਣਾਇਆ। ਕਹਿੰਦੇ ਕਿ ਮੈਂ ਗੁਰੂ ਸਾਹਿਬ ਦੇ ਚਰਨਾਂ ਵਿਚ ਅਰਦਾਸ ਕੀਤੀ - ਸਤਿਗੁਰੂ ! ਕਿਰਪਾ ਕਰਨੀ, ਆਪ ਹੀ ਲਾਜ ਰੱਖਣੀ ਤੇ ਆਪ ਉਥੋਂ ਚੁੱਪ ਕਰ ਕੇ ਚਲੇ ਗਏ। ਮਨ ਵਿਚ ਇਹੀ ਕਿ ਸਾਹਮਣੇ

ਤਾਹਨੇ ਮਿਹਣੇ ਸੁਨਣੇ ਬੜੇ ਔਖੇ ਹਨ, ਬੜੀ ਬੇਇੱਜ਼ਤੀ ਹੋਵੇਗੀ, ਬਾਅਦ ਵਿਚ ਵੇਖੀ ਜਾਵੇਗੀ। ਕਹਿੰਦੇ ਹਨ ਕਿ ਮੈਂ ਸਾਢੇ ਬਾਰਾਂ ਦਾ ਉਥੋਂ ਨਿਕਲਿਆ ਤੇ ਸ੍ਰੀ ਸੁਖਮਨੀ ਸਾਹਿਬ ਦਾ ਗੁੱਟਕਾ ਪਕੜ ਲਿਆ। 5 ਪਾਠ ਹੋ ਗਏ ਤਾਂ ਅਰਦਾਸ ਕੀਤੀ ਕਿ ਭਾਈ ਸ਼ਾਲੋ ਜੀ, ਤੁਹਾਡਾ ਅਸਥਾਨ ਹੈ, ਆਪ ਹੀ ਲਾਜ ਰੱਖਣੀ।

ਸ਼ਾਮ ਦੇ 6 ਵਜੇ ਵਾਪਸ ਡੇਰੇ ਮੁੜਿਆ। ਮਨ ਵਿਚ ਇਹੀ ਸੀ ਕਿ ਸੇਵਾਦਾਰ ਕਹੇਗਾ ਕਿ, ਸੰਗਤ ਭੁੱਖੀ ਗਈ, ਅੱਜ ਬੜੀ ਬਦਨਾਮੀ ਹੋਈ, ਪਰ ਜਦੋਂ ਸੇਵਾਦਾਰ ਨੂੰ ਮਿਲੇ ਤਾਂ ਉਹ ਕਹਿਣ ਲੱਗਾ ਕਿ ਤੁਸੀਂ ਕਿਥੇ ਚਲੇ ਗਏ ਸੀ। ਤੁਹਾਡੇ ਜਾਣ ਤੋਂ ਥੋੜ੍ਹੀ ਦੇਰ ਬਾਅਦ ਹੀ ਕੋਈ ਸਰੀਰ ਆ ਕੇ 11 ਬੋਰੀਆਂ ਆਟੇ ਦੀਆਂ ਦੇ ਗਿਆ ਜਿਨ੍ਹਾਂ ਵਿਚੋਂ 2 ਲੱਗੀਆਂ ਹਨ ਤੇ 9 ਬੋਰੀਆਂ ਅਜੇ ਵੀ ਬਾਕੀ ਹਨ। ਮਹਾਂਪੁਰਸ਼ ਕਹਿੰਦੇ ਹਨ ਕਿ ਸੇਵਾਦਾਰ ਦੀ ਇਹ ਗੱਲ ਸੁਣ ਕੇ ਮੇਰੀਆਂ ਅੱਖਾਂ ਵਿਚ ਅੱਥਰੂ ਆ ਗਏ ਕਿ ਹੇ ਸਤਿਗੁਰੂ ! ਸੁਖਮਨੀ ਸਾਹਿਬ ਦੀ ਬਾਣੀ ਕਿਵੇਂ ਪਰਦੇ ਕੱਜਦੀ ਹੈ।

ਗੁਰੂ ਨਾਨਕ ਬਾਣੀ ਨਾਲ ਪ੍ਰੇਮ ਕਰਨ ਵਾਲਿਆਂ ਦੀ, ਬੰਦਗੀ ਕਰਨ ਵਾਲਿਆਂ ਦੀ ਹਮੇਸ਼ਾ ਰਾਖੀ ਕਰਦਾ ਹੈ, ਇੱਜ਼ਤ ਰੱਖਦਾ ਹੈ। ਕਿਸੇ ਕਿਸਮ ਦੀ ਅਉਖੀ ਘੜੀ ਨਹੀਂ ਵੇਖਣ ਦੇਂਦਾ, ਆਪ ਪੈਜ ਰੱਖਦਾ ਹੈ। ਜਿਹੜੇ ਉਸ ਦੇ ਰੰਗ ਵਿਚ ਰੰਗੇ ਗਏ, ਉਨ੍ਹਾਂ ਦੀਆਂ ਸਾਰੀਆਂ ਡਿਊਟੀਆਂ ਆਪ ਸੰਭਾਲਦਾ ਹੈ।

ਇਹ ਸੁਖਮਨੀ ਸਾਹਿਬ ਜੀ ਦੀ ਬਾਣੀ ਦੀ ਨੌਵੀਂ ਵਿਸ਼ੇਸ਼ਤਾਈ ਕਿ ਸੁਖਮਨੀ ਸਾਹਿਬ ਦੀ ਬਾਣੀ ਸਾਡੇ ਪਰਦੇ ਵੀ ਕੱਜਦੀ ਹੈ। ਜ਼ਿੰਦਗੀ ਵਿਚ ਵਿਚਰਦਿਆਂ ਕਈ ਤਰ੍ਹਾਂ ਦੀਆਂ ਮੁਸ਼ਕਲਾਂ ਬਣਦੀਆਂ ਰਹਿੰਦੀਆਂ ਹਨ। ਕਦੀ ਕੋਈ ਅਚਾਨਕ ਸਿਰ 'ਤੇ ਭੀੜ ਆ ਪੈਂਦੀ ਹੈ। ਕਈ ਵਾਰੀ ਕਰਜ਼ਾ ਇੰਨਾ ਸਿਰ 'ਤੇ ਚੜ੍ਹ ਜਾਂਦਾ ਹੈ ਕਿ ਪਰਦੇ ਨੰਗੇ ਹੋਣ ਦਾ ਡਰ ਹੁੰਦਾ ਹੈ। ਕਈ ਵਾਰੀ ਬੱਚਾ ਕੋਈ ਐਸੀ ਹਰਕਤ ਕਰ ਦੇਂਦਾ ਹੈ, ਜਿਸ ਨਾਲ ਪਰਦੇ ਨੰਗੇ ਹੋਣ ਦਾ ਡਰ ਹੁੰਦਾ ਹੈ, ਕਈ ਵਾਰ ਤੁਹਾਡੇ ਨਾਲ ਈਰਖਾ ਰੱਖਣ ਵਾਲੇ ਤੁਹਾਡੇ ਪਰਦੇ ਨੰਗੇ ਕਰਨੇ ਚਾਹੁੰਦੇ ਹਨ, ਕਈ ਵਾਰੀ ਤੁਹਾਡੇ ਆਪਣੇ ਕੋਲੋਂ ਹੀ ਐਸੀ ਕੋਈ ਭੁੱਲ ਹੋ ਜਾਂਦੀ ਹੈ, ਜਿਸ ਨਾਲ ਆਉਣ ਵਾਲੇ ਸਮੇਂ ਵਿਚ

ਬਦਨਾਮੀ ਦਾ ਡਰ ਹੁੰਦਾ ਹੈ, ਘਬਰਾਇਆ ਨਾ ਕਰੋ, ਘਰ ਵਿਚ ਸੁਖਮਨੀ ਸਾਹਿਬ ਜੀ ਦੀਆਂ ਸੈਂਚੀਆਂ ਲਗਾ ਲਿਆ ਕਰੋ। ਜਦੋਂ ਜਾਪੇ ਕੋਈ ਐਸੀ ਘੜੀ ਆਉਣ ਵਾਲੀ ਹੈ ਤਾਂ ਕਰੋ ਸੈਂਚੀ 'ਤੇ ਪੰਜ ਪਾਠ ਇਕ ਚੌਂਕੜੀ 'ਤੇ ਉਸ ਦੇ ਰੰਗ ਵਿਚ। ਕੁਝ ਦਿਨ ਚਲਣ ਦਿਉ। ਮਨਾ ਲਵੋ ਗੁਰੂ ਜੀ ਨੂੰ। ਗੱਲ ਤਾਂ ਗੁਰੂ ਨੂੰ ਮਨਾਉਣ ਦੀ ਹੈ। ਫਿਰ ਵੇਖੋ ਗੁਰੂ ਕਿਵੇਂ ਪਰਦੇ ਪਾ ਦੇਵੇਗਾ। ਸੱਚੇ ਮਨ ਨਾਲ ਉਸੇ ਦਾ ਓਟ ਆਸਰਾ ਲਵੋ, ਉਹ ਔਖਾ ਸਮਾਂ ਲੰਘਾ ਦੇਵੇਗਾ, ਅਉਖੀ ਘੜੀ ਦੇਖਣ ਹੀ ਨਹੀਂ ਦੇਵੇਗਾ।

ਦਾਸ ਨੂੰ ਇਕ ਗੁਰਮੁਖ ਪਿਆਰੇ ਨੇ ਆਪਣੀ ਹੱਡ ਬੀਤੀ ਸੁਣਾਈ। ਕਹਿਣ ਲੱਗਾ - ਇਕ ਵਾਰੀ ਕਿਸੇ ਜਗ੍ਹਾ ਸਟੇਜ 'ਤੇ ਮੇਰੇ ਕੋਲੋਂ ਕੋਈ ਗ਼ਲਤ ਵਿਚਾਰ ਕੀਤੀ ਗਈ, ਗ਼ਲਤ ਕਥਾ ਸੁਣਾਈ ਗਈ। ਉਸ ਵੇਲੇ ਤਾਂ ਪਤਾ ਨਾ ਲੱਗਾ, ਪਰ ਜਦੋਂ ਸਟੇਜ ਤੋਂ ਉਤਰਿਆ ਤਾਂ ਕਿਸੇ ਨੇ ਕਿਹਾ ਕਿ ਮੈਂ ਤੇਰੀ ਆਪਣੇ ਇਲਾਕੇ ਦੇ ਕੁਝ ਸਿੰਘਾਂ ਨੂੰ ਸ਼ਿਕਾਇਤ ਕਰਾਂਗਾ ਇਹ ਤੂੰ ਜੋ ਵਿਚਾਰ ਕੀਤੀ ਹੈ, ਉਹ ਗ਼ਲਤ ਹੈ। ਇਹ ਕਹਿੰਦਾ ਹੈ ਕਿ ਜਦੋਂ ਮੈਂ ਘਰ ਪਹੁੰਚਿਆ ਅਤੇ ਬੈਠ ਕੇ ਸੋਚਿਆ ਤਾਂ ਅੰਦਰ ਇਹ ਮਹਿਸੂਸ ਹੋਣਾ ਸ਼ੁਰੂ ਹੋ ਗਿਆ ਕਿ ਵਾਕਈ ਅੱਜ ਮੈਂ ਜੋ ਸਟੇਜ 'ਤੇ ਵਿਚਾਰ ਕਰ ਕੇ ਆਇਆ ਹਾਂ, ਉਹ ਗ਼ਲਤ ਸੀ। ਸੋਚੀਂ ਪੈ ਗਿਆ ਕਿ ਹੁਣ ਕੀ ਕਰਾਂ।

ਉਸੇ ਸਮੇਂ ਗੁਰੂ ਸਾਹਿਬ ਦੇ ਕਮਰੇ ਵਿਚ ਜਾ ਕੇ ਝੋਲੀ ਅੱਡ ਲਈ। ਆਪਣੇ 'ਤੇ ਸਜ਼ਾ ਲਾ ਲਈ ਕਿ ਮੈਂ ਆਪਣੇ ਨਿਤਨੇਮ ਤੋਂ ਇਲਾਵਾ 13 ਦਿਨ ਲਈ ਰੋਜ਼ ਸੁਖਮਨੀ ਸਾਹਿਬ ਦਾ ਪਾਠ ਕਰਾਂਗਾ, ਆਪ ਕਿਰਪਾ ਕਰੋ, ਜੋ ਮੇਰੇ ਕੋਲੋਂ ਭੁੱਲ ਹੋ ਗਈ ਹੈ, ਮੇਰੀ ਭੁੱਲ 'ਤੇ ਪਰਦਾ ਪਾ ਦਿਓ। ਉਸ ਨੇ ਦੱਸਿਆ ਕਿ ਉਸ ਗੱਲ ਦਾ ਇੰਝ ਪਰਦਾ ਪੈ ਗਿਆ ਕਿ ਉਹ ਗੱਲ ਨਿਕਲੀ ਤੱਕ ਹੀ ਨਾ। ਗੁਰੂ ਨੂੰ ਮਨਾ ਲਈਏ, ਤਾਂ ਉਹ ਸਾਡੀਆਂ ਭੁੱਲਾਂ 'ਤੇ ਵੀ ਪਰਦਾ ਪਾ ਦੇਂਦਾ ਹੈ।

ਇਹ ਸੁਖਮਨੀ ਸਾਹਿਬ ਦੀ ਬਾਣੀ ਬੜਾ ਅਨਮੋਲ ਖ਼ਜ਼ਾਨਾ ਹੈ। ਇਸ ਦਰਗਾਹੀ ਬਾਣੀ ਦਾ ਓਟ ਆਸਰਾ ਲਵੋ। ਇਹ ਪਰਦੇ ਵੀ ਕੱਜਦੀ ਹੈ।

**ਸਮਾਜ ਵਿਚ ਵਿਚਰਦਿਆਂ ਜੇਕਰ ਸਾਡੇ 'ਤੇ ਕੋਈ ਭੀੜ (ਮੁਸ਼ਕਲ, ਕਰਜ਼ਾ, ਵਾਸ਼ਨਾਵਾਂ ਆਦਿ) ਬਣ ਜਾਵੇ ਤਾਂ ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਪੜ੍ਹਨ ਨਾਲ ਗੁਰੂ ਸਾਹਿਬ ਸਾਡੇ ਪੜਦੇ ਵੀ ਕੱਜਦੇ ਹਨ। ਸਾਡਾ ਉਪਰਾਲਾ ਆਪ ਜੀ ਸੁਖਮਨੀ ਸਾਹਿਬ ਦਾ ਘੱਟੋ-ਘੱਟ ਇਕ ਪਾਠ ਰੋਜ਼ਾਨਾ ਕਰਕੇ ਆਪ ਸੰਗਤ ਹੀ ਸਫਲ ਕਰ ਸਕਦੇ ਹੋ।**

***–ਵੱਲੋਂ : ਦਾਸ ਲੇਖਕ***

*"ਧੁਰ ਕੀ ਬਾਣੀ ਆਈ॥*
*ਤਿਨਿ ਸਗਲੀ ਚਿੰਤ ਮਿਟਾਈ॥"* (ਅੰਗ ੬੨੮)

ਕਲਜੁਗੀ ਜੀਵਾਂ ਦੇ ਕਲਿਆਣ ਵਾਸਤੇ ਪੰਜਵੇਂ ਪਾਤਸ਼ਾਹ ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਿਤ ਬਾਣੀ ਸ੍ਰੀ ਸੁਖਮਨੀ ਸਾਹਿਬ ਜੀ ਦੀਆਂ ਵਡਿਆਈਆਂ ਅਪਰੰਪਾਰ ਹਨ। ਅਨੰਤ ਵਡਿਆਈਆਂ ਹਨ ਸ੍ਰੀ ਸੁਖਮਨੀ ਸਾਹਿਬ ਜੀ ਦੀਆਂ। ਗੁਰੂ ਅਰਜਨ ਸਾਹਬ ਜੀ ਦੀ ਬਖ਼ਸ਼ੀ ਇਸ ਅਨਮੋਲ ਬਾਣੀ ਤੋਂ ਕਿੰਨਿਆਂ ਨੇ ਲਾਭ ਲਿਆ, ਕੋਈ ਗਿਣਤੀ ਨਹੀਂ ਤੇ ਕਿੰਨੇ ਲੈਂਦੇ ਰਹਿਣਗੇ, ਕੋਈ ਗਿਣਤੀ ਨਹੀਂ। ਧੰਨ ਗੁਰੂ ਅਰਜਨ ਦੇਵ ਜੀ, ਜਿਨ੍ਹਾਂ ਨੇ ਇਹ ਅੰਮ੍ਰਿਤ ਰੂਪੀ ਸੁਖਮਨੀ ਸਾਹਿਬ ਦੀ ਦਾਤ ਸਾਡੀ ਝੋਲੀ ਵਿਚ ਪਾਈ। ਸਰੀਰ ਦਾ ਇਕ-ਇਕ ਰੋਮ ਵੀ ਉਨ੍ਹਾਂ ਦਾ ਦੇਣੀਆਂ ਨਹੀਂ ਦੇ ਸਕਦਾ। ਕਿਸੇ ਪਿਆਰ ਵਾਲੇ ਨੇ ਸੁਖਮਨੀ ਸਾਹਿਬ ਜੀ ਦੀ ਮਹਿਮਾ ਇਸ ਤਰ੍ਹਾਂ ਲਿਖੀ ਹੈ –

*ਇਹ ਪਤਰੇ ਨਹੀਂ ਇਹ ਅੱਖਰ ਨਹੀਂ*
*ਇਹ ਸੀਨਾ ਹੈ ਗੁਰੂ ਅਰਜਨ ਦਾ।*
*ਸੁਖਮਨੀ ਪ੍ਰੇਮ ਨਾਲ ਪੜ੍ਹਨੀ ਜੋ*
*ਇਹ ਦਰਸ਼ਨ ਹੈ ਗੁਰੂ ਅਰਜਨ ਦਾ।*
*ਚਿੱਤ ਵਿਚ ਗੁਪਤ ਖ਼ਜ਼ਾਨਾ ਸੀ*
*ਸੁਖਮਨੀ ਰੂਪ ਬਣਾ ਦਿੱਤਾ।*
*ਦਿਆਲੂ ਸ੍ਰੀ ਗੁਰੂ ਅਰਜਨ ਨੇ*
*ਸੰਗਤ ਦੀ ਝੋਲੀ ਪਾ ਦਿੱਤਾ।*

ਇਹ ਹੱਥਾਂ ਦੇ ਪਰਤਾਵੇ ਨੇ
ਇਸ ਮੋਏ ਰੂਹ ਜਿਵਾ ਦਿੱਤੇ।
ਕੌੜੀ ਜਿਹੇ ਵਜ਼ੀਰ ਖ਼ਾਂ
ਇਸ ਕੰਚਨ ਜਿਹੇ ਬਣਾ ਦਿੱਤੇ।
ਮੰਗਤੇ ਅਤੇ ਭਿਖਾਰੀਆਂ ਨੂੰ
ਇਸ ਸ਼ਾਹੇ ਸ਼ਹਿਨਸ਼ਾਹ ਬਣਾ ਦਿੱਤਾ।
ਜੋ ਸ਼ਹਿਨਸ਼ਾਹ ਨੇ ਛੋਹਿਆ ਇਸ ਨੂੰ
ਤੇ ਰੱਬ ਦੇ ਨਾਲ ਮਿਲਾ ਦਿੱਤਾ।
ਇਹ ਕੁੰਜੀ ਹੈ ਦੌਲਤ ਦੀ
ਇਸ ਵਿਚ ਗੁਪਤ ਖ਼ਜ਼ਾਨਾ ਹੈ।
ਇਹ ਅੰਮ੍ਰਿਤ ਸਚਖੰਡ ਦਾ
ਇਹ ਦਰਗਾਹੀ ਖ਼ਜ਼ਾਨਾ ਹੈ।
ਇਸ ਵਿਚ ਕੁਝ ਕੁਝ ਚੋਭਾਂ ਨੇ
ਚੋਭਾਂ ਵਿਚ ਮਿੱਠੀਆਂ ਪੀੜਾਂ ਨੇ।
ਇਨ੍ਹਾਂ ਚੋਭਾਂ ਨੂੰ ਕੋਈ ਸਮਝ ਸਕੇ
ਬਦਲਦੀਆਂ ਤਕਦੀਰਾਂ ਨੇ।
ਇਸ ਵਿਚ ਐਸੀ ਸ਼ਕਤੀ ਹੈ
ਜੋ ਫ਼ਰਸ਼ੋਂ ਅਰਸ਼ ਪਹੁੰਚਾਉਂਦੀ ਹੈ।
ਸਿੱਖ ਦੀ ਸਭ ਤੋਂ ਉੱਤਮ ਜਗ੍ਹਾ
ਗੁਰੂ ਨਾਨਕ ਦੀ ਝੋਲੀ ਪਾਉਂਦੀ ਹੈ।
ਸੁਖਮਨੀ ਖ਼ਜ਼ਾਨਾ ਰਹਿਮਤ ਦਾ
ਇਹ ਝੋਲੀਆਂ ਭਰਦੀ ਜਾਂਦੀ ਹੈ।
ਇਹ ਖ਼ਜ਼ਾਨਾ ਜਿਸ ਦੇ ਅੰਦਰ ਵਸਿਆ
ਉਸ ਨੂੰ ਦੁਨੀਆਂ ਸੀਸ ਝੁਕਾਉਂਦੀ ਹੈ।

ਇਸ ਕਵੀ ਨੇ ਅਖ਼ੀਰ 'ਤੇ ਇਕ ਗੱਲ ਲਿਖੀ ਹੈ ਧਿਆਨ ਦੇਣਾ :-

ਅਖ਼ੀਰ 'ਤੇ ਲਿਖਦਾ ਹੈ –

ਸਿੱਖੀ ਸਿਦਕ ਦੀ ਬੇੜੀ ਹੈ
ਸਿਦਕ ਹੀ ਪਾਰ ਲੰਘਾਉਂਦਾ ਹੈ।

ਬੇਸਿਦਕਾ ਤਾਈਓਂ ਪਿਆਰੇ ਦਰਦੀ
ਪੜ੍ਹ ਕੇ ਵੀ ਗੋਤਾ ਖਾਂਦਾ ਹੈ।

ਇਸ਼ਾਰਾ ਲੈਣਾ –

ਬਾਣੀ ਉਹੀ ਹੈ ਪਰ ਜੇ ਪੜ੍ਹਨ ਵਾਲੇ ਅੰਦਰ ਸਿਦਕ ਨਹੀਂ, ਭਰੋਸਾ ਨਹੀਂ ਬਾਣੀ ਦੀ ਸਮਰਥਾ 'ਤੇ, ਬਾਣੀ ਦੀ ਮਹਿਮਾ 'ਤੇ ਤਾਂ ਫਿਰ ਉਹ ਗੱਲ ਨਹੀਂ ਬਣਦੀ, ਸਿਦਕ ਦੇ ਬੇੜੇ ਪਾਰ ਨੇ। ਐਸੇ ਸਿਦਕ ਵਾਲੇ ਵੀ ਦਾਸ ਨੇ ਦੇਖੇ ਹਨ ਜਿਹੜੇ ਸੁਖਮਨੀ ਸਾਹਿਬ ਦੀ ਬਾਣੀ ਪੜ੍ਹੇ ਬਗ਼ੈਰ ਦੁਨੀਆਵੀ ਕੰਮ ਦੀ ਸ਼ੁਰੂਆਤ ਨਹੀਂ ਕਰਦੇ। ਸਾਡੇ ਕਲਜੁਗੀ ਜੀਵਾਂ 'ਤੇ ਤਰਸ ਕਰ ਕੇ, ਪਤਾ ਨਹੀਂ ਆਪਣੀ ਕਿੰਨੀ ਕੁ ਕਮਾਈ ਦੇ ਕੇ ਗੁਰੂ ਸਾਹਿਬ ਨੇ ਇਹ ਹੀਰੇ ਲਾਲਾਂ ਵਰਗਾ ਖ਼ਜ਼ਾਨਾ ਸਾਡੀ ਝੋਲੀ ਵਿਚ ਪਾਇਆ ਹੈ। ਅਸੀਂ ਦੁਨੀਆਵੀ ਲੋਕ ਸੁਖਮਨੀ ਸਾਹਿਬ ਦੀਆਂ ਵਡਿਆਈਆਂ ਦੀ ਗਿਣਤੀ ਨਹੀਂ ਕਰ ਸਕਦੇ, ਸੁਖਮਨੀ ਸਾਹਿਬ ਦੀਆਂ ਵਿਸ਼ੇਸ਼ਤਾਈਆਂ ਨੂੰ ਕਲਮਬੰਦ ਨਹੀਂ ਕਰ ਸਕਦੇ। ਇਕ ਕਿਤਾਬ ਕੀ, ਸੈਂਕੜੇ ਕਿਤਾਬਾਂ ਵੀ ਲਿਖ ਲਈਏ ਤਾਂ ਵੀ ਸੁਖਮਨੀ ਸਾਹਿਬ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ।

ਲਿਖਾਰੀ ਦੇ ਹੱਥ ਵਿਚ ਕਲਮ ਹੁੰਦੀ ਹੈ। ਕਲਮ ਜੋ ਲਿਖਦੀ ਹੈ ਉਹ ਲਿਖਾਰੀ ਦੇ ਵਸ ਹੁੰਦਾ ਹੈ, ਕਲਮ ਦੇ ਨਹੀਂ। ਸੁਖਮਨੀ ਸਾਹਿਬ ਦੀਆਂ ਵਿਸ਼ੇਸ਼ਤਾਈਆਂ 'ਤੇ ਕਿਤਾਬ ਲਿਖਣ ਵੇਲੇ ਇਹੀ ਭਾਵਨਾ ਸੀ, ਇਹੀ ਅਰਦਾਸ ਸੀ ਗੁਰੂ ਸਾਹਿਬ ਦੇ ਚਰਨਾਂ ਵਿਚ ਕਿ ਧੰਨ ਗੁਰੂ ਅਰਜਨ ਸਾਹਿਬ ਜੀ ! ਆਪਣੀ ਕਲਮ ਬਣਾ ਕੇ ਜੋ ਵੀ ਇਸ ਬਾਣੀ ਬਾਰੇ ਲਿਖਵਾਉਣਾ ਹੋਵੇ ਲਿਖਵਾ ਲੈਣਾ। ਜਿਹੜੀ ਬਾਣੀ ਨੂੰ ਪੜ੍ਹਨ ਨਾਲ ਸਾਡੇ ਸੁਆਸ ਸਫਲੇ ਹੁੰਦੇ ਹਨ, ਸਾਡੀ ਹਰ ਜਗ੍ਹਾ ਰਾਖੀ ਕਰਦੀ ਹੈ, ਸਾਡਾ ਲੋਕ-ਪ੍ਰਲੋਕ ਸੁਖੀ ਸੁਹੇਲਾ ਕਰਦੀ ਹੈ, ਸਾਡੇ ਦੁੱਖਾਂ-ਕਲੇਸ਼ਾਂ ਦਾ ਨਾਸ ਕਰਦੀ ਹੈ, ਮਨ ਨੂੰ ਸ਼ਾਂਤੀ ਮਿਲਦੀ ਹੈ, ਤੁਰੀਆ-ਅਵਸਥਾ ਬਣਦੀ ਹੈ, ਜਿਹੜੀ ਬਾਣੀ ਤੱਤ ਵਸਤੂ, ਸਹਿਜ ਟਿਕਾਓ ਦੀ ਬਖ਼ਸ਼ਿਸ਼ ਦਿਵਾਉਂਦੀ ਹੈ, ਜਿਸ ਬਾਣੀ ਨੂੰ ਪੜ੍ਹਨ ਨਾਲ ਅਗੰਮੀ ਅਨੰਦ ਦੀ ਪ੍ਰਾਪਤੀ ਹੁੰਦੀ ਹੈ, ਪ੍ਰਭੂ ਨਾਲ ਮਿਲਾਪ ਕਰਾਂਦੀ ਹੈ, ਇਸ ਮਹਾਨ ਬਾਣੀ ਦੀਆਂ ਵਿਸ਼ੇਸ਼ਤਾਈਆਂ ਨੂੰ ਜੋ ਵੀ ਪੜ੍ਹੇ ਉਸ ਦੀ ਇਸ ਬਾਣੀ ਨਾਲ ਪ੍ਰੀਤ ਪੈ ਜਾਵੇ।

ਇਕੋ ਰੀਝ ਹੈ, ਸੁਖਮਨੀ ਸਾਹਿਬ ਦੀ ਬਾਣੀ ਦਾ ਮਹਾਤਮ ਕਿਸੇ ਢੰਗ ਨਾਲ ਵੱਧ ਤੋਂ ਵੱਧ ਖ਼ਲਕਤ ਤੱਕ ਪਹੁੰਚ ਸਕੇ। ਇਸ ਅਨਮੋਲ ਬਾਣੀ ਨਾਲ ਸਾਂਝ ਉਹੀ ਨਹੀਂ ਪਾਉਂਦਾ ਜਿਸ ਨੂੰ ਇਸ ਦੀਆਂ ਵਿਸ਼ੇਸ਼ਤਾਈਆਂ ਦੇ ਬਾਰੇ ਪਤਾ ਨਹੀਂ, ਜਿਹੜਾ ਇਸ ਦੇ ਗੁਣਾਂ ਤੋਂ, ਮਹਾਤਮ ਤੋਂ ਜਾਣੂ ਨਹੀਂ।

ਗੁਰੂ ਸਾਹਿਬ ਕਿਰਪਾ ਕਰਨ, ਸੁਖਮਨੀ ਸਾਹਿਬ ਜੀ ਦੀਆਂ ਵਿਸ਼ੇਸ਼ਤਾਈਆਂ ਪੜ੍ਹ ਕੇ,

ਇਸ ਅਨਮੋਲ ਖ਼ਜ਼ਾਨੇ ਨਾਲ ਸਾਡੀ ਪੱਕੀ ਗੰਢ ਪੈ ਜਾਵੇ। ਜਦੋਂ ਸਰੀਰਕ ਰੋਗਾਂ ਤੋਂ ਦੁਖੀ, ਕਾਰੋਬਾਰ ਦੇ ਮੰਦੇ ਕਾਰਨ ਦੁਖੀ, ਗ਼ਰੀਬੀ ਤੋਂ ਦੁਖੀ, ਵਹਿਮਾਂ-ਭਰਮਾਂ ਵਿਚ ਫਸੇ ਹੋਏ, ਧਾਗਿਆਂ-ਤਵੀਤਾਂ ਵਾਲਿਆਂ ਵੱਲ ਭਟਕ ਰਹੇ ਲੋਕ, ਗੁਰੂ ਸਾਹਿਬ ਦੀ ਕਿਰਪਾ ਨਾਲ ਲਿਖੀ ਇਸ ਕਿਤਾਬ ਵਿਚ ਜਦੋਂ ਕੋਈ ਜ਼ਿਕਰ ਪੜ੍ਹਨ ਸੁਖਮਨੀ ਸਾਹਿਬ ਦੀ ਬਖ਼ਸ਼ਿਸ਼ ਦਾ, ਉਨ੍ਹਾਂ ਨੂੰ ਵੀ ਰੰਗ ਲੱਗ ਜਾਵੇ, ਉਹ ਵੀ ਇਸ ਬਾਣੀ ਦਾ, ਓਟ ਆਸਰਾ ਲੈ ਲੈਣ ਤਾਂ ਦਾਸ ਸਮਝੇਗਾ ਇਹ ਕਿਤਾਬ ਲਿਖਣ ਦਾ ਮਕਸਦ ਸਫਲਾ ਹੋ ਗਿਆ।

ਗੁਰੂ ਸਾਹਿਬ ਦੀ ਇਸ ਮਹਾਨ ਬਖ਼ਸ਼ਿਸ਼ ਦੀ ਮਹਿਮਾ ਲਿਖੀ ਨਹੀਂ ਜਾ ਸਕਦੀ, ਪਰ ਜਿਹੜੇ-ਜਿਹੜੇ ਵੀ ਕੋਈ ਬੀਤੇ ਜ਼ਿਕਰ, ਕੌਤਕ ਸੁਖਮਨੀ ਸਾਹਿਬ ਦੀ ਮਹਿਮਾ ਦੇ ਗੁਰੂ ਸਾਹਿਬ ਨੇ ਆਪ ਸਿਰ 'ਤੇ ਹੱਥ ਰੱਖ ਕੇ ਦਾਸ ਕੋਲੋਂ ਲਿਖਵਾਏ ਹਨ, ਅਰਦਾਸ ਹੈ ਸਤਿਗੁਰੂ ਦੇ ਚਰਨਾਂ ਵਿਚ ਕਿ ਉਨ੍ਹਾਂ ਨੂੰ ਪੜ੍ਹ ਕੇ ਸਾਰਿਆਂ ਨੂੰ ਸੁਖਮਨੀ ਸਾਹਿਬ ਦੀ ਬਾਣੀ 'ਤੇ ਸਿਦਕ ਪ੍ਰਾਪਤ ਹੋਵੇ। ਸਤਿਗੁਰੂ ਆਪ ਹੀ ਕਿਰਪਾ ਕਰਨ, ਸਾਨੂੰ ਸਾਰਿਆਂ ਨੂੰ ਇਸ ਦਰਗਾਹੀ ਬਾਣੀ ਨਾਲ ਜੋੜਨ, ਸੁਖਮਨੀ ਸਾਹਿਬ ਦੀ ਬਾਣੀ ਨਾਲ ਸਾਡੀ ਅੰਦਰੋਂ ਪ੍ਰੀਤ ਪੈ ਜਾਵੇ, ਅਸੀਂ ਗੁਰਬਾਣੀ ਦੇ ਲੜ ਲਗੀਏ, ਗੁਰੂ ਅਰਜਨ ਸਾਹਿਬ ਦੀ ਇਸ ਬਖ਼ਸ਼ਿਸ਼ ਦਾ ਲਾਭ ਸਾਡੇ ਸਾਰਿਆਂ ਦੀ ਝੋਲੀ ਵਿਚ ਪਵੇ, ਗੁਰੂ ਸਾਹਿਬ ਦੀ ਇਸ ਅਨਮੋਲ ਬਖ਼ਸ਼ਿਸ਼ ਦਾ ਅਸੀਂ ਲਾਹਾ ਲੈ ਸਕੀਏ।

ਗੁਰੂ ਘਰ ਦੇ ਕੂਕਰ, ਦਾਸ-ਗ਼ਰੀਬ ਦੀ ਸਾਰਿਆਂ ਦੇ ਚਰਨਾਂ ਵਿਚ ਇਕ ਪਿਆਰ ਭਰੀ ਬੇਨਤੀ ਹੈ ਕਿ ਗੁਰੂ ਸਾਹਿਬ ਦੀ ਕਿਰਪਾ ਨਾਲ ਸੁਖਮਨੀ ਸਾਹਿਬ ਦੀਆਂ ਬਖ਼ਸ਼ਿਸ਼ਾਂ 'ਤੇ ਲਿਖੀ ਇਹ ਕਿਤਾਬ ਪੜ੍ਹ ਕੇ ਆਪ ਜੀ ਸਾਰੇ ਸੁਖਮਨੀ ਸਾਹਿਬ ਜੀ ਦਾ ਨੇਮ ਬਣਾਓ। ਜੋ ਬਿਲਕੁਲ ਨਹੀਂ ਪੜ੍ਹਦੇ ਤਾਂ ਭਾਵੇਂ ਸ਼ੁਰੂ-ਸ਼ੁਰੂ ਵਿਚ 12 ਅਸਟਪਦੀਆਂ ਰੋਜ਼ ਸ਼ੁਰੂ ਕਰ ਦੇਣ, ਫਿਰ ਹੌਲੀ-ਹੌਲੀ ਵਧਾਈ ਜਾਣ।

ਅਜ ਤੋਂ ਹੀ ਇਹ ਪ੍ਰਣ ਕਰ ਲਵੋ ਕਿ ਸ੍ਰੀ ਸੁਖਮਨੀ ਸਾਹਿਬ ਜੀ ਦਾ ਘੱਟ ਤੋਂ ਘੱਟ ਇਕ ਪਾਠ ਰੋਜ਼ ਦਾ ਜ਼ਰੂਰ ਕਰਨਾ ਹੈ ਤੇ ਜਿਤਨੇ ਜ਼ਿਆਦਾ ਹੋ ਸਕਣ ਉਤਨਾ ਹੋਰ ਵਧੇਰੇ ਲਾਭ ਹੈ ਇਸ ਨਾਲ ਅਸੀ ਆਪਣੇ ਪਿਛਲੇ ਬੀਤੇ ਸਾਲ ਜਿਨ੍ਹਾਂ ਵਿਚ ਅਸੀ ਸੁਖਮਨੀ ਸਾਹਿਬ ਜੀ ਦੀ ਬਾਣੀ ਨਹੀਂ ਪੜ੍ਹੀ ਉਹ ਵੀ ਸਵਾਸ ਸਫਲੇ ਕਰ ਲਵਾਂਗੇ ਅਤੇ ਅਗੋਂ ਵੀ ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਦਾ ਸਦਕਾ ਸਾਡਾ ਜਨਮ ਸਫਲਾ ਹੋ ਜਾਵੇਗਾ।

ਇਕੋ ਰੀਝ ਹੈ ਦਾਸ ਦੀ, ਕੀ ਬੱਚੇ, ਕੀ ਬਜ਼ੁਰਗ, ਕੀ ਜਵਾਨ, ਹਰੇਕ ਦੀ ਇਸ ਦਰਗਾਹੀ ਬਾਣੀ ਨਾਲ ਪ੍ਰੀਤ ਪੈ ਜਾਵੇ।

ਦਾਸ ਗੁਰਬਾਣੀ ਦੇ ਪਿਆਰ ਵਿਚ ਇਹ ਬਚਨ ਲਿਖ ਰਿਹਾ ਹੈ ਜੇ ਸ੍ਰੀ ਸੁਖਮਨੀ ਸਾਹਿਬ

ਜੀ ਦਾ ਪਾਠ ਰੋਜ਼ ਨੇਮ ਨਾਲ ਕਰੀਏ ਤਾਂ ਕਈ ਆਉਣ ਵਾਲੇ ਦੁੱਖ-ਕਲੇਸ਼, ਤਾਪ-ਸੰਤਾਪ, ਆਧੀਆਂ-ਬਿਆਧੀਆਂ ਪਹਿਲਾਂ ਹੀ ਕਿਨਾਰਾ ਕਰ ਜਾਂਦੀਆਂ ਹਨ। ਸ੍ਰੀ ਸੁਖਮਨੀ ਸਾਹਿਬ ਜੀ ਨਾਲ ਪ੍ਰੇਮ ਪਾ ਕੇ ਵੇਖੋ ਤਾਂ ਸਹੀ।

ਆਪ ਵੀ ਇਸ ਅਨਮੋਲ ਬਾਣੀ ਨਾਲ ਜੁੜੋ ਤੇ ਆਪਣੇ ਪਰਿਵਾਰ, ਆਪਣੇ ਸੰਬੰਧੀਆਂ, ਜਾਣ ਪਛਾਣ ਵਾਲਿਆਂ ਨੂੰ ਵੀ ਸੁਖਮਨੀ ਸਾਹਿਬ ਦੀ ਮਹਿਮਾ ਦੀ ਕਿਤਾਬ ਪੜ੍ਹਾ ਕੇ ਸੁਖਮਨੀ ਸਾਹਿਬ ਨਾਲ ਜੋੜੋ। ਅਜ ਯੁੱਗ ਹੈ ਮੀਡੀਏ ਦਾ ਵਿਗਿਆਨ ਨੇ ਜੋ ਤਰੱਕੀ ਕੀਤੀ ਹੈ, ਕਾਢਾਂ ਕੱਢੀਆਂ ਹਨ ਟੇਪਾਂ, ਸੀ.ਡੀ, ਵੀ.ਸੀ.ਡੀ ਇਨ੍ਹਾਂ ਦਾ ਸਹਾਰਾ ਲਵੋ। ਆਪਣੇ ਘਰਾਂ ਵਿਚ, ਦੁਕਾਨਾਂ 'ਤੇ, ਦਫ਼ਤਰਾਂ ਵਿਚ, ਗੱਡੀਆਂ ਵਿਚ ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਦੀਆਂ ਟੇਪਾਂ, ਸੀ.ਡੀ. ਚਲਾ ਕੇ ਵਿਗਿਆਨ ਦੀ ਇਸ ਅਨਮੋਲ ਖੋਜ ਦਾ ਲਾਭ ਲਵੋ। ਅੱਜ ਤੋਂ ਇਕ ਪ੍ਰਣ ਵੀ ਕਰ ਲਵੋ ਕਿ ਕੋਈ ਵੀ ਘਰ ਵਿਚ ਦੁੱਖ ਆਵੇ, ਮੁਸੀਬਤ ਆਵੇ ਸੁਖਮਨੀ ਸਾਹਿਬ ਜੀ ਦਾ ਓਟ ਆਸਰਾ ਲੈਣਾ ਹੈ, ਤਵੀਤਾਂ-ਧਾਗਿਆਂ, ਜੰਤਰਾਂ-ਮੰਤਰਾਂ ਵਾਲਿਆਂ ਦਾ ਬੂਹਾ ਨਹੀਂ ਖੜਕਾਉਣਾ। ਗੁਰੂ ਸਾਹਿਬ ਕਿਰਪਾ ਕਰਨ, ਸਾਡੀ ਸਾਰਿਆਂ ਦੀ ਇਸ ਪਵਿੱਤਰ, ਅਨਮੋਲ, ਬਖ਼ਸ਼ਿਸ਼ਾਂ ਤੇ ਰਹਿਮਤਾਂ ਨਾਲ ਭਰੀ ਬਾਣੀ ਨਾਲ ਅਟੁੱਟ ਸਾਂਝ ਪਵੇ।

*"ਹਭਿ ਗੁਣ ਤੈਡੇ ਨਾਨਕ ਜੀਉ ਮੈਕੂ ਥੀਏ*
*ਮੈ ਨਿਰਗੁਣ ਤੇ ਕਿਆ ਹੋਵੈ॥"*

(ਅੰਗ ੯੬੪)

*ਸਭੁ ਤੂੰਹੈ ਕਰਤਾ ਸਭ ਤੇਰੀ ਵਡਿਆਈ ......॥*

(ਅੰਗ ੪੪੮)



**ਮਾਤਾ ਕੌਲਾਂ ਜੀ ਭਲਾਈ ਕੇਂਦਰ (ਟਰੱਸਟ) ਵੱਲੋਂ ਵਿਧਵਾ ਬੀਬੀਆਂ ਦੀ ਮਦਦ ਲਈ ਅਤੇ ਹੋਰ ਭਲੇ ਦੇ ਧਾਰਮਿਕ ਕਾਰਜਾਂ ਲਈ ਹੇਠ ਲਿਖੇ ਪ੍ਰੇਰਨਾ ਯੂਨਿਟ ਗੁਰੂ ਮਹਾਰਾਜ ਦੀ ਕਿਰਪਾ ਨਾਲ ਚੱਲ ਰਹੇ ਹਨ।**

1. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਤਿਕਾਰ ਕਮੇਟੀ ਸ੍ਰੀ ਅੰਮ੍ਰਿਤਸਰ, ਹੁਸ਼ਿਆਰਪੁਰ, ਲੁਧਿਆਣਾ, ਦਿੱਲੀ, ਸ਼ਾਹਬਾਦ ਮਾਰਕੰਡਾ, ਕੁਰਾਲੀ, ਪਿੰਡ ਮੁੱਛਲ, ਪੱਟੀ, ਤਰਨ ਤਾਰਨ ਆਦਿ ਹੋਰ ਸ਼ਹਿਰਾਂ ਵਿਚ।
2. ਮਾਤਾ ਕੌਲਾਂ ਜੀ ਭਲਾਈ ਕੇਂਦਰ (ਬੇਵਾ ਔਰਤਾਂ), ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ।
3. ਮਾਤਾ ਕੌਲਾਂ ਜੀ ਸਿਲਾਈ ਸਿਖਲਾਈ ਕੇਂਦਰ, ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ।
4. ਮਾਤਾ ਕੌਲਾਂ ਜੀ ਕੰਪਿਊਟਰ ਸਿਖਲਾਈ ਕੇਂਦਰ, ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ।
5. ਮਾਤਾ ਕੌਲਾਂ ਜੀ ਬੰਦੀ ਛੋੜ ਚੈਰੀਟੇਬਲ ਹਸਪਤਾਲ, ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ।
6. ਮਾਤਾ ਕੌਲਾਂ ਜੀ ਪਬਲਿਕ ਸਕੂਲ, ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ।
7. ਮਾਤਾ ਕੌਲਾਂ ਜੀ ਸੰਗਤ ਨਿਵਾਸ (ਸਰਾਂ, ਨੇੜੇ ਗੁ: ਬਾਬਾ ਅਟੱਲ ਰਾਇ ਸਾਹਿਬ ਜੀ, ਸ੍ਰੀ ਅੰਮ੍ਰਿਤਸਰ।
8. ਮਾਤਾ ਕੌਲਾਂ ਜੀ ਸਿੱਖ ਚੇਤਨਾ ਮਲਟੀ ਮੀਡੀਆ, ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ।
9. ਗੁਰਧਾਮ ਦਰਸ਼ਨ ਇਸ਼ਨਾਨ (ਨਿਸ਼ਕਾਮ ਯਾਤਰਾ ਬੱਸ) ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ।
10. ਦੋਮਾਹੀ ਧਾਰਮਿਕ ਰਸਾਲਾ (ਪੱਤ੍ਰਿਕਾ) ਧੰਨ ਧੰਨ ਮਾਤਾ ਕੌਲਾਂ ਜੀ ਸਿਫਤਿ ਸਾਲਾਹ।
11. ਮਾਤਾ ਕੌਲਾਂ ਜੀ ਅਨਹਦ-ਨਾਦ ਗੁਰਬਾਣੀ ਕੈਸਟਾਂ ਅਤੇ ਆਡੀਓ ਸੀ.ਡੀ ਅਤੇ ਵੀ.ਸੀ.ਡੀ. ਯੂਨਿਟ ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ।
11. ਮਾਤਾ ਕੌਲਾਂ ਜੀ ਭਲਾਈ ਮਿਸ਼ਨ ਨਿਸ਼ਕਾਮ ਅਨੰਦ ਕਾਰਜ, ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ।
12. ਬਾਬਾ ਦੀਪ ਸਿੰਘ ਜੀ ਚੈਰੀਟੇਬਲ ਹਸਪਤਾਲ, ਹਰਨਾਮ ਨਗਰ, ਮਾਡਲ ਟਾਊਨ, ਲੁਧਿਆਣਾ।
13. ਬੀਬੀ ਭਾਨੀ ਜੀ ਭਲਾਈ ਕੇਂਦਰ, (ਬੇਵਾ ਔਰਤਾਂ), ਹਰਨਾਮ ਨਗਰ, ਮਾਡਲ ਟਾਊਨ, ਲੁਧਿਆਣਾ।
14. ਮਾਤਾ ਸਦਾ ਕੌਰ ਜੀ ਸਿਲਾਈ ਸਿਖਲਾਈ ਕੇਂਦਰ, ਸਰਾਂ ਰੋਡ, ਜੰਡਿਆਲਾ ਗੁਰੂ।
15. ਮਾਤਾ ਕੌਲਾਂ ਜੀ ਭਲਾਈ ਕੇਂਦਰ (ਬੇਵਾ ਔਰਤਾਂ), ਸਰਾਂ ਰੋਡ, ਜੰਡਿਆਲਾ ਗੁਰੂ।
16. ਬਾਬਾ ਨੰਦ ਸਿੰਘ ਜੀ ਚੈਰੀਟੇਬਲ ਹਸਪਤਾਲ, ਸਰਾਂ ਰੋਡ, ਜੰਡਿਆਲਾ ਗੁਰੂ।

17. ਭਾਈ ਮਰਦਾਨਾ ਜੀ ਕੀਰਤਨ ਸਿਖਲਾਈ ਕੇਂਦਰ, ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ।
18. ਮਾਤਾ ਕੌਲਾਂ ਜੀ ਭਲਾਈ ਕੇਂਦਰ (ਬੇਵਾ ਔਰਤਾਂ), ਮੇਰਠ।
19. ਮਾਤਾ ਕੌਲਾਂ ਜੀ ਭਲਾਈ ਕੇਂਦਰ (ਬੇਵਾ ਔਰਤਾਂ), ਅਹਿਮਦਾਬਾਦ।
20. ਮਾਤਾ ਕੌਲਾਂ ਜੀ ਭਲਾਈ ਕੇਂਦਰ (ਬੇਵਾ ਔਰਤਾਂ), ਨਾਸਿਕ।
21. ਮਾਤਾ ਕੌਲਾਂ ਜੀ ਵਿਧਵਾ ਬਹਨ ਭਲਾਈ ਕੇਂਦਰ, ਸੂਰਤ।
22. ਸ੍ਰੀ ਗੁਰੂ ਰਾਮਦਾਸ ਜੀ ਭਲਾਈ ਕੇਂਦਰ, ਪਟਿਆਲਾ।
23. ਮਾਈ ਭਾਗੋ ਜੀ ਵਿਧਵਾ ਬਹਨ ਭਲਾਈ ਕੇਂਦਰ, ਤਿਲਕ ਨਗਰ ਦਿੱਲੀ।
24. ਮਾਤਾ ਸਾਹਿਬ ਕੌਰ ਜੀ ਭਲਾਈ ਕੇਂਦਰ (ਬੇਵਾ ਔਰਤਾਂ) ਚੰਡੀਗੜ੍ਹ।
25. ਬਾਬਾ ਜਵਾਹਰ ਸਿੰਘ ਜੀ ਭਲਾਈ ਕੇਂਦਰ (ਬੇਵਾ ਔਰਤਾਂ), ਹੁਸ਼ਿਆਰਪੁਰ।
26. ਭਾਈ ਘਨੱਈਆ ਜੀ ਪੈਥਾਲੋਜੀ ਤੇ ਡਿਸਪੈਂਸਰੀ, ਦੇਹਰਾਦੂਨ।
27. ਮਦਰ ਕੌਲਾਂ ਜੀ ਵੈਲਫੇਅਰ ਸੈਂਟਰ, ਅਮਰੀਕਾ।
28. ਬਾਬਾ ਦੀਪ ਸਿੰਘ ਜੀ ਭਲਾਈ ਕੇਂਦਰ, ਗਵਾਲੀਅਰ।
29. ਮਾਤਾ ਨਾਨਕੀ ਜੀ ਭਲਾਈ ਕੇਂਦਰ (ਬੇਵਾ ਔਰਤਾਂ), ਸੈਦਾਂ ਗੇਟ, ਜਲੰਧਰ।

## ਸਭਾ ਵੱਲੋਂ ਉਸਾਰੀ ਅਧੀਨ ਕਾਰ ਸੇਵਾ ਗੁ. ਪਹੂਵਿੰਡ ਸਾਹਿਬ ਵਿਖੇ

- ਗੁ: ਸਾਹਿਬ ਆਗਮਨ ਅਸਥਾਨ ਧੰਨ ਧੰਨ ਬਾਬਾ ਦੀਪ ਸਿੰਘ ਜੀ
- ਪ੍ਰਕਾਸ਼ ਅਸਥਾਨ ਹਾਲ ਪਹਿਲੇ ਤੋਂ ਤਿੰਨ ਗੁਣਾ ਵੱਡਾ ਕੀਤਾ ਜਾ ਰਿਹਾ ਹੈ।
- ਸੁੰਦਰ ਪਾਰਕ
- ਮਾਤਾ ਜੀਉਣੀ ਜੀ ਲੰਗਰ ਹਾਲ
- ਫੁੱਲਾਂ ਨਾਲ ਸੱਜੀ ਹੋਈ (200 ਗੱਡੀਆਂ ਲਈ) ਪਾਰਕਿੰਗ
- ਨਵੇਂ ਸਮੇਂ ਦੀ ਕੰਪਿਊਟਰ ਤਕਨੀਕ ਨਾਲ ਭਾਈ ਭਗਤੂ ਜੀ ਅਜਾਇਬ ਘਰ
- ਬਾਬਾ ਦੀਪ ਸਿੰਘ ਜੀ ਇੰਗਲਿਸ਼ ਮੀਡੀਅਮ ਡੇ ਬੋਰਡਿੰਗ ਪਬਲਿਕ ਸਕੂਲ
- ਕਲਗੀਧਰ ਸੰਗਤ ਨਿਵਾਸ।

## ਸਭਾ ਵੱਲੋਂ ਹੋ ਚੁੱਕੀਆਂ ਕਾਰ ਸੇਵਾ

- ਗੁਰਦੁਆਰਾ ਮਾਤਾ ਕੌਲਾਂ ਜੀ ਸ੍ਰੀ ਕੌਲਸਰ ਸਾਹਿਬ, ਨਜ਼ਦੀਕ ਗੁ: ਬਾਬਾ ਅਟੱਲ ਰਾਇ ਸਾਹਿਬ।
- ਗੁਰਦੁਆਰਾ ਸਤਿਸੰਗ ਸਭਾ ਧੰਨ ਧੰਨ ਬਾਬਾ ਦੀਪ ਸਿੰਘ ਜੀ ਸ਼ਹੀਦ, ਬਜ਼ਾਰ ਲੁਹਾਰਾ, ਚੌਂਕ ਲਛਮਣਸਰ।
- ਅਨੇਕਾਂ ਗੁਰਦੁਆਰਿਆਂ ਵਿਚ ਸੋਨੇ ਦੀਆਂ ਪਾਲਕੀਆਂ, ਸੋਨੇ ਦੇ ਦਰਵਾਜ਼ੇ, ਸੋਨੇ ਦੀਆਂ ਬਾਰੀਆਂ ਦੀ ਸੇਵਾ।